# ਗੁਰੂ ਤੇਗ਼ ਬਹਾਦਰ :
# ਜੀਵਨ ਤੇ ਰਚਨਾ

ਡਾ. ਬਲਬੀਰ ਸਿੰਘ ਦਿਲ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**GURU TEG BAHADUR : JIWAN TE RACHANA** *(Punjabi)*

*by*

**Dr. Balbir Singh Dil**

ਵਿਭਾਗੀ ਸੰਪਾਦਕ
**ਡਾ. ਬਲਜੀਤ ਕੌਰ ਸੇਖੋਂ**

ISBN 81-302-0155-0

2009
ਕਾਪੀਆਂ : 550
ਕੀਮਤ : 150-00

ਡਾ. ਸੁਖਦਰਸ਼ਨ ਸਿੰਘ ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ
ਅਤੇ ਪੰਜਾਬੀ ਯੂਨੀਵਰਸਿਟੀ ਪ੍ਰੈਸ, ਪਟਿਆਲਾ ਵਿਖੇ ਛਪੀ।

# ਤਤਕਰਾ

# ਵਿਭਾਗੀ ਸ਼ਬਦ

ਪੰਜਾਬੀ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦਾ ਸਰਬਪੱਖੀ ਵਿਕਾਸ ਪੰਜਾਬੀ ਭਾਸ਼ਾ ਵਿਕਾਸ ਵਿਭਾਗ ਦਾ ਮੁੱਖ ਮਨੋਰਥ ਹੈ। ਪੰਜਾਬੀ ਭਾਸ਼ਾ ਵਿਕਾਸ ਵਿਭਾਗ ਨੂੰ ਇਸ ਗੱਲ ਦਾ ਮਾਣ ਹੈ ਕਿ ਇਸ ਵਿਭਾਗ ਨੂੰ ਪੰਜਾਬੀ ਅਕਾਦਮਿਕਤਾ ਦਾ ਭਰਪੂਰ ਸਹਿਯੋਗ ਮਿਲਦਾ ਰਿਹਾ ਹੈ। ਇਸ ਰਿਣ ਦੇ ਅਹਿਸਾਸ ਸਦਕਾ ਹੀ ਵਿਭਾਗ ਕੋਲ ਪੰਜਾਬੀ ਅਕਾਦਮਿਕਤਾ ਨੂੰ ਸਾਂਭਣ ਲਈ ਪ੍ਰੋਫ਼ੈਸਰ ਆਫ਼ ਐਮੀਨੈਂਸ, ਆਜੀਵਨ ਫ਼ੈਲੋ, ਸੀਨੀਅਰ ਫ਼ੈਲੋ ਅਤੇ ਫ਼ੈਲੋਜ਼ ਦੀ ਵਿਵਸਥਾ ਹੈ। ਇਸੇ ਵਿਵਸਥਾ ਸਦਕਾ ਹੀ ਪੰਜਾਬੀ ਦੇ ਨਾਮਵਰ ਸਾਹਿਤਕਾਰ ਅਤੇ ਚਿੰਤਕ ਇਸ ਯੂਨੀਵਰਸਿਟੀ ਨਾਲ ਜੁੜੇ ਹਨ।

ਗੁਰੂ ਤੇਗ਼ ਬਹਾਦਰ (ਜੀਵਨ ਤੇ ਰਚਨਾ) ਪੁਸਤਕ ਵਿਭਾਗ ਦੇ ਆਜੀਵਨ ਫ਼ੈਲੋ ਡਾ. ਬਲਬੀਰ ਸਿੰਘ ਦਿਲ ਵਲੋਂ ਲਿਖੀ ਗਈ ਹੈ। ਇਸ ਪੁਸਤਕ ਵਿਚ ਗੁਰੂ ਤੇਗ਼ ਬਹਾਦਰ ਦੇ ਜੀਵਨ ਦੀਆਂ ਵਿਸ਼ੇਸ਼ ਘਟਨਾਵਾਂ, ਸਮਕਾਲੀ ਪ੍ਰਸਥਿਤੀਆਂ ਅਤੇ ਉਨਾਂ ਦੀ ਅਧਿਆਤਮਿਕ ਚਿੰਤਨ ਧਾਰਾ ਦਾ ਅਧਿਐਨ ਬਹੁਤ ਸਰਲ ਤੇ ਪ੍ਰਭਾਵਸ਼ਾਲੀ ਢੰਗ ਨਾਲ ਕੀਤਾ ਗਿਆ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਅਦੁੱਤੀ ਬਾਣੀ, ਭਾਰਤੀ ਸੰਸਕ੍ਰਿਤੀ ਦੀ ਰੱਖਿਆ ਲਈ ਦਿੱਤੀ ਗਈ ਉਨ੍ਹਾਂ ਦੀ ਲਾਸਾਨੀ ਸ਼ਹਾਦਤ ਨੇ ਭਾਰਤੀ ਸਭਿਆਚਾਰ ਦੇ ਪ੍ਰਸੰਗ ਵਿਚ ਸੰਪਰਦਾਇਕ ਸਦਭਾਵਨਾ ਦਾ ਜਿਹੜਾ ਅਨੋਖਾ ਦ੍ਰਿਸ਼ਟਾਂਤ ਪੇਸ਼ ਕੀਤਾ ਅਤੇ ਲੋਕਾਈ ਦੇ ਮਨ ਵਿਚ ਜਿਵੇਂ ਸਵੈ-ਵਿਸ਼ਵਾਸ, ਸਵੈ-ਮਾਣ ਅਤੇ ਸਵੈ-ਬਲ ਅਤੇ ਚੜ੍ਹਦੀ ਕਲਾ ਦਾ ਅਹਿਸਾਸ ਪੈਦਾ ਕੀਤਾ, ਉਸ ਸੰਬੰਧੀ ਇਸ ਪੁਸਤਕ ਵਿਚ ਭਰਪੂਰ ਚਰਚਾ ਕੀਤੀ ਗਈ ਹੈ।

ਹਥਲੀ ਪੁਸਤਕ ਵਿਚ ਗੁਰੂ ਤੇਗ਼ ਬਹਾਦਰ ਦੇ ਬਹੁਮੁਖੀ ਵਿਅਕਤਿਤਵ ਅਤੇ ਉਨ੍ਹਾਂ ਵਲੋਂ ਰਚਿਤ ਬਾਣੀ ਦੇ ਨਾਲ-ਨਾਲ ਉਨ੍ਹਾਂ ਦੀ ਵਾਰਤਕ ਰਚਨਾ ਬਾਰੇ ਵੀ ਵਿਸਥਾਰ ਸਹਿਤ ਚਾਨਣਾ ਪਾਇਆ ਗਿਆ ਹੈ। ਇਸ ਪੁਸਤਕ ਦੀ ਪ੍ਰੈਸ ਕਾਪੀ ਸਾਡੇ ਵਿਭਾਗ ਦੀ ਲੈਕਚਰਾਰ ਡਾ. ਬਲਜੀਤ ਕੌਰ ਸੇਖੋਂ ਨੇ ਤਿਆਰ ਕੀਤੀ ਹੈ। ਆਸ ਹੈ ਕਿ ਇਹ ਪੁਸਤਕ ਵਿਦਿਆਰਥੀਆਂ, ਖੋਜਾਰਥੀਆਂ ਅਤੇ ਆਮ ਪਾਠਕਾਂ ਲਈ ਲਾਹੇਵੰਦ ਹੋਵੇਗੀ।

ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਧਨਵੰਤ ਕੌਰ**
ਮੁਖੀ

ਤੇਗ਼ ਬਹਾਦਰ ਸਿਮਰਿਐ

ਘਰ ਨਉ ਨਿਧਿ ਆਵੈ ਧਾਇ॥

ਸਭ ਥਾਈਂ ਹੋਇ ਸਹਾਇ॥

ਪਹਿਲਾ ਅਧਿਆਇ

# ਗੁਰੂ ਤੇਗ਼ ਬਹਾਦਰ ਦੇ ਜੀਵਨ ਦੀਆਂ ਵਿਸ਼ੇਸ਼ ਘਟਨਾਵਾਂ

ਮਹਾਨ ਤਪੱਸਵੀ, ਤਿਆਗੀ, ਕਰਮ-ਯੋਗੀ, ਜਗਤ ਉੱਦਾਰਕ ਅਤੇ ਮਹਾਨ ਕਵੀ ਗੁਰੂ ਤੇਗ਼ ਬਹਾਦਰ ਦਾ ਜਨਮ ਵਿਸਾਖ ਵਦੀ 5 ਸੰਮਤ 1678 ਬਿਕ੍ਰਮੀ[1] (ਮੁਤਾਬਕ 1 ਅਪ੍ਰੈਲ 1621 ਈਸਵੀ) ਨੂੰ ਅੰਮ੍ਰਿਤਸਰ[2] ਵਿਚ ਹੋਇਆ। ਜਨਮ ਤੋਂ ਹੀ ਗੁਰੂ ਤੇਗ਼ ਬਹਾਦਰ ਦੇ ਮੁਖੜੇ ਉਤੇ ਦੈਵੀ ਗੁਣਾਂ ਦਾ ਪ੍ਰਕਾਸ਼ ਸੀ। ਕਿਹਾ ਜਾਂਦਾ ਹੈ ਕਿ ਪਿਤਾ ਗੁਰੂ ਹਰਿ ਗੋਬਿੰਦ ਨੇ ਬਾਲਕ ਤੇਗ਼ ਬਹਾਦੁਰ ਦਾ ਮੁਖ ਵੇਖਦਿਆਂ ਸਾਰ ਨਮਸਕਾਰ[3] ਕਰਕੇ ਆਖਿਆ ਸੀ ਕਿ ਇਹ ਬਾਲਕ ਦੀਨਾਂ ਦੀ ਰੱਖਿਆ ਕਰੇਗਾ ਅਤੇ ਸਭ ਦੇ ਸੰਕਟ ਦੂਰ ਕਰੇਗਾ। ਮਾਤਾ ਨਾਨਕੀ ਲਈ ਏਸ ਤੋਂ ਵੱਧ ਮਾਣ ਵਾਲੀ ਗੱਲ ਹੋਰ ਕਿਹੜੀ ਹੋ ਸਕਦੀ ਸੀ ਕਿ ਉਸ ਨੇ ਇਕ ਮਹਾਨ ਬਾਲਕ ਨੂੰ ਜਨਮ ਦਿੱਤਾ ਸੀ।

ਗੁਰੂ ਤੇਗ਼ ਬਹਾਦਰ ਦਾ ਬਚਪਨ ਸੰਘਣੇ ਅਧਿਆਤਮਿਕ ਵਾਤਾਵਰਨ ਵਿਚ ਬੀਤਿਆ। ਪਿਤਾ-ਗੁਰੂ ਹਰਿ ਗੋਬਿੰਦ ਦੀ ਛਤਰ-ਛਾਇਆ ਤੋਂ ਇਲਾਵਾ ਬਾਬਾ ਬੁੱਢਾ ਜੀ, ਭਾਈ ਗੁਰਦਾਸ, ਆਦਿ ਤਪੱਸਵੀਆਂ, ਬ੍ਰਹਮ ਗਿਆਨੀਆਂ ਅਤੇ ਉੱਚ-ਕੋਟੀ ਦੇ ਕਵੀਆਂ ਦੀ ਸੰਗਤ ਨੇ ਸੋਨੇ ਉੱਤੇ ਸੁਹਾਗੇ ਦਾ ਕੰਮ ਕੀਤਾ।

ਗੁਰੂ ਤੇਗ਼ ਬਹਾਦਰ ਦੇ ਚਾਰ ਭਰਾ (ਬਾਬਾ ਗੁਰਦਿੱਤਾ ਜੀ, ਸੂਰਜ ਮੱਲ ਜੀ, ਅਣੀ ਰਾਏ ਅਤੇ ਅਟੱਲ ਰਾਏ) ਅਤੇ ਇਕ ਭੈਣ ਬੀਬੀ ਵੀਰੋ ਸੀ। ਆਪ ਸਾਰੇ ਭਰਾਵਾਂ ਨਾਲੋਂ ਛੋਟੇ ਸਨ। ਬਾਬਾ ਅਟੱਲ ਰਾਏ ਆਪ ਤੋਂ ਕੇਵਲ ਦੋ ਵਰ੍ਹੇ ਵੱਡੇ ਸਨ। ਇਸ ਲਈ ਬਾਲ-ਅਵਸਥਾ ਵਿਚ ਗੁਰੂ ਤੇਗ਼ ਬਹਾਦਰ ਆਮ ਕਰਕੇ ਆਪਣੇ ਹਮ-ਉਮਰ ਬਾਬਾ ਅਟੱਲ ਰਾਏ ਨਾਲ ਹੀ ਖੇਡਦੇ ਸਨ। ਇਕ ਵਾਰ ਜਦੋਂ ਭਗਤੀ-ਭਾਵ ਅਤੇ ਮਨ ਦੀ ਇਕਾਗਰਤਾ ਦੁਆਰਾ ਪ੍ਰਾਪਤ ਹੋਈ ਸਿੱਧੀ ਨਾਲ ਬਾਬਾ ਅਟੱਲ ਰਾਏ ਨੇ ਇਕ ਮੁਰਦਾ-ਬਾਲਕ (ਜੋ ਖੇਡ ਵਿਚ ਉਨ੍ਹਾਂ ਦਾ ਹਾਣੀ ਸੀ) ਨੂੰ ਮੁੜ ਜ਼ਿੰਦਾ ਕਰ ਵਿਖਾਇਆ, ਤਾਂ ਪਿਤਾ ਗੁਰੂ ਹਰਿ ਗੋਬਿੰਦ ਉਨ੍ਹਾਂ ਉੱਤੇ ਬਹੁਤ ਨਰਾਜ਼ ਹੋਏ। ਜਦੋਂ ਪਛਤਾਵੇ ਵਿਚ ਬਾਬਾ ਅਟੱਲ[4] ਰਾਏ ਨੇ ਕੌਲ-ਸਰ (ਅੰਮ੍ਰਿਤਸਰ) ਦੇ ਕੰਢੇ ਆਪਣੀ ਮਰਜ਼ੀ ਨਾਲ ਸਰੀਰ ਤਿਆਗਿਆ, ਤਾਂ ਗੁਰੂ ਤੇਗ਼ ਬਹਾਦਰ ਦੇ ਬਾਲ-ਮਨ ਉੱਤੇ ਸੰਸਾਰ ਦੀ ਅਸਥਿਰਤਾ ਬਾਰੇ ਅਮਿੱਟ ਪ੍ਰਭਾਵ ਪਿਆ। ਨਾਲ ਹੀ, ਕਰਾਮਾਤ ਦੇ ਵਿਖਾਵੇ ਵਿਰੁੱਧ ਪਿਤਾ-ਗੁਰੂ ਹਰਿ ਗੋਬਿੰਦ ਦੇ ਆਖੇ ਹੋਏ ਬਚਨ ਉਨ੍ਹਾਂ ਦੇ ਦਿਲ ਵਿਚ ਸਦਾ ਲਈ ਘਰ ਕਰ ਗਏ। ਜਾਪਦਾ ਹੈ, ਔਰੰਗਜ਼ੇਬ ਦੇ ਦਰਬਾਰ ਵਿਚ

ਕਰਾਮਾਤ ਨਾ ਵਿਖਾਉਣ ਦੇ ਪੱਕੇ ਇਰਾਦੇ ਦਾ ਬੀਜ ਬਚਪਨ ਵਿਚ ਹੀ ਉਨ੍ਹਾਂ ਦੇ ਮਨ ਵਿਚ ਫੈਲ ਕੇ ਬਿਰਖ ਬਣ ਗਿਆ ਸੀ।

ਮਾਇਕ ਪਦਾਰਥਾਂ ਵਲੋਂ ਤਿਆਗ-ਬਿਰਤੀ ਜਨਮ ਤੋਂ ਹੀ ਪ੍ਰਬਲ ਹੋਣ ਕਰਕੇ ਗੁਰੂ ਜੀ ਨੂੰ ਸਤਿਕਾਰ ਨਾਲ ਤਿਆਗ ਮੱਲ ਕਿਹਾ ਜਾਂਦਾ ਸੀ। ਪਰ ਚੌਦਾਂ ਵਰ੍ਹਿਆਂ ਦੀ ਨਿੱਕੀ ਜਿਹੀ ਉਮਰ ਵਿਚ ਜਦੋਂ ਉਨ੍ਹਾਂ ਕਰਤਾਰਪੁਰ ਦੀ ਲੜਾਈ ਵਿਚ ਕਮਾਲ ਦੀ ਬਹਾਦਰੀ ਵਿਖਾਈ, ਤਾਂ ਪਿਤਾ ਗੁਰੂ ਨੇ ਉਨ੍ਹਾਂ ਨੂੰ "ਤੇਗ਼ ਬਹਾਦਰ[5]" ਦਾ ਖ਼ਿਤਾਬ ਦੇ ਕੇ ਸਨਮਾਨਤ ਕੀਤਾ। ਉਸੇ ਦਿਨ ਤੋਂ ਗੁਰੂ ਜੀ ਦਾ ਨਾਮ ਤੇਗ਼ ਬਹਾਦਰ ਪ੍ਰਸਿੱਧ ਹੋ ਗਿਆ।

ਗੁਰੂ ਹਰਿ ਗੋਬਿੰਦ ਆਪਣੇ ਸਾਹਿਬਜ਼ਾਦੇ ਤੇਗ਼ ਬਹਾਦਰ ਦੇ ਸ਼ਾਂਤ-ਚਿਤ ਅਤੇ ਗਹਿਰ-ਗੰਭੀਰ ਸੁਭਾਅ ਦੀ ਕਦਰ ਕਰਦੇ ਸਨ। ਜਦੋਂ ਕੋਈ ਉਨ੍ਹਾਂ ਨੂੰ ਤੇਗ਼ ਬਹਾਦਰ ਦੇ ਚੁੱਪ-ਚੁਪੀਤੇ ਸੁਭਾ ਜਾਂ ਬਚਪਨ ਵਿਚ ਹੀ ਸੰਸਾਰਕ ਪਦਾਰਥਾਂ ਵਲੋਂ ਤਿਆਗ-ਭਾਵਨਾ ਬਾਰੇ ਚਿੰਤਾ ਪਰਗਟ ਕਰਦਾ, ਗੁਰੂ ਹਰਿ ਗੋਬਿੰਦ ਮੁਸਕਰਾ ਕੇ ਇਹੋ ਆਖਦੇ, ਇਹੋ ਤਿਆਗੀ ਇਕ ਦਿਨ ਬਹੁਤ ਵੱਡਾ ਕਰਮ-ਯੋਗੀ ਬਣੇਗਾ ਅਤੇ ਦੀਨਾਂ ਤੇ ਦੁਖੀਆਂ ਦਾ ਸੰਕਟ ਦੂਰ ਕਰੇਗਾ।

ਵੈਸੇ ਇਕ ਆਦਰਸ਼ਕ ਪਿਤਾ ਵਾਂਗ ਗੁਰੂ ਹਰਿ ਗੋਬਿੰਦ ਨੇ ਆਪਣੇ ਸਾਹਿਬਜ਼ਾਦੇ ਤੇਗ਼ ਬਹਾਦਰ ਨੂੰ ਛੋਟੀ ਉਮਰ ਤੋਂ ਹੀ ਹਰ ਪ੍ਰਕਾਰ ਦੀ ਸਾਹਿਤਕ, ਸੰਗੀਤਕ, ਸੈਨਿਕ ਅਤੇ ਅਧਿਆਤਮਿਕ ਸਿੱਖਿਆ ਦੇਣ ਦਾ ਪ੍ਰਬੰਧ ਕਰ ਦਿੱਤਾ। ਗੁਰੂ ਜੀ ਦੇ ਦਰਬਾਰ ਵਿਚ ਬਾਬਾ ਬੁੱਢਾ ਜੀ ਵਰਗੇ ਬ੍ਰਹਮ ਗਿਆਨੀ, ਭਾਈ ਬਿਧੀ ਚੰਦ ਅਤੇ ਭਾਈ ਜੇਤਾ ਵਰਗੇ ਸੈਨਾਪਤੀ, ਅਬਦੁੱਲਾ ਅਤੇ ਬਾਬਕ ਵਰਗੇ ਸੰਗੀਤਕਾਰ ਵੀ ਸਨ ਅਤੇ ਸੰਸਕ੍ਰਿਤ, ਫ਼ਾਰਸੀ ਆਦਿਕ ਦੀ ਸਿੱਖਿਆ ਦੇਣ ਵਾਲੇ ਕਈ ਸਿਆਣੇ ਪੰਡਿਤ ਅਤੇ ਮੌਲਾਣੇ ਵੀ ਅੰਮ੍ਰਿਤਸਰ ਵਿਚ ਮੌਜੂਦ ਸਨ। ਗੁਰੂ ਤੇਗ਼ ਬਹਾਦਰ ਦੀ ਬੁੱਧੀ ਬਹੁਤ ਤੀਖਣ ਅਤੇ ਯਾਦ-ਸ਼ਕਤੀ ਬਹੁਤ ਤੇਜ਼ ਸੀ। ਇਸ ਲਈ ਉਨ੍ਹਾਂ ਹਰ ਪ੍ਰਕਾਰ ਦੀ ਉਹ ਸਿੱਖਿਆ ਕਿਸ਼ੋਰ ਅਵੱਸਥਾ ਤਕ ਪਹੁੰਚਣ ਸਾਰ ਪ੍ਰਾਪਤ ਕਰ ਲਈ ਜੋ ਮੀਰੀ ਪੀਰੀ ਦੇ ਮਾਲਕ ਗੁਰੂ ਹਰਿ ਗੋਬਿੰਦ ਦੇ ਆਦਰਸ਼ਕ ਸਾਹਿਬਜ਼ਾਦੇ ਨੂੰ ਹਾਸਲ ਕਰਨੀ ਚਾਹੀਦੀ ਸੀ। ਨਾਲ ਹੀ, ਪਿਤਾ-ਪੁੱਤਰ ਦੇ ਦੁਨਿਆਵੀ ਸੰਬੰਧਾਂ ਤੋਂ ਉੱਚਿਆਂ ਉਠ ਕੇ ਗੁਰੂ ਤੇਗ਼ ਬਹਾਦਰ ਨੂੰ ਗੁਰੂ ਹਰਿ ਗੋਬਿੰਦ ਨੇ ਗੁਰ-ਦੀਖਿਆ ਦੇ ਕੇ ਗੁਰੂ-ਸ਼ਿਸ਼ ਦੇ ਆਤਮਿਕ-ਰਿਸ਼ਤੇ ਵਿਚ ਬੰਨ੍ਹ ਲਿਆ। ਸੋ ਹੁਣ ਬਾਲਕ ਤੇਗ਼ ਬਹਾਦਰ, ਪਿਤਾ ਹਰਿ ਗੋਬਿੰਦ ਨੂੰ ਗੁਰੂ-ਰੂਪ ਕਰਕੇ ਪੂਜਦੇ ਸਨ ਅਤੇ ਗੁਰਸ਼ਬਦ ਤੇ ਗੁਰ-ਸੇਵਾ ਵਿਚ ਨਿਰੰਤਰ ਲੀਨ ਰਹਿਣ ਕਰਕੇ ਗੁਰਸਿੱਖ ਤੇਗ਼ ਬਹਾਦਰ ਦੇ ਮਨ ਅੰਦਰ ਗੁਰੂ ਹਰਿ ਗੋਬਿੰਦ ਦੀ ਸ਼ਖ਼ਸੀਅਤ ਦੇ ਦੈਵੀ-ਗੁਣ ਸਹਿਜ-ਸੁਭਾਅ ਪ੍ਰਵੇਸ਼ ਕਰਨ ਲੱਗ ਪਏ।

ਜਦੋਂ ਅਜੇ ਗੁਰੂ ਤੇਗ਼ ਬਹਾਦਰ ਕੇਵਲ ਅੱਠਾਂ ਸਾਲਾਂ ਦੇ ਸਨ, ਉਨ੍ਹਾਂ ਦੀਆਂ ਅੱਖਾਂ ਸਾਹਮਣੇ ਮੁਗ਼ਲ-ਸੈਨਾ ਅਤੇ ਗੁਰੂ-ਘਰ ਦੇ ਯੋਧਿਆਂ ਵਿਚਕਾਰ ਅੰਮ੍ਰਿਤਸਰ ਵਿਚ ਜ਼ੋਰਦਾਰ ਲੜਾਈ ਹੋਈ। ਬਾਲਕ ਤੇਗ਼ ਬਹਾਦਰ ਨੇ ਵੇਖਿਆ ਕਿ ਲੜਾਈ ਦਾ

ਕਾਰਨ ਇਕ ਬਾਜ਼ ਸੀ, ਜੋ ਸ਼ਿਕਾਰ ਕਰਦਿਆਂ ਸਿੱਖ ਸੂਰਬੀਰਾਂ ਦੇ ਹੱਥ ਲੱਗਾ ਸੀ, ਪਰ ਮੁਗ਼ਲ ਸੈਨਾ ਦੇ ਇਕ ਦਸਤੇ ਨੇ ਧਿੰਗਾ-ਜ਼ੋਰੀ ਉਹ ਬਾਜ਼ ਖੋਹਣਾ ਚਾਹਿਆ। ਕਿਉਂਕਿ ਗੁਰੂ ਹਰਿ ਗੋਬਿੰਦ ਆਪਣੇ ਸਿੱਖਾਂ ਨੂੰ ਜਬਰ ਅਤੇ ਅਨਿਆਇ ਵਿਰੁੱਧ ਖੜਾ ਕਰ ਰਹੇ ਸਨ, ਇਸ ਲਈ ਸ਼ਾਹੀ ਫ਼ੌਜਕਾਰ ਮੁਖ਼ਲਸ ਖ਼ਾਨ ਦੀ ਧਿੰਗਾ-ਜ਼ੋਰੀ ਅੱਗੇ ਸਿਰ ਝੁਕਾਉਣ ਦੀ ਥਾਂ ਉਨ੍ਹਾਂ ਬਿਨਾਂ ਤਿਆਰੀ ਆਪਣੇ ਕੁਝ ਸਿੱਖ-ਯੋਧਿਆਂ ਸਹਿਤ ਹਮਲਾ ਕਰਨ ਵਾਲੇ ਜ਼ਾਲਮਾਂ ਦੇ ਅਜਿਹੇ ਦੰਦ ਖੱਟੇ ਕੀਤੇ ਕਿ ਦਿੱਲੀ ਦਾ ਤਖ਼ਤ ਵੀ ਕੰਬ ਗਿਆ। ਆਪਣੇ ਨਿੱਜੀ-ਵਕਾਰ ਲਈ ਹਜ਼ਾਰਾਂ ਦੀ ਫ਼ੌਜ ਗੁਰੂ-ਘਰ ਉਤੇ ਬੀਬੀ ਵੀਰੋ ਦੇ ਵਿਆਹ ਸਮੇਂ ਅਚਾਨਕ ਚਾੜ੍ਹਨ ਵਾਲਾ ਮੁਖ਼ਲਸ[6] ਖ਼ਾਨ ਗੁਰੂ ਸਾਹਿਬ ਦੇ ਹੱਥੋਂ ਮਾਰਿਆ ਗਿਆ। ਬੇਸ਼ਕ ਸਿੱਖ-ਸੈਨਾ ਦਾ ਵੀ ਕਾਫ਼ੀ ਨੁਕਸਾਨ ਹੋਇਆ, ਪਰ ਗੁਰੂ ਹਰਿ ਗੋਬਿੰਦ ਨੇ ਪਹਾੜ ਜੇਡੀ ਤਾਕਤ ਦੇ ਸਾਹਮਣੇ ਜਿਸ ਅਦੁੱਤੀ ਅਡੋਲਤਾ ਦਾ ਸਬੂਤ ਦਿੱਤਾ, ਉਸ ਦਾ ਪ੍ਰਭਾਵ ਬਾਕੀ ਸਾਹਿਬਜ਼ਾਦਿਆਂ ਵਾਂਗ ਗੁਰੂ ਤੇਗ਼ ਬਹਾਦਰ ਦੇ ਮਨ ਉਤੇ ਵੀ ਬਹੁਤ ਸੰਘਣਾ ਪਿਆ। ਦੂਜੇ ਸ਼ਬਦਾਂ ਵਿੱਚ ਬਾਲਕ-ਤੇਗ਼ ਬਹਾਦਰ ਲਈ ਅਨਿਆਇ ਅਤੇ ਜਬਰ ਵਿਰੁੱਧ ਹਰਖ-ਸੋਗ ਤੋਂ ਨਿਰਲੇਪ ਰਹਿ ਕੇ ਅਡੋਲ ਖੜੇ ਹੋਣ ਲਈ ਇਹ ਪਹਿਲਾ ਸਬਕ ਸੀ।

ਉਪਰੋਕਤ ਘਟਨਾ ਤੋਂ ਉਪਰੰਤ ਗੁਰੂ ਤੇਗ਼ ਬਹਾਦਰ ਨੇ ਭੈਣ ਵੀਰੋ ਦੀ ਸ਼ਾਦੀ ਵੇਖੀ। ਫੇਰ ਗੁਰੂ ਹਰਿ ਗੋਬਿੰਦ ਅਤੇ ਬਾਕੀ ਪਰਿਵਾਰ ਨਾਲ ਗੁਰੂ ਤੇਗ਼ ਬਹਾਦਰ ਗੋਇੰਦਵਾਲ ਪਹੁੰਚੇ, ਜਿੱਥੇ ਬਾਬਾ ਸੁੰਦਰ ਅਤੇ ਭਾਈ ਸਾਵਣ ਮੱਲ ਵਰਗੇ ਗੁਰਸਿੱਖਾਂ ਨੇ ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਨਾਲ ਸੰਬੰਧਿਤ ਕਈ ਪ੍ਰਸੰਗ ਸੁਣਾਏ। ਇਸੇ ਦੌਰਾਨ ਕਰਤਾਰਪੁਰ ਵਿਚ ਕੌਲਾਂ ਦੀ ਮਿਰਤੂ ਹੋਈ ਅਤੇ ਨਾਲ ਹੀ ਹਰਿਗੋਬਿੰਦਪੁਰ ਦੀ ਲੜਾਈ ਹੋਈ, ਜਿਸ ਵਿਚ ਗੁਰੂ ਜੀ ਦੇ ਵਿਰੋਧੀ ਰਤਨ ਚੰਦ (ਭਗਵਾਨਦਾਸ ਜਾਗੀਰਦਾਰ ਦਾ ਲੜਕਾ) ਕਰਮਚੰਦ (ਚੰਦੂਸ਼ਾਹ ਦਾ ਲੜਕਾ) ਅਤੇ ਉਨ੍ਹਾਂ ਦਾ ਹਮਾਇਤੀ ਅਬਦੁੱਲਾ (ਜਲੰਧਰ ਦਾ ਫ਼ੌਜਦਾਰ) ਸਾਰੇ ਮਾਰੇ ਗਏ। ਹਰਿਗੋਬਿੰਦਪੁਰ ਦੀ ਲੜਾਈ ਸਮੇਂ ਗੁਰੂ ਤੇਗ਼ ਬਹਾਦਰ ਗੋਇੰਦਵਾਲ ਹੀ ਰਹੇ। ਇਸੇ ਤਰ੍ਹਾਂ ਕੁਝ ਚਿਰ ਪਿੱਛੋਂ ਜਦੋਂ ਉਹ ਗੁਰੂ ਜੀ ਅਤੇ ਬਾਕੀ ਪਰਿਵਾਰ ਨਾਲ ਡਰੌਲੀ ਵਿਚ ਸਨ, ਤਾਂ ਡਰੌਲੀ ਤੋਂ ਕੁਝ ਵਿੱਥ ਉਤੇ ਰਾਇ ਜੋਧ (ਗੁਰੂ ਜੀ ਦਾ ਅਨਿਨ ਸ਼ਰਧਾਲੂ) ਦੇ ਪਿੰਡ ਉੱਤੇ ਮੁਗ਼ਲ ਫੌਜਾਂ ਨੇ ਹੱਲਾ ਬੋਲ ਦਿੱਤਾ। ਬੇਸ਼ਕ ਇਸ ਲੜਾਈ ਵਿਚ ਵੀ ਗੁਰੂ ਤੇਗ਼ ਬਹਾਦਰ ਨੇ ਭਾਗ ਨਹੀਂ ਲਿਆ ਸੀ, ਪਰ ਗੁਰੂ ਜੀ ਦੀ ਲੜਾਈ ਵਿਚ ਜਿੱਤ ਦੀ ਖ਼ਬਰ ਸੁਣ ਕੇ ਹੁਣ ਉਨ੍ਹਾਂ ਦੇ ਡੌਲੇ ਵੀ ਫਰਕਣ ਲੱਗ ਪਏ।

ਅੰਮ੍ਰਿਤਸਰ ਡਰੌਲੀ ਪਹੁੰਚਣ ਅਤੇ ਡਰੌਲੀ ਤੋਂ ਕਰਤਾਰਪੁਰ ਆਉਣ ਤੱਕ ਗੁਰੂ ਤੇਗ਼ ਬਹਾਦਰ ਨੇ ਆਪਣੇ ਸਮੁੱਚੇ ਪਰਿਵਾਰ ਸਹਿਤ ਬਾਬਾ ਬੁੱਢਾ ਜੀ, ਭਾਈ ਗੁਰਦਾਸ, ਬੀਬੀ ਕੌਲਾਂ ਅਤੇ ਵੀਰ ਅਣੀ ਰਾਏ ਦੀ ਮਿਰਤੂ ਦੀਆਂ ਕਸਕਾਂ ਆਪਣੇ ਸੀਨੇ ਵਿਚ ਮਹਿਸੂਸ ਕੀਤੀਆਂ ਅਤੇ ਸੰਸਾਰ ਦੀ ਅਸਥਿਰਤਾ ਦਾ ਅਹਿਸਾਸ ਹੋਰ ਵੀ ਤੀਬਰ ਅਤੇ ਸੰਘਣਾ ਹੋ ਗਿਆ।

ਪਰ ਇਸੇ ਸਮੇਂ ਬਾਬਾ ਸਿਰੀ ਚੰਦ (ਸਪੁੱਤਰ ਗੁਰੂ ਨਾਨਕ ਦੇਵ) ਨੇ ਗੁਰੂ ਤੇਗ਼ ਬਹਾਦਰ ਦੇ ਵੱਡੇ ਭਰਾਤਾ ਬਾਬਾ ਗੁਰਦਿੱਤਾ ਜੀ ਨੂੰ ਗੋਦ ਲੈ ਕੇ ਗੁਰੂ-ਘਰ ਨਾਲ ਟੁੱਟੀ ਜੋੜ ਲਈ ਸੀ ਅਤੇ ਹੁਣ ਬਾਬਾ ਗੁਰਦਿੱਤਾ ਜੀ ਦੇ ਘਰ ਹਰਿ ਰਾਏ ਜੀ ਦੇ ਜਨਮ ਦੀ ਖ਼ਬਰ ਵੀ ਪਹੁੰਚ ਚੁੱਕੀ ਸੀ।

ਬੇਸ਼ਕ ਗੁਰੂ ਤੇਗ਼ ਬਹਾਦਰ ਦਾ ਮਨ ਸੰਸਾਰਕ ਵਿਸ਼ਿਆਂ ਦੇ ਭੋਗਣ ਵਿਚ ਨਹੀਂ ਸੀ, ਪਰ ਮਾਤਾ ਨਾਨਕੀ ਦੀ ਮਨੋ-ਕਾਮਨਾ ਪੂਰੀ ਕਰਨ ਲਈ ਗੁਰੂ ਹਰਿ ਗੋਬਿੰਦ ਨੇ ਗੁਰੂ ਤੇਗ਼ ਬਹਾਦਰ ਦੀ ਸ਼ਾਦੀ ਕਰਤਾਰਪੁਰ ਦੇ ਗੁਰਸਿੱਖ ਭਾਈ ਲਾਲ ਚੰਦ ਦੇ ਘਰ ਕਰ ਦਿੱਤੀ। ਭਾਈ ਲਾਲ ਚੰਦ ਦੀ ਲੜਕੀ, ਜਿਸ ਨੂੰ ਸਿੱਖ ਇਤਿਹਾਸ ਵਿਚ ਮਾਤਾ ਗੁਜਰੀ ਨਾਂ ਨਾਲ ਯਾਦ ਕੀਤਾ ਜਾਂਦਾ ਹੈ, ਗੁਰੂ ਤੇਗ਼ ਬਹਾਦਰ ਵਾਂਗ ਹੀ ਗਹਿਰ-ਗੰਭੀਰ ਅਤੇ ਸਹਿਣ-ਸ਼ੀਲ ਸੁਭਾਅ ਦੀ ਸੀ। ਗੁਰੂ ਤੇਗ਼ ਬਹਾਦਰ ਅਤੇ ਮਾਤਾ ਗੁਜਰੀ ਜੀ ਦੀ ਸੁੰਦਰ ਜੋੜੀ ਦਾ ਦ੍ਰਿਸ਼ ਗੁਰਪ੍ਰਤਾਪ ਸੂਰਜ ਗ੍ਰੰਥ[7] ਅਤੇ ਗੁਰ ਬਿਲਾਸ[8] ਪਾਤਿਸ਼ਾਹੀ ਛੇਵੀਂ ਵਿਚ ਸੁਚੱਜੇ-ਢੰਗ ਨਾਲ ਉਲੀਕਿਆ ਗਿਆ ਹੈ। ਗੁਰੂ ਬਿਲਾਸ ਅਨੁਸਾਰ ਘੋੜੀ ਉਤੇ ਚੜ੍ਹੇ ਗੁਰੂ ਤੇਗ਼ ਬਹਾਦਰ ਨੂੰ ਵੇਖ ਕੇ ਚੰਦ ਸੂਰਜ ਵੀ ਲਜਿਆਉਂਦੇ ਸਨ :-

*ਤੇਗ਼ ਬਹਾਦਰ ਸੋਹਿਤ ਤਬ ਘੋੜੀ ਚੜ੍ਹੇ ਤਦਾਇ।*
*ਢੁਰਤ ਸੀਸ ਸਿਰਗਸਤ ਤਬ ਰਵਿ ਸੀਸ ਦੇਖ ਲਜਾਇ।* (195-ਵੀਹਵਾਂ ਅਧਿ:)

ਇਸੇ ਤਰ੍ਹਾਂ ਗੁਜਰੀ ਜੀ ਦੀ ਸੁੰਦਰਤਾ ਦੀ ਉਸਤਤਿ ਕਰਨ ਉਪਰੰਤ ਕਵੀ ਨੇ ਮਾਤਾ ਨਾਨਕੀ ਅਤੇ ਬੀਬੀ ਵੀਰੋ ਦੇ ਵਾਰਨੇ ਜਾਣ ਦਾ ਵੀ ਜ਼ਿਕਰ ਹੈ :-

(ੳ) *ਮਾਤ ਨਾਨਕੀ ਵਾਰ ਜਲ ਪੀਓ।*
(ਅ) *ਦੇਖ ਸੁਨੱਖਾ ਰੂਪ ਬਹੁ ਨਾਗੇ।*
*ਧਰ ਅਨੰਦ ਹੋਵਤ ਬਲਹਾਰੀ।*
*ਬੀਬੀ ਵੀਰੋ ਆਨੰਦ ਪਾਇ।*
*ਪੇਖ ਰੂਪ ਤਿਹਿ ਬਲ ਬਲ ਜਾਇ।*

(219-220 ਵੀਹਵਾਂ ਅਧਿਆਇ)

ਹੈਰਾਨੀ ਦੀ ਗੱਲ ਇਹ ਹੈ ਕਿ ਗੁਰੂ ਜੀ ਨੂੰ ਚੜ੍ਹਦੀ ਜੁਆਨੀ ਦੇ ਸਮੇਂ ਤਕ ਅਧਿਆਤਮਿਕ ਅਤੇ ਵਿਵਹਾਰਕ ਜੀਵਨ ਦੇ ਅਨੇਕਾਂ ਪੱਖਾਂ ਬਾਰੇ ਸਮੇਂ ਦੀ ਰਾਜਸੀ ਹਾਲਤ ਸਮੇਤ ਡੂੰਘਾ ਅਨੁਭਵ ਹੋ ਚੁੱਕਾ ਸੀ। ਦੋ ਤਿੰਨ ਲੜਾਈਆਂ ਉਹ ਵੇਖ ਚੁੱਕੇ ਸਨ ਅਤੇ ਹੁਣ ਕਰਤਾਰਪੁਰ ਦੀ ਲੜਾਈ ਵਿਚ ਆਪਣੇ ਵੱਡੇ ਭਰਾਤਾ ਬਾਬਾ ਗੁਰਦਿੱਤਾ ਵਾਂਗ ਉਹ ਵੀ ਜੰਗ ਦੇ ਮੈਦਾਨ ਵਿਚ ਕੁੱਦ ਪਏ ਸਨ। ਬੇਸ਼ਕ ਪੈਂਦੇ ਖਾਨ ਦਾ ਸਿਰ ਗੁਰੂ ਹਰਿਗੋਬਿੰਦ[9] ਨੇ ਧੜ ਤੋਂ ਵੱਖ ਕੀਤਾ ਸੀ ਅਤੇ ਅਨਵਰ ਖਾਨ, ਕਾਲੇ ਖਾਨ, ਕੁਤਬ ਖਾਨ, ਉਸਮਾਨ ਖਾਨ, ਆਦਿਕ ਮੁਗ਼ਲ ਸੈਨਾਪਤੀਆਂ ਨਾਲ ਟਕਰਾਉਣ ਲਈ ਗੁਰੂ ਜੀ ਤੋਂ ਇਲਾਵਾ ਰਾਇ ਜੋਧ, ਬਿਧੀ ਚੰਦ, ਜੈਤ ਮੱਲ, ਲੱਖੀ ਰਾਏ, ਆਦਿਕ ਸਿੱਖ ਯੋਧੇ ਵੀ ਅਦੁੱਤੀ ਜੌਹਰ ਵਿਖਾ ਰਹੇ ਸਨ, ਪਰ ਕਰਤਾਰਪੁਰ ਦੀ ਲੜਾਈ ਵਿਚ ਚੌਦਾਂ ਵਰ੍ਹਿਆਂ ਦੇ ਬਾਲਕ ਤੇਗ਼ ਬਹਾਦਰ ਨੇ ਜੋ ਸੂਰਬੀਰਤਾ

ਵਿਖਾਈ, ਉਸ ਨੇ ਸਮੂਹ ਸਿੱਖ-ਜਗਤ ਨੂੰ ਹੈਰਾਨ ਕਰ ਦਿੱਤਾ। ਬਾਬਾ ਗੁਰਦਿੱਤਾ ਜੀ ਵੀ ਬੜੀ ਨਿਡਰਤਾ ਅਤੇ ਬਹਾਦਰੀ ਨਾਲ ਲੜੇ ਸਨ ਪਰ ਗੁਰੂ ਤੇਗ਼ ਬਹਾਦਰ ਦੀ ਉਮਰ ਸਭਨਾਂ ਨਾਲੋਂ ਛੋਟੀ ਹੋਣ ਕਰਕੇ ਅਤੇ ਕੁਝ ਉਨ੍ਹਾਂ ਦੇ ਸ਼ਾਂਤ-ਸੁਭਾ ਦਾ ਵਧੇਰੇ ਚਰਚਾ ਹੋਣ ਕਰਕੇ, ਉਨ੍ਹਾਂ ਦਾ ਪਹਿਲੀ ਵਾਰ ਹੀ ਜੰਗ ਵਿਚ ਕੁੱਦ ਕੇ ਗੁਰੂ ਜੀ ਸਮੇਤ ਸਾਰੇ ਬਜ਼ੁਰਗਾਂ ਅਤੇ ਮੁਖੀ ਸਿੱਖ ਯੋਧਿਆਂ ਪਾਸੋਂ ਸਨਮਾਨ ਪ੍ਰਾਪਤ ਕਰਨਾ ਬਹੁਤ ਵੱਡੀ ਗੱਲ ਸੀ। ਇਹ ਵੀ ਵਰਣਨ-ਯੋਗ ਹੈ ਕਿ ਤੇਗ਼ ਬਹਾਦਰ ਜੀ ਨੂੰ ਮਾਤਾ ਨਾਨਕੀ ਨੇ ਭਿਆਨਕ ਜੰਗ ਵਿੱਚ ਕੁੱਦਣ ਤੋਂ ਰੋਕਿਆ ਸੀ, ਪਰ ਉਹ ਇਹ ਆਖ ਕੇ ਜਦੋਂ ਲੜਾਈ ਸਿਰ ਉਤੇ ਆ ਪਵੇ, ਰਣ-ਭੂਮੀ ਨੂੰ ਤਿਆਗਣਾ ਧਰਮ ਨਹੀਂ (ਰਣ ਤਯਾਗਿ ਦੇਨਿ ਇਹ ਧਰਮ ਨਾਹਿ)[10], ਆਪਣਾ ਘੋੜਾ ਦੁੜਾਉਂਦੇ ਹੋਏ ਵਰ੍ਹਦੀਆਂ ਗੋਲੀਆਂ ਅਤੇ ਵਰ੍ਹਦੇ ਤੀਰਾਂ ਦੀ ਪਰਵਾਹ ਨਾ ਕਰਦੇ ਹੋਏ ਰਣ-ਭੂਮੀ ਵਿਚ ਪਹੁੰਚ ਗਏ।

ਕਰਤਾਰਪੁਰ ਦੀ ਜੰਗ ਵਿਚ ਵਿਜੇ ਪ੍ਰਾਪਤ ਕਰਨ ਉਪਰੰਤ ਗੁਰੂ ਤੇਗ਼ ਬਹਾਦਰ ਆਪਣੇ ਪਿਤਾ ਗੁਰੂ ਹਰਿਗੋਬਿੰਦ ਅਤੇ ਬਾਕੀ ਪਰਿਵਾਰ ਸਮੇਤ ਕੀਰਤਪੁਰ ਆ ਗਏ। ਕੀਰਤਪੁਰ ਵਿਚ ਗੁਰੂ ਤੇਗ਼ ਬਹਾਦਰ ਦੇ ਮਨ ਦੀ ਸਥਿਤੀ ਮੁੜ ਕੇ ਸ਼ਾਂਤ, ਇਕਾਂਤ, ਤਪੱਸਿਆ ਅਤੇ ਤਿਆਗ ਦੇ ਰਉ ਵਿਚ ਬਦਲਦੀ ਵਿਖਾਈ ਦਿੰਦੀ ਹੈ। ਜਾਪਦਾ ਹੈ, ਜੰਗ ਵਿਚ ਦੋਹਾਂ ਧਿਰਾਂ ਦੀ ਹੋਈ ਤਬਾਹੀ ਨੇ ਗੁਰੂ ਤੇਗ਼ ਬਹਾਦਰ ਦੇ ਕੋਮਲ-ਮਨ ਉਤੇ ਉਹੋ ਜਿਹਾ ਹੀ ਅਸਰ ਕੀਤਾ, ਜਿਹੋ ਜਿਹਾ ਕਾਲਿੰਗਾ ਦੀ ਲੜਾਈ ਵਿਚ ਵੈਰੀ ਦੀ ਤਬਾਹੀ ਵੇਖ ਕੇ ਮਹਾਰਾਜਾ ਅਸ਼ੋਕ ਦੇ ਮਨ ਉਤੇ ਹੋਇਆ ਸੀ। ਉਹ ਰਾਜਾ-ਵਰਗ ਦੀ ਮਾਰ-ਧਾੜ, ਦੁਖੀ ਪਰਜਾ ਦੀ ਬੇ-ਬਸੀ ਅਤੇ ਇਹੋ ਜਿਹੇ ਅਨੇਕਾਂ ਹੋਰ ਮਸਲਿਆਂ ਤੋਂ ਛੁੱਟ ਧੀਰ-ਮੱਲ ਵਰਗੇ ਗੁਰੂ-ਅੰਸ਼ ਭਤੀਜੇ ਦੀਆਂ ਗੁਰਮਤਿ ਵਿਰੋਧੀ ਹਰਕਤਾਂ ਬਾਰੇ ਵੀ ਜ਼ਰੂਰ ਸੋਚਦੇ ਹੋਣਗੇ। ਪੀਰ ਬੁੱਢਣ ਸ਼ਾਹ ਦੀ ਮਿਰਤੂ ਆਪਣੀਆਂ ਅੱਖਾਂ ਸਾਹਵੇ ਵੇਖਣ ਉਪਰੰਤ ਗੁਰੂ ਤੇਗ਼ ਬਹਾਦਰ ਨੇ ਕੀਰਤਪੁਰ ਵਿਚ ਰਹਿੰਦਿਆਂ ਸਾਂਈ ਮੀਆਂ ਮੀਰ ਦੇ ਚਲਾਣਾ ਕਰ ਜਾਣ ਦੀ ਖ਼ਬਰ ਵੀ ਸੁਣੀ। ਗੁਰੂ-ਘਰ ਦਾ ਢਾਡੀ ਬਾਬਕ ਤਾਂ ਕਰਤਾਰਪੁਰ ਦੀ ਜੰਗ ਵਿਚ ਹੀ ਸ਼ਹੀਦ ਹੋ ਗਿਆ ਸੀ। ਸੋ ਕੁਝ ਸਮੇਂ ਦੇ ਹਾਲਾਤ ਅਤੇ ਕੁਝ ਧੀਰ ਮੱਲ ਵਰਗੇ ਅਜ਼ੀਜ਼ ਸੰਬੰਧੀਆਂ ਦੀਆਂ ਮੰਦੀਆਂ ਹਰਕਤਾਂ ਵੇਖ ਕੇ ਗੁਰੂ ਜੀ ਰਾਜ-ਭਾਗ, ਧੰਨ, ਸੰਪਤੀ, ਉਸਤਤਿ ਨਿੰਦਾ, ਮਾਨ ਅਪਮਾਨ ਦੇ ਮਾਇਆ-ਜਾਲ ਤੋਂ ਬਚਣ ਲਈ ਆਪਣੇ ਮਨ ਨੂੰ ਤਿਆਰ ਕਰਦੇ ਰਹੇ।

ਗੁਰੂ ਤੇਗ਼ ਬਹਾਦਰ ਦੇ ਮਨ ਦੀ ਗਹਿਰ-ਗੰਭੀਰ ਸਥਿਤੀ ਹੋਰ ਵੀ ਜ਼ਿਆਦਾ ਗੰਭੀਰ ਹੋ ਗਈ ਜਦੋਂ ਬਾਬਾ ਗੁਰਦਿੱਤਾ ਜੀ[11] ਦੇ ਸਰੀਰ ਤਿਆਗਣ ਉਪਰੰਤ ਧੀਰ ਮੱਲ[12] ਨੇ ਗੁਰੂ ਹਰਿ ਗੋਬਿੰਦ ਦੀ ਸ਼ਾਨ ਵਿਰੁੱਧ ਇਹ ਆਖਣਾ ਸ਼ੁਰੂ ਕਰ ਦਿੱਤਾ ਕਿ ਗੁਰੂ ਜੀ ਦੇ ਮਨ ਵਿਚ ਆਪਣੇ ਪੁੱਤਰਾਂ ਲਈ ਬਿਲਕੁਲ ਮੋਹ ਨਹੀਂ। ਇਸੇ ਤਰ੍ਹਾਂ ਜਦੋਂ ਗੁਰੂ ਹਰਿ ਗੋਬਿੰਦ ਨੇ ਬਾਬਾ ਗੁਰਦਿੱਤਾ ਜੀ ਦੇ ਛੋਟੇ ਸਾਹਿਬਜ਼ਾਦੇ ਨੂੰ ਗੁਰਿਆਈ ਦੇਣ ਦਾ ਐਲਾਨ ਕਰਨ ਲਈ ਸਮੂਹ ਸੰਗਤਾਂ ਨੂੰ ਕੀਰਤਪੁਰ ਆਉਣ ਦਾ ਸੱਦਾ

ਦਿੱਤਾ, ਤਾਂ ਧੀਰ ਮੱਲ ਗੁਰਗੱਦੀ ਉਤੇ ਆਪਣਾ ਹੱਕ ਜਮਾਉਣ ਲਈ ਕੁਝ ਬੰਦੇ ਭਾੜੇ ਦੇ ਟੱਟੂਆਂ ਵਾਂਗ ਖ਼ਰੀਦ ਕੇ ਆਪਣੇ ਨਾਲ ਲੈ ਆਇਆ। ਉਸ ਨੇ ਕੀਰਤਪੁਰ ਪਹੁੰਚ ਕੇ ਗੁਰੂ ਹਰਿ ਗੋਬਿੰਦ ਦੇ ਚਰਨਾਂ ਵਿਚ ਹਾਜ਼ਰ ਹੋਣ ਦੀ ਥਾਂ ਆਪਣੀ ਵੱਖਰੀ ਗੱਦੀ ਲਗਾ ਲਈ ਅਤੇ ਪੈਸੇ ਨਾਲ ਖ਼ਰੀਦੇ ਇਕ ਮਸੰਦ ਪਾਸੋਂ ਚੌਰ ਵੀ ਝੁਲਾਉਣ ਲੱਗਾ। ਸੰਗਤਾਂ ਪਾਸੋਂ ਇਹ ਬਰਦਾਸ਼ਤ ਨਾ ਹੋਇਆ, ਪਰ ਧੀਰ ਮੱਲ ਦੀ ਬੁੱਧੀ ਭ੍ਰਿਸ਼ਟ ਹੋ ਚੁੱਕੀ ਸੀ ਅਤੇ ਉਸ ਨੇ ਉੱਪਦਰਵ ਦੀਆਂ ਸਾਰੀਆਂ ਹੱਦਾਂ ਟੱਪ ਕੇ ਗੁਰੂ ਜੀ ਦਾ ਦਰਬਾਰ ਲੱਗਣ ਤੋਂ ਪਹਿਲਾਂ ਇਕ ਉਚੇ ਥੜੇ ਉਤੇ ਆਪਣਾ ਆਸਣ ਜਮਾ ਲਿਆ, ਜਿਸ ਥਾਂ ਗੁਰੂ ਹਰਿ ਗੋਬਿੰਦ ਸਦਾ ਵਾਂਗ ਕੱਤਕ ਦੀ ਪੂਰਨਮਾਸ਼ੀ ਦਾ ਦੀਵਾਨ ਕਰਨਾ ਸੀ ਅਤੇ ਉਸ ਦੀਵਾਨ ਵਿਚ ਹਰਿ ਰਾਏ ਜੀ ਨੂੰ ਗੁਰਗੱਦੀ ਦੇਣ ਦਾ ਐਲਾਨ ਕਰਨਾ ਸੀ। ਇਹ ਗੱਲ ਵੀ ਧਿਆਨ-ਯੋਗ ਹੈ ਕਿ ਧੀਰ ਮੱਲ ਨੂੰ ਗੁਰੂ ਜੀ ਨੇ ਆਦਿ ਗ੍ਰੰਥ ਦੀ ਬੀੜ ਲਿਆਉਣ ਲਈ ਹੁਕਮ ਦਿੱਤਾ ਸੀ, ਪਰ ਉਹ ਗ੍ਰੰਥ ਸਾਹਿਬ ਦੀ ਬੀੜ ਜਾਣ ਬੁੱਝ ਕੇ ਕਰਤਾਰਪੁਰ ਹੀ ਛੱਡ ਆਇਆ, ਮਤੇ ਗੁਰੂ ਜੀ ਉਹ ਬੀੜ ਉਸ ਪਾਸੋਂ ਖੋਹ ਲੈਣ।

ਬੇਸ਼ਕ ਗੁਰੂ ਹਰਿ ਗੋਬਿੰਦ ਨੇ ਧੀਰ ਮੱਲ ਦੇ ਮੱਥੇ ਲੱਗਣਾ ਮੁਨਾਸਬ ਨਾ ਸਮਝਿਆ, ਪਰ ਗੁਰੂ ਜੀ ਦੇ ਸ਼ਰਧਾਲੂ ਗੁਰਸਿੱਖ ਯੋਧਿਆਂ ਨੇ ਧੀਰ ਮੱਲ ਅਤੇ ਉਹਦੇ ਭਾੜੇ ਦੇ ਟੱਟੂਆਂ ਨੂੰ ਡਰਾ ਧਮਕਾ ਕੇ ਕੀਰਤਪੁਰ ਵਿੱਚੋਂ ਬਾਹਰ ਕੱਢ ਦਿੱਤਾ। ਗੁਰੂ ਤੇਗ਼ ਬਹਾਦਰ ਇਹ ਸਭ ਕੁਝ ਵੇਖ ਰਹੇ ਸਨ ਅਤੇ ਸੋਚ ਰਹੇ ਸਨ ਸੰਸਾਰਕ ਰਿਸ਼ਤੇ ਨਾਤਿਆਂ ਦੀ ਸੁਆਰਥ ਦੀ ਕੱਚੀ-ਨੀਂਹ ਉਤੇ ਖੜੀ ਡਾਂਵਾਂ-ਡੋਲ ਇਮਾਰਤ ਬਾਰੇ। ਬੇਸ਼ਕ ਮਾਤਾ ਨਾਨਕੀ ਆਪਣੇ ਸਾਹਿਬਜ਼ਾਦੇ ਦੀ ਚੁੱਪ-ਮੂਰਤੀ ਨੂੰ ਵੇਖ ਕੇ ਚਿੰਤਾਤੁਰ ਹੋ ਰਹੀ ਸੀ, ਪਰ ਗੁਰੂ-ਪਿਤਾ ਹਰਿ ਗੋਬਿੰਦ ਆਪਣੇ ਤੇਗ਼ ਬਹਾਦਰ ਦੀ ਮਨੋ-ਅਵਸਥਾ ਨੂੰ ਪੂਰੀ ਤਰ੍ਹਾਂ ਸਮਝਦੇ ਸਨ।

ਆਪਣੇ ਪੋਤਰੇ ਹਰਿ ਨੂੰ ਗੁਰਗੱਦੀ ਉਤੇ ਬਿਠਾਉਣ ਉਪਰੰਤ ਗੁਰੂ ਹਰਿ ਗੋਬਿੰਦ ਨੇ ਜਦੋਂ ਐਲਾਨ ਕੀਤਾ ਕਿ ਸਾਡਾ ਅੰਤ-ਸਮਾਂ ਹੁਣ ਨੇੜੇ ਹੈ ਅਤੇ ਅਸੀਂ ਪੰਜ ਦਿਨ ਇਕ ਬੰਦ ਕੋਠੇ ਵਿਚ ਸਮਾਧੀ ਦੀ ਅਵਸਥਾ ਵਿਚ ਰਹਾਂਗੇ। ਛੇਵੇਂ ਦਿਨ ਜਦੋਂ ਕੁਆੜ ਖੋਲ੍ਹੇ ਜਾਣਗੇ, ਅਸੀਂ ਜੋਤੀ ਜੋਤਿ ਸਮਾ ਚੁੱਕੇ ਹੋਵਾਂਗੇ।

ਗੁਰੂ ਹਰਿ ਗੋਬਿੰਦ ਦੇ ਸਮਾਧੀ ਵਿਚ ਇਸਥਿਤ ਹੋਣ ਤੋਂ ਪਹਿਲਾਂ ਜਦੋਂ ਮਾਤਾ ਨਾਨਕੀ ਨੇ ਗੁਰੂ ਤੇਗ਼ ਬਹਾਦਰ ਦੀ ਤਿਆਗ-ਬ੍ਰਿਤੀ[13] ਕਾਰਨ ਚਿੰਤਾ ਪਰਗਟ ਕੀਤੀ, ਗੁਰੂ ਹਰਿ ਗੋਬਿੰਦ ਨੇ ਉਨ੍ਹਾਂ ਨੂੰ ਧੀਰਜ ਦਿੰਦੇ ਹੋਇਆਂ ਦੁਹਰਾਇਆ ਕਿ ਮੇਰਾ ਇਹ ਸਾਹਿਬਜ਼ਾਦਾ ਦੀਨਾਂ ਤੇ ਦੁਖੀਆਂ ਦਾ ਉਦਾਰ ਕਰੇਗਾ। ਇਤਨਾ ਆਖ ਕੇ ਪਿਤਾ-ਗੁਰੂ ਨੇ ਸਾਹਿਬਜ਼ਾਦੇ ਤੇਗ਼ ਬਹਾਦਰ ਨੂੰ ਮਿੱਠੀਆਂ ਨਦਰਾਂ ਅਤੇ ਮਿੱਠੇ ਬਚਨਾਂ ਦੁਆਰਾ ਗੁਰਮਤਿ ਦੇ ਸਹਜ-ਮਾਰਗ ਦਾ ਉਪਦੇਸ਼ ਕੀਤਾ ਅਤੇ ਹਰ ਸਥਿਤੀ ਵਿਚ ਮਨ ਨੂੰ ਅਡੋਲ ਰਖਣ ਲਈ ਪ੍ਰਭੂ-ਚਰਨਾਂ ਨਾਲ ਜੁੜੇ ਰਹਿਣ ਲਈ ਆਖਿਆ।

ਗੁਰੂ ਹਰਿ ਗੋਬਿੰਦ ਨੇ ਗੁਰੂ ਹਰਿ ਰਾਏ ਨੂੰ ਅੰਤਮ-ਉਪਦੇਸ਼ ਕਰਕੇ ਗੁਰਗੱਦੀ ਉਤੇ ਬਿਠਾਇਆ, ਪਹਿਲਾਂ ਆਪ ਮੱਥਾ ਟੇਕਿਆ, ਪਿੱਛੋਂ ਗੁਰੂ-ਪਰਿਵਾਰ ਸਮੇਤ

ਸਾਹਿਬਜ਼ਾਦਾ ਤੇਗ਼ ਬਹਾਦਰ ਅਤੇ ਸਮੂਹ ਸਿੱਖ-ਸੰਗਤ।

ਕਿਉਂਕਿ ਗੁਰੂ ਹਰਿ ਗੋਬਿੰਦ ਨੇ ਮਾਤਾ ਨਾਨਕੀ ਅਤੇ ਗੁਰੂ ਤੇਗ਼ ਬਹਾਦਰ ਨੂੰ "ਬਕਾਲੇ" ਜਾਣ ਦਾ ਹੁਕਮ ਕੀਤਾ ਸੀ, ਇਸ ਲਈ ਗੁਰੂ ਤੇਗ਼ ਬਹਾਦਰ ਮਾਤਾ ਜੀ ਨਾਲ ਕੀਰਤਪੁਰ ਤੋਂ ਬਕਾਲੇ ਆ ਗਏ। ਕਿਹਾ ਜਾਂਦਾ ਹੈ ਕਿ ਜਦੋਂ ਜੋਤੀ ਜੋਤਿ ਸਮਾਉਣ ਉਪਰੰਤ ਗੁਰੂ ਹਰਿ ਗੋਬਿੰਦ ਦਾ ਮਿਰਤਕ ਸਰੀਰ ਚਿਤਾ ਉਤੇ ਰੱਖਿਆ ਗਿਆ ਅਤੇ ਗੁਰੂ ਹਰਿ ਰਾਏ ਨੇ ਲਾਂਬੂ ਲਗਾਇਆ, ਤਾਂ ਗੁਰੂ ਜੀ ਦੇ ਦੋ ਅਨਿਨ ਸ਼ਰਧਾਲੂ[14] ਵਿਛੋੜੇ ਦੀ ਪੀੜ ਨੂੰ ਸਹਿਣ ਨਾ ਕਰਦੇ ਹੋਏ ਲੋਕਾਂ ਦੇ ਫੜਦੇ ਫੜਦਿਆਂ ਅੱਗ ਵਿਚ ਕੁੱਦ ਕੇ ਸ਼ਹੀਦ ਹੋ ਗਏ।

ਬਕਾਲੇ ਵਿਚ ਗੁਰੂ ਤੇਗ਼ ਦੇ ਨਾਨਕੇ ਸਨ ਅਤੇ ਇਸ ਨਗਰ ਵਿਚ ਆਪ ਮਾਤਾ ਨਾਨਕੀ ਸਹਿਤ ਪੂਰੇ ਵੀਹ ਵਰ੍ਹੇ ਰਹੇ। ਸਰੀਰਕ ਨਿਰਬਾਹ ਲਈ ਗੁਰੂ ਹਰਿ ਗੋਬਿੰਦ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਹਰਿਗੋਬਿੰਦਪੁਰ ਦਾ ਇਲਾਕਾ ਗੁਰੂ ਤੇਗ਼ ਬਹਾਦਰ ਦੇ ਅਧਿਕਾਰ ਹੇਠ ਕਰ ਦਿੱਤਾ ਸੀ। ਵੈਸੇ ਸਰੀਰਕ ਭੁੱਖਾਂ ਤੋਂ ਗੁਰੂ ਜੀ ਆਪਣੇ ਮਹਿਲ ਗੁਜਰੀ ਜੀ ਅਤੇ ਮਾਤਾ ਨਾਨਕੀ ਸਮੇਤ ਉਚੇ ਉਠ ਕੇ ਆਤਮਿਕ ਮੰਡਲਾਂ ਵਿਚ ਪ੍ਰਵੇਸ਼ ਕਰ ਚੁੱਕੇ ਸਨ। ਮਾਤਾ ਨਾਨਕੀ ਦੇ ਦਿਲ ਵਿਚ ਕਈ ਵਾਰ ਪੁੱਤਰ-ਮੋਹ ਕਰਕੇ ਵਾਸਤਵ ਪਿਆਰ ਜਾਗਦਾ ਸੀ ਅਤੇ ਉਹਦਾ ਦਿਲ ਚਾਹੁੰਦਾ ਸੀ ਕਿ ਉਹਦੀ ਨੂੰਹ ਮਾਤਾ ਗੁਜਰੀ ਦੀ ਗੋਦ ਹਰੀ ਹੋਵੇ ਅਤੇ ਉਹ ਵੀ ਆਪਣੇ ਪੋਤਰੇ ਨੂੰ ਹੱਥੀਂ ਖਿਡਾਵੇ ਤੇ ਲਾਡ ਕਰੇ। ਪਰ ਗੁਰੂ ਤੇਗ਼ ਬਹਾਦਰ ਜਿਤਨਾ ਚਿਰ ਬਕਾਲੇ ਰਹੇ, ਉਹ ਤਪੱਸਿਆ ਅਤੇ ਤਿਆਗ ਦੀ ਮੂਰਤੀ ਬਣੇ ਰਹੇ।

ਬਕਾਲੇ ਵਿਚ ਗੁਰੂ ਜੀ ਨੂੰ (ਆਮ ਇਤਿਹਾਸਕਾਰਾਂ ਨੇ ਤਪੱਸਵੀ ਦੇ ਰੂਪ ਵਿਚ ਹੀ ਚਿਤ੍ਰਿਆ ਹੈ।) ਪਰ ਇਹ ਤਪੱਸਵੀ ਭਾਵਨਾ, ਗੁਰੂ ਘਰ, ਆਪਣੇ ਪਰਿਵਾਰ ਅਤੇ ਆਲੇ ਦੁਆਲੇ ਨਾਲੋਂ ਅੱਡ ਹੋ ਕੇ ਜੰਗਲਾਂ ਜਾਂ ਪਹਾੜਾਂ ਉਤੇ ਜਾ ਰਹਿਣ ਦੀ ਤਪੱਸਿਆ ਨਹੀਂ ਸੀ। ਅਸਲੀਅਤ ਇਹ ਹੈ ਕਿ ਇਸ ਦੌਰਾਨ ਗੁਰੂ ਹਰਿ ਰਾਏ ਅਤੇ ਸਿੱਖ ਯੋਧਿਆਂ ਦੀ ਮੁਗ਼ਲ-ਸੈਨਾ ਨਾਲ ਕੋਈ ਵਰਣਨ-ਯੋਗ ਝੜਪ ਨਹੀਂ ਹੋਈ। ਦੇਸ਼ ਵਿਚ ਸ਼ਾਹ ਜਹਾਨ ਦਾ ਰਾਜ ਸੀ ਅਤੇ ਪੰਜਾਬ ਵਿਚ ਕਾਫੀ ਸਮਾਂ ਦਾਰਾ-ਸ਼ਿਕੋਹ ਵਰਗਾ ਸੂਫ਼ੀ-ਬਿਰਤੀ ਵਾਲਾ ਵਾਇਸਰਾਏ ਹਕੂਮਤ ਕਰ ਰਿਹਾ ਸੀ। ਦਾਰਾ-ਸ਼ਿਕੋਹ ਨਾਲ ਗੁਰੂ ਹਰਿ ਰਾਏ ਦੇ ਸੰਬੰਧ ਬਹੁਤ ਨਿੱਘੇ-ਪਿਆਰ ਵਾਲੇ ਸਨ। ਦੂਜੇ ਗੁਰੂ ਹਰਿ ਰਾਏ ਨੇ ਵੀ ਆਪਣੇ ਅਨੁਯਾਈ ਸਿੱਖਾਂ ਨੂੰ ਜ਼ਬਤ ਵਿਚ ਹੀ ਰਹਿਣ ਦਾ ਉਪਦੇਸ਼ ਕੀਤਾ ਸੀ। ਕਿਉਂਕਿ ਗੁਰੂ ਹਰਿ ਗੋਬਿੰਦ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਕਿਸੇ ਨਵੀਂ ਲੜਾਈ ਵਿਚ ਉਲਝਣ ਦੀ ਥਾਂ ਹਰਿ ਰਾਏ ਜੀ ਨੂੰ ਧਰਮ-ਪ੍ਰਚਾਰ ਦੁਆਰਾ ਜਗਤ-ਉੱਦਾਰ ਕਰਨ ਦਾ ਸੰਕੇਤ ਕੀਤਾ ਸੀ। ਇਸ ਲਈ ਗੁਰੂ ਤੇਗ਼ ਬਹਾਦਰ ਗੁਰੂ ਹਰਿ ਰਾਏ ਜਾਂ ਕੀਰਤਪੁਰ ਤੋਂ ਦੂਰ ਬਕਾਲੇ ਵਿਚ ਰਹਿੰਦੇ ਹੋਏ ਆਪਣੀ ਥਾਂ ਸਿੱਖ-ਧਰਮ ਦੀ ਉਸਾਰੀ ਵਿਚ ਯੋਗ ਹਿੱਸਾ ਪਾ ਰਹੇ ਸਨ।

ਬੇਸ਼ਕ ਆਮ ਕਰਕੇ ਗੁਰੂ ਜੀ ਸਹਿਜ-ਸਮਾਧੀ ਵਿਚ ਇਸਥਿਤ ਰਹਿੰਦੇ ਸਨ, ਪਰ ਜਿਵੇਂ ਮਹਿਮਾ ਪ੍ਰਕਾਸ਼[15] ਅਤੇ ਕਈ ਹੋਰ ਗ੍ਰੰਥਾਂ ਰਾਹੀਂ ਸੰਕੇਤ ਮਿਲਦਾ ਹੈ, ਕਦੇ

ਕਦਾਈਂ ਉਹ ਸ਼ਿਕਾਰ ਖੇਡਣ ਵੀ ਆ ਜਾਂਦੇ ਸਨ। ਸੋ ਸੈਰ ਜਾਂ ਸ਼ਿਕਾਰ ਨੂੰ ਜਾਂਦੇ ਹੋਏ ਰਾਹ ਵਿਚ ਉਨ੍ਹਾਂ ਨੂੰ ਆਸ ਪਾਸ ਦੇ ਕਈ ਲੋਕ ਵੀ ਮਿਲਦੇ ਹੋਣਗੇ ਅਤੇ ਆਪਣੇ ਦੁੱਖਾਂ ਤੇ ਆਪਣੀਆਂ ਭੁੱਖਾਂ ਬਾਰੇ ਉਹ ਗੁਰੂ ਜੀ ਤੋਂ ਸਿੱਖਿਆ ਉਪਦੇਸ਼ ਵੀ ਗ੍ਰਹਿਣ ਕਰਦੇ ਹੋਣਗੇ। ਇਸੇ ਤਰ੍ਹਾਂ ਜੇਕਰ ਬਚਪਨ ਤੋਂ ਕਿਸ਼ੋਰ ਅਵਸਥਾ ਤਕ ਗੁਰੂ ਜੀ ਦੀ ਉਦਾਰਤਾ, ਸਖ਼ਾਂਵਤ ਅਤੇ ਦਾਨ-ਪੁੰਨ ਬਾਰੇ ਕਈ ਇਤਿਹਾਸਕਾਰਾਂ[16] ਨੇ ਸੰਕੇਤ ਦਿੱਤੇ ਹਨ, ਤਾਂ ਬਕਾਲੇ ਦੇ ਵੀਹ-ਸਾਲਾ ਨਿਵਾਸ ਸਮੇਂ ਵੀ ਉੱਦਾਰ-ਚਿਤ ਅਤੇ ਸਖ਼ੀ-ਸੁਭਾ ਗੁਰੂ ਤੇਗ਼ ਬਹਾਦਰ ਨੇ ਕਈ ਗਰੀਬਾਂ ਅਤੇ ਲੋੜਵੰਦਾਂ ਦੀਆਂ ਲੋੜਾਂ ਵੀ ਜ਼ਰੂਰ ਪੂਰੀਆਂ ਕੀਤੀਆਂ ਹੋਣਗੀਆਂ।

ਵੈਸੇ ਇਹ ਠੀਕ ਹੈ ਕਿ ਗੁਰੂ ਜੀ ਉਥੇ ਨਿਰੰਤਰ ਪ੍ਰਭੂ ਸਿਮਰਨ ਵਿਚ ਜੁੜੇ ਰਹਿੰਦੇ ਸਨ। ਗੁਰੂ ਜੀ ਦੀ ਬਾਣੀ ਵਿਚ ਇਕਮਨ ਅਤੇ ਇਕਚਿਤ ਪ੍ਰਭੂ-ਭਗਤੀ ਵਿਚ ਜੁੜਨ ਦਾ ਜੋ ਉਪਦੇਸ਼ ਹੈ, ਉਹ ਗੁਰੂ ਜੀ ਦੇ ਨਿੱਜੀ-ਜੀਵਨ ਵਿਚ ਕਮਾਏ ਸੱਚ ਦਾ ਪ੍ਰਕਾਸ਼ ਹੈ, ਭਗਤੀ ਵਿੱਚੋਂ ਹੀ ਸ਼ਕਤੀ ਜਾਗਦੀ ਹੈ ਅਤੇ ਜਿਸ ਅਦੁੱਤੀ ਸ਼ਕਤੀ ਦਾ ਪ੍ਰਗਟਾਉ ਗੁਰੂ ਜੀ ਨੇ ਔਰੰਗਜ਼ੇਬ ਦੇ ਦਰਬਾਰ ਵਿਚ ਕੀਤਾ, ਉਸ ਦਾ ਆਧਾਰ ਗੁਰੂ ਜੀ ਦੀ ਅਖੰਡ-ਭਗਤੀ ਸੀ। ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਭਗਤੀ ਨੂੰ ਵੇਲ, ਕਰਮ ਨੂੰ ਫੁੱਲ ਅਤੇ ਗਿਆਨ ਨੂੰ ਫਲ ਆਖਿਆ ਗਿਆ ਹੈ। ਪਰ ਜੇਕਰ ਜੜ੍ਹ ਨਾ ਹੋਵੇ ਅਰਥਾਤ ਜੇਕਰ ਭਗਤੀ ਦੀ ਵੇਲ ਹੀ ਹਰੀ ਨਾ ਹੋਵੇ, ਤਾਂ ਨਾ ਸ਼ੁਭ ਕਰਮਾਂ ਦੇ ਫੁੱਲ ਵਿਖਾਈ ਦਿੰਦੇ ਹਨ ਅਤੇ ਨਾ ਹੀ ਗਿਆਨ-ਰੂਪੀ ਫਲ। ਰਿਧੀਆਂ ਸਿਧੀਆਂ ਨੂੰ ਪ੍ਰਾਪਤ ਕਰਨਾ ਕੋਈ ਵੱਡੀ ਗੱਲ ਨਹੀਂ, ਵਡਿਆਈ ਤਾਂ ਇਸ ਵਿਚ ਹੈ ਕਿ ਸਭ ਕੁਝ ਹੁੰਦਿਆਂ ਮਨੁੱਖ ਨਿਰਮਾਣਤਾ ਵਿਚ ਰਹੇ। ਇਕਾਂਤ-ਵਾਸ ਹੋਵੇ ਜਾਂ ਨਾ, ਪਰ ਮਨ ਨੂੰ ਮਾਣ ਅਪਮਾਨ, ਉਸਤਤਿ ਨਿੰਦਾ, ਆਦਿਕ ਸੂਖ਼ਮ ਮਾਇਆ-ਜਾਲਾਂ ਵਿੱਚੋਂ ਬਾਹਰ ਰੱਖਣ ਲਈ ਸਦਾ ਮਨ ਨੂੰ ਤ੍ਰੈਗੁਣ-ਅਤੀਤ ਪ੍ਰਭੂ ਨਾਲ ਜੋੜੀ ਰੱਖਣਾ ਜ਼ਰੂਰੀ ਹੈ। ਰਾਮ ਰਾਇ ਵਿਚ ਰਿੱਧੀਆਂ ਸਿਧੀਆਂ ਜ਼ਰੂਰ ਸਨ, ਪਰ ਉਹ ਸਹਿਜ ਤੋਂ ਇਕ ਪਉੜੀ ਹੇਠਾਂ ਰੁਕਣ ਕਰਕੇ ਔਰੰਗਜ਼ੇਬ ਦੇ ਦਰਬਾਰ ਵਿਚ ਰਿਧੀਆਂ ਸਿਧੀਆਂ ਦਾ ਵਿਖਾਵਾ ਕਰਨ ਤੋਂ ਨਾ ਰੁਕ ਸਕੇ। ਸਹਿਜ ਪ੍ਰਾਪਤੀ ਵਾਲਾ ਮਹਾਂ-ਪੁਰਖ ਸਮ-ਦਰਸ਼ੀ ਹੋ ਜਾਂਦਾ ਹੈ ਅਤੇ ਉਸ ਲਈ ਉਸਤਤਿ ਨਿੰਦਾ ਅਤੇ ਮਾਣ-ਅਪਮਾਨ ਇਕ-ਸਮਾਨ ਹੋ ਜਾਂਦੇ ਹਨ। ਉਹ ਨਾ ਮਾਇਕ ਪਦਾਰਥਾਂ ਦੇ ਲਾਲਚ ਵਿਚ ਆਉਂਦਾ ਹੈ ਅਤੇ ਨਾ ਹੀ ਕਿਸੇ ਬਾਦਸ਼ਾਹ ਦੀਆਂ ਧਮਕੀਆਂ ਤੋਂ ਡਰਦਾ ਹੈ। ਕਿਉਂਕਿ ਰਾਮ ਰਾਇ ਨੇ ਔਰੰਗਜ਼ੇਬ ਤੋਂ ਡਰਦਿਆਂ ਗੁਰੂ ਨਾਨਕ ਦੇਵ ਦੀ ਇਕ ਤੁਕ "ਮਿਟੀ ਮੁਸਲਮਾਨ ਦੀ ਪੇੜੈ ਪਈ ਘੁਮਿਆਰ" ਨੂੰ ਉਲਟਾ ਕੇ "ਮਿੱਟੀ ਬੇਈਮਾਨ ਦੀ ਪੇੜੈ ਪਈ ਘੁਮਿਆਰ" ਬਾਦਸ਼ਾਹ ਦੇ ਸਾਹਮਣੇ ਪੜ੍ਹਿਆ ਸੀ, ਸੋ ਬੇਸ਼ਕ ਦੁਨਿਆਵੀ ਬਾਦਸ਼ਾਹ ਨੂੰ ਤਾਂ ਉਨ੍ਹਾਂ ਪ੍ਰਭਾਵਤ ਕਰ ਲਿਆ, ਪਰ ਰੱਬ ਦੀ ਦਰਗਾਹ ਦਾ "ਸੱਚਾ ਪਾਤਸ਼ਾਹ" ਅਰਥਾਤ ਗੁਰੂ ਹਰਿ ਰਾਏ ਨਾਰਾਜ਼ ਹੋ ਗਿਆ। ਇਸ ਦੇ ਉਲਟ ਬੇਸ਼ਕ ਗੁਰੂ ਤੇਗ਼ ਬਹਾਦਰ ਬਕਾਲੇ ਵਿਚ ਇਕਾਂਤ-ਵਾਸ ਵਿਚ ਰਹਿੰਦੇ ਸਨ, ਪਰ ਗੁਰੂ ਹਰਿ ਰਾਏ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਪ੍ਰਭਾਵਤ ਸਨ ਅਤੇ ਉਨ੍ਹਾਂ ਦੀ

ਨਿਰੰਤਰ ਪ੍ਰਭੂ-ਭਗਤੀ ਉੱਤੇ ਖੁਸ਼ ਹੋ ਕੇ ਉਨ੍ਹਾਂ ਨੂੰ ਮਿਲਣ ਬਕਾਲੇ ਵੀ ਗਏ ਸਨ।

ਇਹ ਗੱਲ ਮੰਨਣ-ਯੋਗ ਹੈ ਕਿ 1661 ਈਸਵੀ ਵਿਚ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਹਰਿ ਰਾਏ ਨੇ ਗੁਰੂ ਹਰਿ ਕ੍ਰਿਸ਼ਨ (ਜੋ ਉਸ ਸਮੇਂ ਕੇਵਲ ਪੰਜ ਸਾਲ ਦੇ ਸਨ) ਨੂੰ ਜਿੱਥੇ ਰਾਮ ਰਾਇ ਅਤੇ ਧੀਰ ਮੱਲ ਬਾਰੇ ਖ਼ਬਰਦਾਰ ਕੀਤਾ ਹੋਵੇ, ਉਥੇ ਗੁਰੂ ਤੇਗ਼ ਬਹਾਦਰ (ਜੋ ਰਿਸ਼ਤੇ ਵਿਚ ਹਰਿ ਕ੍ਰਿਸ਼ਨ ਜੀ ਦੇ ਦਾਦਾ ਜਾਂ ਬਾਬਾ ਲਗਦੇ ਸਨ) ਦੀ ਮਹਾਨ ਤਪੱਸਿਆ ਅਤੇ ਤਿਆਗ ਦਾ ਵੀ ਜ਼ਿਕਰ ਕੀਤਾ ਹੋਵੇ। ਗੁਰੂ ਹਰਿ ਕ੍ਰਿਸ਼ਨ ਨੇ 1664 ਵਿਚ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਮੁਖੀ ਸਿੱਖਾਂ ਦੇ ਗੁਰਿਆਈ ਬਾਰੇ ਪੁੱਛਣ ਉਤੇ ਜਦੋਂ "ਬਾਬਾ ਬਕਾਲੇ" ਆਖਿਆ ਸੀ, ਉਸ ਦੇ ਪਿੱਛੇ ਗੁਰੂ ਤੇਗ਼ ਬਹਾਦਰ ਦੀ ਬਜ਼ੁਰਗੀ ਅਤੇ ਮਹਾਨ ਸ਼ਖ਼ਸੀਅਤ ਸੀ, ਜਿਸ ਤੋਂ ਪ੍ਰਭਾਵਤ ਹੋ ਕੇ ਗੁਰੂ ਹਰਿ ਕ੍ਰਿਸ਼ਨ ਨੇ ਗੁਰੂ ਤੇਗ਼ ਬਹਾਦਰ ਨੂੰ "ਬਾਬਾ" ਸ਼ਬਦ ਨਾਲ ਸੰਬੋਧਨ ਕੀਤਾ। ਇਸੇ ਤਰ੍ਹਾਂ ਜਦੋਂ ਗੁਰੂ ਹਰਿਕ੍ਰਿਸ਼ਨ ਦੇ ਜੋਤੀ ਜੋਤਿ ਸਮਾਉਣ ਉਪਰੰਤ ਬਕਾਲੇ ਦੇ ਸੋਢੀਆਂ ਨੇ ਮੱਖਣ ਸ਼ਾਹ ਨੂੰ ਪਰੇਸ਼ਾਨ ਕੀਤਾ, ਤਾਂ ਆਖਿਆ ਜਾਂਦਾ ਹੈ ਕਿ ਉਨ੍ਹਾਂ ਵਿੱਚੋਂ ਇਕ ਨੇ ਗੁਰੂ ਤੇਗ਼ ਬਹਾਦਰ ਦੀ ਕੁਟੀਆ ਵੱਲ ਇਸ਼ਾਰਾ ਕਰਕੇ ਵਿਅੰਗ ਨਾਲ ਆਖਿਆ ਸੀ ਕਿ ਇਕ ਹੋਰ ਸੋਢੀ "ਬਾਬਾ ਤੇਗ਼ਾ" ਵੀ ਹੈ। ਇਹ ਬਾਬਾ ਸ਼ਬਦ ਗੁਰੂ ਤੇਗ਼ ਬਹਾਦਰ ਦੀ ਬਜ਼ੁਰਗੀ ਅਤੇ ਤਪੱਸਵੀ ਤੇ ਤਿਆਗੀ ਸ਼ਖ਼ਸੀਅਤ ਦਾ ਵਿਸ਼ਲੇਸ਼ ਹੈ ਅਤੇ ਇਸੇ ਲਈ ਸਤਿਕਾਰ ਯੋਗ ਹੈ।

ਗੁਰੂ ਤੇਗ਼ ਬਹਾਦਰ ਦੇ ਗੁਰੂ-ਰੂਪ ਵਿਚ ਪਰਗਟ ਹੋਣ ਦੀ ਵਾਰਤਾ ਬਹੁਤ ਦਿਲਚਸਪ ਅਤੇ ਵਚਿੱਤਰ ਹੈ। ਚੇਤ ਸੁਦੀ 14, ਸੰਮਤ 1721 ਬਿਕ੍ਰਮੀ (ਮਾਰਚ 30, 1664 ਈਸਵੀ) ਨੂੰ ਗੁਰੂ ਹਰਿਕ੍ਰਿਸ਼ਨ[17] ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰਿਆਈ ਲਈ "ਬਾਬਾ ਬਕਾਲੇ" ਆਖ ਕੇ ਬੇਸ਼ਕ ਬਾਬਾ ਤੇਗ਼ ਬਹਾਦਰ ਵਲ ਇਸ਼ਾਰਾ ਕੀਤਾ ਸੀ, ਪਰ ਧੀਰ ਮੱਲ, ਮੀਣਾ ਹਰਿ ਜੀ ਆਦਿਕ ਬਾਈ ਸੋਢੀਆਂ ਨੇ ਰਾਤੋ-ਰਾਤ ਬਕਾਲੇ ਦਾ ਰੁਖ ਕੀਤਾ, ਤਾਂ ਜੋ ਉਹ ਗੁਰੂ ਨਾਨਕ ਦੇਵ ਤੋਂ ਤੁਰੀ ਆ ਰਹੀ ਗੁਰਗੱਦੀ ਉਤੇ ਆਪਣਾ ਅਧਿਕਾਰ ਜਮਾ ਲੈਣ। ਇਸ ਦੇ ਸਿੱਟੇ ਵਜੋਂ ਇਕ ਸਤਿਗੁਰੂ ਦੀ ਥਾਂ ਬਾਈ ਪਾਖੰਡੀ-ਗੁਰੂਆਂ ਦੀਆਂ ਬਾਈ ਗੱਦੀਆਂ ਜਾਂ ਬਾਈ ਮੰਜੀਆਂ ਵਿਛ ਗਈਆਂ। ਸਿੱਖ ਸੰਗਤਾਂ ਵਿਚ ਪਰੇਸ਼ਾਨੀ ਸੁਭਾਵਕ ਸੀ। ਜੇ ਕੋਈ ਅਰਦਾਸ-ਭੇਟ ਲਿਆਉਂਦਾ ਤਾਂ ਜਿਸ ਸੋਢੀ ਦਾ ਦਾਅ ਲੱਗਦਾ, ਉਹ ਆਪ ਜਾਂ ਆਪਣੇ ਖ਼ਰੀਦੇ ਹੋਏ ਮਸੰਦਾਂ ਰਾਹੀਂ ਸੱਚੇ-ਗੁਰੂ ਦਾ ਦਾਹਵਾ ਕਰਦਾ ਹੋਇਆ ਅਰਦਾਸ-ਭੇਟ ਵਸੂਲ ਕਰ ਲੈਂਦਾ।

ਬੇਸ਼ਕ ਗੁਰੂ ਤੇਗ਼ ਬਹਾਦਰ ਬਾਕੀ ਦੇ ਸਾਰੇ ਸੋਢੀਆਂ ਤੋਂ ਪਹਿਲਾਂ ਬਕਾਲੇ ਵਿਚ ਕਈ ਸਾਲਾਂ ਤੋਂ ਰਹਿ ਰਹੇ ਸਨ ਅਤੇ ਬੇਸ਼ਕ ਗੁਰੂ ਹਰਿ ਕ੍ਰਿਸ਼ਨ ਦੇ ਜੋਤੀ ਜੋਤਿ ਸਮਾਉਣ ਉਪਰੰਤ ਮਾਤਾ ਸੁਲੱਖਣੀ[18] (ਗੁਰੂ ਹਰਿਕ੍ਰਿਸ਼ਨ ਦੀ ਮਾਤਾ) ਦੇ ਹੁਕਮ ਅਨੁਸਾਰ ਭਾਈ ਗੁਰਦਿੱਤਾ, ਭਾਈ ਦਰਗਾਹ ਮੱਲ, ਆਦਿ ਗੁਰੂ ਹਰਿਕ੍ਰਿਸ਼ਨ ਦੁਆਰਾ ਵਰੋ-ਸਾਏ ਮੁਖੀਆਂ ਨੇ ਬਕਾਲੇ ਪਹੁੰਚ ਕੇ, ਪੰਜ ਪੈਸੇ, ਨਾਰੀਅਲ, ਆਦਿਕ ਗੁਰਿਆਈ ਦੀਆਂ ਵਸਤਾਂ ਵੀ ਬਾਬਾ ਤੇਗ਼ ਬਹਾਦਰ ਨੂੰ ਪੇਸ਼ ਕਰ ਦਿੱਤੀਆਂ ਸਨ, ਪਰ ਕੁਝ

ਗੁਰੂ ਤੇਗ਼ ਬਹਾਦਰ ਦੇ ਸ਼ਾਂਤ ਅਤੇ ਅਟੰਕਵਾਦੀ ਸੁਭਾਅ ਅਤੇ ਕੁਝ ਬਾਈ ਸੋਢੀਆਂ ਦੇ ਸ਼ੋਰ-ਸ਼ਰਾਬੇ ਕਰਕੇ ਸਿੱਖ-ਸੰਗਤਾਂ ਵਿਚ ਬੇਚੈਨੀ ਵਧਦੀ ਗਈ।

ਲਗਭਗ ਸਾਰੇ ਇਤਿਹਾਸਕਾਰਾਂ ਨੇ ਭਾਈ ਮੱਖਣ ਸ਼ਾਹ ਲੁਭਾਣੇ ਦੇ ਡੁਬਦੇ-ਜਹਾਜ਼ ਨੂੰ ਕਿਨਾਰੇ ਲਗਾਉਣ ਦਾ ਪ੍ਰਸੰਗ ਵੀ ਗੁਰੂ ਤੇਗ਼ ਬਹਾਦਰ ਦੇ ਗੁਰੂ-ਰੂਪ ਵਿਚ ਪਰਗਟ ਹੋਣ ਦੀ ਵਾਰਤਾ ਨਾਲ ਜੋੜਿਆ ਹੈ। ਇਸ ਵਿਚ ਸ਼ੱਕ ਨਹੀਂ ਕਿ ਮੱਖਣ ਸ਼ਾਹ ਨੇ ਪੰਜ-ਪੰਜ ਮੋਹਰਾਂ ਨਕਲੀ ਅਤੇ ਪਾਖੰਡੀ ਸੋਢੀਆਂ ਅੱਗੇ ਰੱਖ ਕੇ ਉਨ੍ਹਾਂ ਦੀ ਪ੍ਰੀਖਿਆ ਲਈ ਸੀ ਅਤੇ ਇਹ ਵੀ ਠੀਕ ਹੈ ਕਿ ਜਦੋਂ ਗੁਰੂ ਤੇਗ਼ ਬਹਾਦਰ ਅੱਗੇ ਵੀ ਪੰਜ ਮੋਹਰਾਂ ਰੱਖਣ ਸਮੇਂ ਗੁਰੂ ਜੀ ਨੇ ਉਸ ਨੂੰ ਪੰਜ ਸੌ ਮੋਹਰਾਂ ਅਰਦਾਸ ਦੀ ਚੇਤਾਵਨੀ ਕਰਵਾਈ ਸੀ, ਤਾਂ ਮੱਖਣ ਸ਼ਾਹ ਆਪ ਪ੍ਰੀਖਿਆ ਵਿਚ ਪੈ ਗਿਆ ਸੀ ਅਤੇ ਸੱਚੇ-ਗੁਰੂ ਦੀ ਪਛਾਣ ਹੁੰਦਿਆਂ ਹੀ ਉਹ ਗੁਰੂ ਜੀ ਦਾ ਅਨਿਨ ਸ਼ਰਧਾਲੂ ਬਣ ਗਿਆ ਸੀ। ਪਰ ਕੇਵਲ ਮੱਖਣ ਸ਼ਾਹ ਦੇ ਕੋਠੇ ਉਤੇ ਚੜ੍ਹ ਕੇ ਢੋਲ ਵਜਾਉਣ ਨਾਲ ਗੁਰੂ ਤੇਗ਼ ਬਹਾਦਰ ਗੁਰੂ-ਰੂਪ ਵਿਚ ਪਰਗਟ ਨਹੀਂ ਹੋਏ। ਗੁਰੂ ਜੀ ਤਾਂ ਮੱਖਣ ਸ਼ਾਹ ਦੇ ਬਕਾਲੇ ਪਹੁੰਚਣ ਤੋਂ ਪਹਿਲਾਂ ਹੀ ਗੁਰਗੱਦੀ ਦੀ ਵਾਗ-ਡੋਰ ਸੰਭਾਲ ਚੁੱਕੇ ਸਨ। ਜੇਕਰ ਉਹ ਮੱਖਣ ਸ਼ਾਹ ਦੇ ਢੋਲ ਵਜਾਉਣ ਤੋਂ ਪਹਿਲਾਂ ਆਪਣੀ ਸਚਾਈ ਨੂੰ ਪਰਗਟ ਕਰਨ ਤੋਂ ਸੰਕੋਚ ਕਰਦੇ ਸਨ, ਤਾਂ ਇਸ ਵਿਚ ਉਨ੍ਹਾਂ ਦੀ ਨਿਰਮਾਣਤਾ ਵੀ ਸੀ ਅਤੇ ਦੂਰ-ਅੰਦੇਸ਼ੀ ਇਸ ਲਈ ਕਿ ਗੁਰੂ ਜੀ ਨੂੰ ਇਸ ਗੱਲ ਦਾ ਗਿਆਨ ਸੀ ਕਿ ਝੂਠ ਦੇ ਪੈਰ ਨਹੀਂ ਹੁੰਦੇ, ਕੂੜ ਨਿਖੁੱਟ ਜਾਂਦਾ ਹੈ ਅਤੇ ਓੜਕ ਸੱਚ ਹੀ ਕਾਇਮ ਰਹਿੰਦਾ ਹੈ, ਉਹ ਆਪਣੀ ਸਚਾਈ ਦਾ ਢੰਡੋਰਾ ਦੇਣ ਦੀ ਥਾਂ ਆਪਣੇ ਆਪ ਨੂੰ ਸਚਾਈ ਲਈ ਪਹਿਰਾ ਦੇਣ ਵਾਸਤੇ ਤਿਆਰ ਕਰ ਰਹੇ ਸਨ। ਰਾਮ ਰਾਏ, ਧੀਰ ਮੱਲ, ਸੋਢੀ ਹਰਿ ਜੀ, ਆਦਿਕ ਦੀਆਂ ਗੁਰਮਤਿ ਵਿਰੋਧੀ ਹਰਕਤਾਂ ਸਿੱਖ-ਧਰਮ ਦੇ ਅਨੁਯਾਈਆਂ ਨੂੰ ਭੁਲੇਖਿਆਂ ਵਿਚ ਪਾ ਰਹੀਆਂ ਸਨ। ਇਨ੍ਹਾਂ ਸੋਢੀਆਂ ਦੇ ਮਸੰਦ ਜਿੱਥੇ ਭੋਲੇ ਭਾਲੇ ਸਿੱਖਾਂ ਨੂੰ ਗੁਮਰਾਹ ਕਰਦੇ ਸਨ, ਉਥੇ ਇਹ ਪਾਖੰਡੀ-ਗੁਰੂ ਅਰਦਾਸ-ਭੇਟ ਦੁਆਰਾ ਤੁਰੰਤ ਧੰਨਵਾਦ ਬਣਨ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਰੱਬ ਦੀ ਦਰਗਾਹ ਵਿਚ ਧਿਆਨ ਜੋੜਨ ਦੀ ਥਾਂ ਔਰੰਗਜ਼ੇਬ ਦੇ ਸਥਾਨਕ ਹਾਕਮਾਂ ਦੀ ਖ਼ੁਸ਼ਾਮਦ ਕਰਨ ਵਿਚ ਵਡਿਆਈ ਸਮਝਦੇ ਸਨ। ਸੋ ਗੁਰੂ ਤੇਗ਼ ਬਹਾਦਰ ਆਪਣੀ ਸਚਾਈ ਲਈ ਰੌਲਾ ਪਾਉਣ ਦੀ ਥਾਂ ਸਿੱਖ-ਧਰਮ ਦੇ ਅਨੁਯਾਈਆਂ ਨੂੰ ਇਹੋ ਜਿਹੇ ਭੰਵਰ ਵਿੱਚੋਂ ਬਾਹਰ ਕੱਢ ਕੇ ਅਡੋਲ-ਕਿਨਾਰੇ ਲਗਾਉਣ ਦੀਆਂ ਵਿਉਂਤਾਂ ਬਣਾ ਰਹੇ ਸਨ।

ਜਦੋਂ ਮੱਖਣ ਸ਼ਾਹ ਨੇ ਗੁਰੂ ਜੀ ਦੀ ਸਚਾਈ ਨੂੰ ਸਮੂਹ ਸਿੱਖ-ਸੰਗਤ ਤਕ ਪਰਗਟ ਕਰਨ ਲਈ ਬਕਾਲੇ ਦੇ ਕੋਠੇ ਉਤੇ ਚੜ੍ਹ ਕੇ ਸੱਚ ਦਾ ਢੋਲ ਵਜਾਇਆ, ਤਾਂ ਗੁਰੂ ਜੀ ਨੇ ਸਮਝ ਲਿਆ ਕਿ ਹੁਣ ਵਕਤ ਆ ਗਿਆ ਹੈ ਕਿ ਸੱਚ ਉਤੇ ਪਹਿਰਾ ਦੇਣ ਲਈ ਭਗਤੀ ਅਤੇ ਗਿਆਨ ਦੇ ਨਾਲ-ਨਾਲ ਕਰਮ-ਯੋਗੀ ਦੇ ਰੂਪ ਵਿਚ ਪੰਜਾਬ ਤੋਂ ਛੁੱਟ ਭਾਰਤ ਦੇ ਹੋਰਨਾਂ ਪ੍ਰਾਂਤਾਂ ਵਿਚ ਜਾ ਕੇ ਵੀ ਮਨੁੱਖਤਾ ਦੀ ਅਗਵਾਈ ਕੀਤੀ ਜਾਵੇ।

ਗੁਰੂ ਤੇਗ਼ ਬਹਾਦਰ ਦੀ ਗੁਰਗੱਦੀ ਦਾ ਸਮਾਂ ਲਗਭਗ ਗਿਆਰਾਂ ਵਰ੍ਹੇ ਹੈ। ਇਸ ਦੌਰਾਨ ਗੁਰੂ ਜੀ ਨੇ ਧਰਮ ਪ੍ਰਚਾਰ, ਤੀਰਥ-ਸੁਧਾਰ, ਸਮਾਜ-ਉਦਾਰ ਆਦਿਕ ਅਨੇਕਾਂ ਮਹਾਨ ਕਾਰਜ ਕਰਨ ਉਪਰੰਤ ਜੋ ਲਾਸਾਨੀ ਕੁਰਬਾਨੀ ਦਿੱਤੀ ਅਤੇ ਜਿਸ ਉੱਚਤਮ ਪੱਧਰ ਦੀ ਬਾਣੀ ਰਚੀ, ਉਸ ਬਾਰੇ ਇਕ ਬਹੁਤ ਵੱਡਾ ਗ੍ਰੰਥ ਲਿਖਿਆ ਜਾ ਸਕਦਾ ਹੈ। ਪਰ ਸਾਡਾ ਮਨੋਰਥ ਕੇਵਲ ਗੁਰੂ ਜੀ ਦੀ ਬਾਣੀ ਨੂੰ ਸਮਝਣ ਲਈ ਉਨ੍ਹਾਂ ਦੀ ਸ਼ਖ਼ਸੀਅਤ ਉਤੇ ਪਏ ਵਿਸ਼ੇਸ਼ ਪ੍ਰਭਾਵਾਂ ਦਾ ਜ਼ਿਕਰ ਕਰਨਾ ਹੈ ਜਾਂ ਫਿਰ ਧਰਮ, ਸਮਾਜ ਅਤੇ ਸਮੁੱਚੀ ਮਨੁੱਖਤਾ ਲਈ ਉਨ੍ਹਾਂ ਦੁਆਰਾ ਕੀਤੇ ਗਏ ਮਹਾਨ ਕੰਮਾਂ ਵਲ ਸੰਕੇਤ ਕਰਨਾ, ਤਾਂ ਜੋ ਆਪਣੀ ਬਾਣੀ ਵਿਚ ਬਾਰ-ਬਾਰ ਮਨੁੱਖੀ ਜਨਮ ਨੂੰ ਦੁਰਲੱਭ ਅਤੇ ਅਨਮੋਲ ਆਖਣ ਵਾਲੇ ਗੁਰੂ-ਕਵੀ ਦੇ ਨਿੱਜੀ-ਜੀਵਨ ਤੋਂ ਵੀ ਪ੍ਰੇਰਨਾ ਲਈ ਜਾ ਸਕੇ।

ਗੁਰਗੱਦੀ ਦੀ ਵਾਗ-ਡੋਰ ਸੰਭਾਲਣ ਉਪਰੰਤ ਗੁਰੂ ਜੀ ਦੇ ਕਾਰਜ-ਖੇਤਰ ਨੂੰ ਹੇਠ ਲਿਖੇ ਚਾਰ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

(ੳ) ਬਕਾਲੇ ਤੋਂ ਅੰਮ੍ਰਿਤਸਰ ਅਤੇ ਉਪਰੰਤ ਆਨੰਦਪੁਰ (ਮਾਖੋਵਾਲ)
(ਅ) ਪੂਰਬੀ ਭਾਰਤ ਵਿਚ ਧਰਮ ਪ੍ਰਚਾਰ ਦੁਆਰਾ ਜਗਤ ਉਦਾਰ
(ੲ) ਮਹਾਨ ਸ਼ਹੀਦੀ
(ਸ) ਬਾਣੀ ਰਚਨਾ ਅਤੇ ਹੁਕਮ-ਨਾਮੇ

**(ੳ) ਬਕਾਲੇ ਤੋਂ ਅੰਮ੍ਰਿਤਸਰ ਅਤੇ ਉਪਰੰਤ ਆਨੰਦਪੁਰ (ਮਾਖੋਵਾਲ)**

ਗੁਰਗੱਦੀ ਉੱਤੇ ਬੈਠਣ ਸਾਰ ਗੁਰੂ ਤੇਗ਼ ਬਹਾਦਰ ਦੇ ਮੋਢਿਆਂ ਉੱਤੇ ਬਹੁਤ ਵੱਡੀ ਜ਼ਿੰਮੇਵਾਰੀ ਆ ਪਈ ਸੀ। ਗੁਰੂ-ਅੰਸ਼ ਧੀਰ ਮੱਲ, ਸੋਢੀ ਹਰਿ ਜੀ, ਆਦਿਕ ਬਾਈ ਸੋਢੀਆਂ ਨੇ ਜਿੱਥੇ ਸਿੱਖੀ ਦੇ ਪੁਸ਼ਤਾਂ ਤੋਂ ਖੜੇ ਪੱਕੇ ਮਹੱਲ ਨੂੰ ਢਾਹ ਲਾਉਣ ਦਾ ਜਤਨ ਕੀਤਾ, ਉਥੇ ਦੇਸ਼ ਦੀ ਰਾਜਸੀ ਹਾਲਤ ਵੀ ਦਿਨੋਂ ਦਿਨ ਵਿਗੜਦੀ ਜਾ ਰਹੀ ਸੀ। ਬੇਸ਼ਕ ਬਾਕੀ ਦੇ ਸਾਰੇ ਸੋਢੀ ਗੁਰੂ ਜੀ ਦੇ ਗੁਰੂ-ਰੂਪ ਵਿਚ ਪਰਗਟ ਹੋਣ ਤੋਂ ਪਿੱਛੋਂ ਹੌਲੀ-ਹੌਲੀ ਆਪਣੀਆਂ ਮੰਜੀਆਂ ਚੁੱਕ ਕੇ ਬਕਾਲੇ ਵਿੱਚੋਂ ਬਾਹਰ ਹੋ ਗਏ, ਪਰ ਧੀਰ ਮੱਲ ਅਜੇ ਵੀ ਆਪਣੇ ਚਰਿੱਤਰਹੀਣ ਮਸੰਦਾਂ ਸਮੇਤ ਗੁਰੂ ਜੀ ਦੀ ਸ਼ਾਨ ਵਿਰੁੱਧ ਸਾਜ਼ਸਾਂ ਕਰਦਾ ਰਹਿੰਦਾ ਸੀ। ਧੀਰ ਮੱਲ ਆਪਣੇ ਆਪ ਨੂੰ ਇਸ ਲਈ ਗੁਰਗੱਦੀ ਦਾ ਵਾਰਸ ਸਮਝਦਾ ਸੀ ਕਿ ਉਸ ਦਾ ਪਿਤਾ ਬਾਬਾ ਗੁਰਦਿੱਤਾ ਗੁਰੂ ਹਰਿ ਗੋਬਿੰਦ ਦਾ ਜੇਠਾ ਪੁੱਤਰ ਸੀ ਅਤੇ ਧੀਰ ਮੱਲ ਅੱਗੋਂ ਬਾਬੇ ਗੁਰਦਿੱਤੇ ਦਾ ਜੇਠਾ ਪੁੱਤਰ। ਪਰ ਹੁਣ ਜਦੋਂ ਮੱਖਣ ਸ਼ਾਹ ਵਰਗੇ ਦਲੇਰ ਅਤੇ ਸਿਦਕੀ ਸਿੱਖਾਂ ਜੱਥੇਬੰਦ ਹੋ ਕੇ ਗੁਰੂ ਜੀ ਦੇ ਦੁਆਲੇ ਇਕੱਠੇ ਹੋ ਗਏ, ਧੀਰ ਮੱਲ ਦੇ ਸ਼ਰਧਾਲੂਆਂ ਦੀ ਗਿਣਤੀ ਘਟਣ ਲੱਗੀ ਅਤੇ ਚੜ੍ਹਤ-ਚੜ੍ਹਾਵਾ ਵੀ ਨਾ-ਮਾਤਰ ਰਹਿ ਗਿਆ। ਆਪਣੀ ਦੁਕਾਨਦਾਰੀ ਬੰਦ ਹੁੰਦੀ ਵੇਖ ਕੇ ਉਹਨੂੰ ਅਤੇ ਉਹਦੇ ਮਸੰਦਾਂ ਨੂੰ ਬੜੀ ਘਬਰਾਹਟ ਹੋਈ। ਉਹ ਬਾਰ-ਬਾਰ ਇਹੋ ਸੋਚਦੇ ਸਨ, ਕਿ ਗੁਰੂ ਤੇਗ਼ ਬਹਾਦਰ ਪਾਸ ਅਰਦਾਸ-ਭੇਟ ਦੁਆਰਾ ਬਹੁਤ ਧਨ ਇਕੱਠਾ ਹੋ ਗਿਆ ਹੈ ਅਤੇ ਕਿਸੇ ਨਾ ਕਿਸੇ ਤਰ੍ਹਾਂ ਇਸ ਧਨ ਨੂੰ ਲੁੱਟ ਲਿਆ ਜਾਵੇ।

ਸੋ ਬਾਹਰੋਂ ਜੇਠ ਹਾੜ੍ਹ ਦੀ ਗਰਮੀ ਅਤੇ ਅੰਦਰੋਂ ਈਰਖਾ ਅਤੇ ਤ੍ਰਿਸ਼ਨਾ ਦੀ ਅੱਗ ਨਾਲ ਤਪੇ ਹੋਏ ਧੀਰ ਮੱਲ ਦੀ ਸ਼ਹਿ ਉਤੇ ਉਹਦੇ ਮੁਸ਼ਟੰਡੇ ਮਸੰਦਾਂ ਨੇ ਗੁਰੂ ਜੀ ਦੇ ਦੀਵਾਨ ਉਤੇ ਹਮਲਾ ਕਰ ਦਿੱਤਾ। ਬੇਸ਼ਕ ਸੰਗਤ ਨੇ ਲਾਠੀਆਂ ਅਤੇ ਤਲਵਾਰਾਂ ਦਾ ਟਾਕਰਾ ਬਿਨਾਂ ਹਥਿਆਰਾਂ ਦੇ ਕਰਕੇ ਮੁਸ਼ਟੰਡਿਆਂ ਨੂੰ ਭਜਾ ਦਿੱਤਾ, ਪਰ ਧੀਰ ਮੱਲ ਦੇ ਵੱਡੇ ਮੁਸ਼ਟੰਡੇ ਸ਼ੀਹੇਂ ਮਸੰਦ ਨੇ ਇਤਨੇ ਵਿਚ ਬੰਦੂਕ ਦਾ ਨਿਸ਼ਾਨਾ ਬੰਨ੍ਹ ਕੇ ਗੁਰੂ ਤੇਗ਼ ਬਹਾਦਰ ਉਤੇ ਗੋਲੀ ਚਲਾਈ। ਜੋ ਗੁਰੂ ਜੀ ਦੇ ਮੋਢੇ ਉਤੇ ਹਲਕਾ ਜਿਹਾ ਜ਼ਖ਼ਮ ਕਰਕੇ ਪਾਰ ਹੋ ਗਈ। ਬੱਸ ਫੇਰ ਕੀ ਸੀ? ਸਿੱਖ-ਸੰਗਤ ਗੁੱਸੇ ਵਿਚ ਬੇ-ਕਾਬੂ ਹੋ ਗਈ। ਮੱਖਣ ਸ਼ਾਹ ਵੀ ਤੁਰੰਤ ਮੌਕੇ ਉਤੇ ਪਹੁੰਚ ਗਿਆ ਅਤੇ ਸਮੂਹ ਸੰਗਤ ਨੇ ਧੀਰ ਮੱਲ ਦੇ ਮਕਾਨ ਦੁਆਲੇ ਘੇਰਾ ਪਾ ਲਿਆ। ਤਵਾਰੀਖ[19] ਅਨੁਸਾਰ ਧੀਰ ਮੱਲ ਆਪਣੀ ਜਾਨ ਬਚਾ ਕੇ ਘੋੜੇ ਉਤੇ ਦੌੜ ਗਿਆ ਸੀ। ਪਰ ਮੱਖਣ ਸ਼ਾਹ, ਕ੍ਰਿਪਾਲ ਚੰਦ (ਗੁਰੂ ਜੀ ਦਾ ਮਾਮਾ), ਭਾਈ ਗੁਰਦਿੱਤੇ, ਆਦਿਕ ਮੁਖੀ ਸਿੱਖਾਂ ਨੇ ਸੰਗਤ ਸਮੇਤ ਧੀਰ ਮੱਲ ਦੇ ਮਕਾਨ ਉਤੇ ਧਾਵਾ ਕਰਕੇ ਉਹਦਾ ਸਾਰਾ ਸਮਾਨ ਲੁੱਟ ਲਿਆ। ਗੁਰੂ ਗ੍ਰੰਥ ਸਾਹਿਬ ਦੀ ਆਦਿ-ਬੀੜ, ਜੋ ਧੀਰ ਮੱਲ ਦੇ ਕਬਜ਼ੇ ਵਿਚ ਸੀ, ਇਸੇ ਲੁੱਟ ਸਮੇਂ ਗੁਰਸਿੱਖਾਂ ਦੇ ਹੱਥ ਆ ਗਈ। ਪਰ ਜਦੋਂ ਗੁਰੂ ਤੇਗ਼ ਬਹਾਦਰ ਨੇ ਲੁੱਟ ਦਾ ਸਾਰਾ ਸਾਮਾਨ ਧੀਰ ਮੱਲ ਨੂੰ ਵਾਪਸ ਕਰ ਦੇਣ ਦਾ ਹੁਕਮ ਕੀਤਾ, ਤਾਂ ਕੁਝ ਮੁਖੀ ਸਿੱਖਾਂ ਨੇ ਮਾਤਾ ਨਾਨਕੀ ਦੀ ਪਰਵਾਨਗੀ ਨਾਲ ਗੁਰੂ ਗ੍ਰੰਥ ਸਾਹਿਬ ਦੀ ਆਦਿ-ਬੀੜ[20] ਸੰਭਾਲ ਕੇ ਰੱਖ ਲਈ। ਜਦੋਂ ਗੁਰੂ ਤੇਗ਼ ਬਹਾਦਰ ਨੂੰ ਇਸ ਗੱਲ ਦਾ ਪਤਾ ਲੱਗਾ, ਉਨ੍ਹਾਂ ਆਦਿ-ਗ੍ਰੰਥ ਦੀ ਬੀੜ ਵੀ ਧੀਰ ਮੱਲ ਨੂੰ ਮੋੜ ਦੇਣ ਦਾ ਹੁਕਮ ਕੀਤਾ, ਕਿਉਂਕਿ ਜ਼ਬਰਦਸਤੀ ਕਰਕੇ ਅਤੇ ਖੋਹ ਕੇ ਲਿਆਂਦੇ ਗ੍ਰੰਥ ਸਾਹਿਬ ਨੂੰ ਗੁਰੂ ਜੀ ਆਪਣੇ ਪਾਸ ਰੱਖਣਾ ਬੇ-ਅਦਬੀ ਸਮਝਦੇ ਸਨ। ਵੈਸੇ ਆਦਿ-ਬੀੜ ਦਾ ਇਕ ਉਤਾਰਾ ਗੁਰੂ ਜੀ ਦੇ ਦਰਬਾਰ ਵਿਚ ਮੌਜੂਦ ਸੀ।

ਮੱਖਣ ਸ਼ਾਹ[21] ਨੇ ਧੀਰ ਮੱਲ ਨੂੰ ਉਹਦਾ ਸਾਰਾ ਸਾਮਾਨ ਇਸ ਸ਼ਰਤ ਉਤੇ ਵਾਪਸ ਕੀਤਾ ਕਿ ਬਕਾਲੇ ਤੋਂ ਆਪਣੇ ਡੇਰੇ ਸਮੇਤ ਰਾਤੋ-ਰਾਤ ਕੂਚ ਕਰੇਗਾ। ਬੇਸ਼ਕ ਆਦਿ-ਗ੍ਰੰਥ ਦੀ ਬੀੜ ਮਾਤਾ ਨਾਨਕੀ ਦੀ ਸਲਾਹ ਨਾਲ ਰੱਖ ਲਈ ਗਈ, ਧੀਰ ਮੱਲ ਬਕਾਲਿਉਂ ਕਰਤਾਰਪੁਰ ਆ ਗਿਆ ਅਤੇ ਗੁਰੂ ਤੇਗ਼ ਬਹਾਦਰ ਦੀ ਵਡਿਆਈ ਚਾਰੇ ਪਾਸੇ ਫੈਲ ਗਈ। ਇਸੇ ਦੌਰਾਨ ਗੁਰੂ ਜੀ ਨੂੰ ਅੰਮ੍ਰਿਤਸਰ ਅਤੇ ਕੀਰਤਪੁਰ ਦੀਆਂ ਸੰਗਤਾਂ ਨੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਸੋ ਗੁਰੂ ਜੀ ਮੱਖਣ ਸ਼ਾਹ, ਆਦਿਕ ਕੁਝ ਮੁਖੀ ਸਿੱਖਾਂ ਅਤੇ ਪਰਿਵਾਰ ਸਮੇਤ ਅੰਮ੍ਰਿਤਸਰ (ਹਰਿਮੰਦਰ) ਦੀ ਯਾਤਰਾ ਲਈ ਤੁਰ ਪਏ।

ਜਦੋਂ ਗੁਰੂ ਜੀ ਅੰਮ੍ਰਿਤਸਰ ਪਹੁੰਚੇ, ਤਾਂ ਉਨ੍ਹਾਂ ਤੋਂ ਡਰ ਕੇ ਸੋਢੀ ਹਰਿ ਜੀ (ਜਿਸ ਦਾ ਹਰਿਮੰਦਰ ਉਤੇ ਕਬਜ਼ਾ ਸੀ) ਦੀ ਸ਼ਹਿ ਉਤੇ ਹਰਿਮੰਦਰ ਦੇ ਪੁਜਾਰੀਆਂ ਨੇ ਹਰਿਮੰਦਰ ਦੇ ਕੁਆੜ ਬੰਦ ਕਰ ਲਏ ਅਤੇ ਗੁਰੂ ਅਰਜਨ ਦੇਵ ਦੇ ਸਮੇਂ ਤੋਂ ਚਲੀ ਆ ਰਹੀ ਨਿਰੰਤਰ ਕੀਰਤਨ ਦੀ ਮਰਯਾਦਾ ਭੰਗ ਕਰਕੇ ਕੀਰਤਨ ਵੀ ਤੁਰੰਤ ਬੰਦ ਕਰਵਾ ਦਿੱਤਾ। ਗੁਰੂ ਤੇਗ਼ ਬਹਾਦਰ ਕਾਫ਼ੀ ਦੇਰ ਅਕਾਲ ਤਖ਼ਤ ਦੇ ਕੋਲ ਜਿਸ ਥਾਂ ਅੱਜ

ਕਲ ਥੜਾ ਸਾਹਿਬ ਗੁਰਦੁਆਰਾ ਹੈ, ਉਸ ਥਾਂ ਬੈਠ ਕੇ ਉਡੀਕਦੇ ਰਹੇ ਕਿ ਕੁਆੜ ਸ਼ਾਇਦ ਖੁਲ੍ਹ ਜਾਣ, ਪਰ ਦਰਬਾਰ ਸਾਹਿਬ ਦੇ ਮਸੰਦਾਂ ਦੀ ਗਿਣੀ ਮਿਥੀ ਸਾਜ਼ਸ਼ ਨਾਲ ਬੰਦ ਹੋਏ ਕੁਆੜ ਗੁਰੂ ਜੀ ਦੇ ਓਥੋਂ ਨਿਰਾਸ਼ ਮੁੜ ਜਾਣ ਪਿੱਛੋਂ ਹੀ ਖੋਲ੍ਹੇ ਗਏ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੇ ਉਸ ਵੇਲੇ ਸੋਢੀ ਹਰਿ ਜੀ ਅਤੇ ਉਹਦੇ ਮਸੰਦਾਂ ਦੀ ਆਪਣੇ ਪ੍ਰਤੀ ਈਰਖਾ ਤੋਂ ਪ੍ਰੇਰਤ ਹੋ ਕੇ ਆਖਿਆ "ਅੰਮ੍ਰਿਤਸਰੀਏ ਅੰਦਰ ਸੜੀਏ"[22], ਪਰ ਜਿਵੇਂ ਭਾਈ ਵੀਰ ਸਿੰਘ[23] ਨੇ ਸਪਸ਼ਟ ਕੀਤਾ ਹੈ, ਇਹ ਸਰਾਪ ਅੰਮ੍ਰਿਤ-ਸਰੋਵਰ ਉਤੇ ਕਬਜ਼ਾ ਕਰਨ ਵਾਲੇ ਮਸੰਦਾਂ ਪ੍ਰਥਾਇ ਹੈ ਨਾ ਕਿ ਅੰਮ੍ਰਿਤਸਰ ਨਗਰ ਦੀ ਸਮੂਹ ਸੰਗਤ ਬਾਰੇ।

ਇਤਨਾ ਆਖ ਕੇ ਗੁਰੂ ਜੀ "ਵੱਲੇ ਪਿੰਡ" ਚਲੇ ਗਏ, ਜਿੱਥੇ ਅੰਮ੍ਰਿਤਸਰ ਦੀਆਂ ਅਨੇਕਾਂ ਮਾਈਆਂ ਬੀਬੀਆਂ ਪੈਦਲ ਚੱਲ ਕੇ ਗੁਰੂ ਜੀ ਦੇ ਚਰਨਾਂ ਵਿਚ ਪਹੁੰਚੀਆਂ ਅਤੇ ਬੇਅੰਤ ਅਰਦਾਸ-ਭੇਟ ਤੋਂ ਇਲਾਵਾ ਗੁਰੂ-ਪਰਿਵਾਰ ਅਤੇ ਸਿੱਖ-ਸੰਗਤ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਉਨ੍ਹਾਂ ਦੀ ਸੇਵਾ ਉੱਤੇ ਖ਼ੁਸ਼ ਹੋ ਕੇ ਅੰਮ੍ਰਿਤਸਰ ਦੀਆਂ ਮਾਈਆਂ ਨੂੰ ਇਹ ਵਰ ਦਿੱਤਾ, "ਮਾਈਆਂ ਰੱਬ ਰਜਾਈਆਂ"। ਜਦੋਂ ਸੋਢੀ ਹਰਿ ਜੀ ਨੂੰ ਇਸ ਘਟਨਾ ਦੇ ਵੇਰਵੇ ਦਾ ਪਤਾ ਲੱਗਾ ਕਿ ਗੁਰੂ ਜੀ ਉਹਦੇ ਮਸੰਦਾਂ ਦੇ ਮੰਦੇ-ਵਤੀਰੇ ਕਾਰਨ ਵੱਲੇ-ਪਿੰਡ ਚਲੇ ਗਏ ਹਨ, ਤਾਂ ਉਹ ਕੁਝ ਸਰਾਪ ਤੋਂ ਡਰਦਾ ਗੁਰੂ ਜੀ ਦੇ ਪਿੱਛੇ-ਪਿੱਛੇ ਵੱਲੇ-ਪਿੰਡ ਪਹੁੰਚਾ ਅਤੇ ਹਰਿਮੰਦਰ ਦੇ ਕੁਆੜ ਨਾ ਖੋਲ੍ਹਣ ਦਾ ਕਾਰਨ ਮੁਗ਼ਲ ਹਕੂਮਤ ਦੇ ਸੂਹੀਆਂ[24] ਦਾ ਡਰ ਦੱਸਿਆ ਅਤੇ ਆਪਣੇ ਮਸੰਦਾਂ ਦੁਆਰਾ ਹੋਈ ਨਿਰਾਦਰੀ ਲਈ ਖ਼ਿਮਾ ਮੰਗੀ।

ਵੱਲਾ-ਪਿੰਡ ਤੋਂ ਗੁਰੂ ਜੀ ਗੁਰੂ ਅਮਰ-ਅੰਸ਼ ਭਾਈ ਦੁਆਰਕਾ ਦਾਸ ਦੀ ਮਨੋ-ਕਾਮਨਾ ਪੂਰੀ ਕਰਨ ਲਈ ਗੋਇੰਦਵਾਲ ਪਹੁੰਚੇ ਅਤੇ ਉਥੋਂ ਖਡੂਰ ਸਾਹਿਬ, ਤਰਨਤਾਰਨ, ਆਦਿਕ ਗੁਰਦੁਆਰਿਆਂ ਦੀ ਯਾਤਰਾ ਕਰਦੇ ਹੋਏ ਵਾਪਸ ਬਕਾਲੇ ਆ ਗਏ।

ਕਿਉਂਕਿ ਗੁਰੂ ਜੀ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦੀ ਚੜ੍ਹਦੀ-ਕਲਾ ਨੂੰ ਵੇਖ ਕੇ ਧੀਰ-ਮੱਲ ਈਰਖਾ ਵਿਚ ਸੜਦਾ ਬਲਦਾ ਰਹੇ, ਇਸ ਲਈ ਉਨ੍ਹਾਂ ਬਕਾਲੇ ਦੀ ਧਰਤੀ ਤੋਂ ਦੂਰ ਕੀਰਤਪੁਰ[25] ਚਲੇ ਜਾਣ ਦੀ ਤਿਆਰੀ ਕੀਤੀ। ਜਦੋਂ ਗੁਰੂ ਜੀ ਪਰਿਵਾਰ ਅਤੇ ਸਿੱਖ ਸੰਗਤਾਂ ਸਮੇਤ ਸਾਰਾ ਸਾਮਾਨ ਘੋੜਿਆਂ, ਗੇੜਿਆਂ ਆਦਿਕ ਉੱਤੇ ਲੱਦ ਕੇ ਕੀਰਤਪੁਰ ਵਲ ਤੁਰੇ ਜਾ ਰਹੇ ਸਨ, ਤਾਂ ਰਸਤੇ ਵਿਚ ਉਨ੍ਹਾਂ ਨੂੰ ਪਤਾ ਲੱਗਾ ਕਿ ਧੀਰ ਮੱਲ ਦੇ ਘਰੋਂ ਲੁੱਟ ਦੇ ਮਾਲ ਨਾਲ ਆਈ ਗੁਰੂ ਗ੍ਰੰਥ ਸਾਹਿਬ ਦੀ ਆਦਿ-ਬੀੜ ਅਜੇ ਤਕ ਗੁਰੂ-ਪਰਿਵਾਰ ਦੇ ਹੀ ਕੋਲ ਸੀ ਅਤੇ ਧੀਰ ਮੱਲ ਨੂੰ ਵਾਪਸ ਨਹੀਂ ਸੀ ਕੀਤੀ ਗਈ। ਸੋ ਗੁਰੂ ਜੀ ਬਹੁਤ ਨਾਰਾਜ਼ ਹੋਏ ਅਤੇ ਉਨ੍ਹਾਂ ਬਿਆਸਾ ਦਰਿਆ ਪਾਰ ਕਰਦਿਆਂ ਹੀ ਧੀਰ ਮੱਲ ਨੂੰ ਸੰਦੇਸ਼ਾ ਭੇਜਿਆ ਕਿ ਆਪ ਜਾਂ ਆਪਣਾ ਬੰਦਾ ਭੇਜ ਕੇ ਬੀੜ ਵਾਪਸ ਲੈ ਜਾਓ। ਪਰ ਧੀਰ ਮੱਲ ਬਕਾਲੇ ਵਿਚ ਹੋਈ ਮਾਰ ਕੁਟਾਈ ਤੋਂ ਡਰਿਆ ਹੋਇਆ ਸੀ ਅਤੇ ਉਸ ਨੇ ਇਹੋ ਸਮਝਿਆ ਪਈ ਹੁਣ ਗੁਰੂ ਜੀ ਮੈਨੂੰ ਕਰਤਾਰਪੁਰੋਂ ਵੀ ਬਾਹਰ ਰੱਖਣਾ ਚਾਹੁੰਦੇ ਹਨ ਸੋ ਉਹ ਨਾ ਆਇਆ। ਗੁਰੂ

ਜੀ ਨੇ ਆਦਿ-ਬੀੜ ਵਾਲੇ ਸੰਦੂਕ ਨੂੰ ਬਿਆਸਾ ਨਦੀ ਦੇ ਕੰਢੇ ਦੱਬ ਦਿੱਤਾ ਅਤੇ ਧੀਰ ਮੱਲ[26] ਨੂੰ ਦੋਬਾਰਾ ਸੁਨੇਹਾ ਦੇਣ ਉਪਰੰਤ ਕਿ ਆਪਣੀ ਅਮਾਨਤ ਆਣ ਕੇ ਲੈ ਜਾਹ, ਗੁਰੂ ਜੀ ਕੀਰਤਪੁਰ ਚਲੇ ਗਏ।

ਕੀਰਤਪੁਰ ਵਿਚ ਕੁਝ ਦਿਨ ਰਹਿਣ ਉਪਰੰਤ ਗੁਰੂ ਜੀ ਆਪਣੇ ਨਵੇਂ ਵਸਾਏ ਪਿੰਡ "ਨਾਨਕ ਚੱਕ"[27] ਆ ਗਏ। ਇਹੋ ਨਾਨਕੀ-ਚੱਕ ਬਾਅਦ ਵਿਚ ਮਾਖੋਵਾਲ ਅਤੇ ਹੁਣ ਆਨੰਦਪੁਰ ਦੇ ਨਾਮ ਨਾਲ ਪ੍ਰਸਿੱਧ ਹੈ। ਜਿਨ੍ਹਾਂ ਦਿਨਾਂ ਵਿਚ ਗੁਰੂ ਜੀ ਆਨੰਦਪੁਰ ਵਿਚ ਹਵੇਲੀਆਂ ਬਣਵਾ ਰਹੇ ਸਨ, ਇਕ ਮੁਸਲਮਾਨ ਫ਼ਕੀਰ ਮੌਲੇ ਸ਼ਾਹ (ਜੋ ਰੋਪੜ ਦਾ ਪੀਰ ਕਰਕੇ ਪ੍ਰਸਿੱਧ ਸੀ) ਗੁਰੂ ਜੀ ਦੀ ਮਹਿਮਾ ਸੁਣ ਕੇ ਆਨੰਦਪੁਰ ਆਇਆ ਅਤੇ ਹਵੇਲੀਆਂ ਉਸਰਦੀਆਂ ਵੇਖ਼ ਕੇ ਗੁਰੂ ਨੂੰ ਆਖਣ ਲੱਗਾ, ਵੈਰਾਗ ਵੀ ਤੇ ਮੰਦਰ, ਮਸੀਤ, ਆਦਿਕ ਅਸਥਾਨ ਕਿਸੇ ਦੀ ਨਿੱਜੀ ਮਲਕੀਅਤ ਅਖਵਾਉਣ ਦੀ ਥਾਂ ਮਨੁੱਖਤਾ ਦੇ ਪਰਉਪਕਾਰ ਲਈ ਸਰਬ-ਸਾਂਝੀ ਦੌਲਤ ਦਾ ਭਾਗ ਬਣ ਜਾਂਦੇ ਹਨ, ਉਸੇ ਤਰ੍ਹਾਂ ਆਨੰਦਪੁਰ ਦੀਆਂ ਹਵੇਲੀਆਂ ਮਨੁੱਖਤਾ ਦੇ ਉਪਕਾਰ ਹਿਤ ਉਸਾਰੀਆਂ ਗਈਆਂ ਹਨ।

ਤਵਾਰੀਖ਼[28] ਅਨੁਸਾਰ ਆਨੰਦਪੁਰ ਵਿਚ ਗੁਰੂ ਜੀ 26 ਅੱਸੂ 1721 ਬਿਕ੍ਰਮੀ (1664 ਈਸਵੀ ਦੀਆਂ ਬਰਸਾਤਾਂ ਤੋਂ ਪਿੱਛੋਂ) ਨੂੰ ਆਏ ਸਨ। ਕਿਉਂਕਿ ਗੁਰੂ ਜੀ ਨੇ ਪੂਰਬੀ ਭਾਰਤ ਦੀ ਯਾਤਰਾ 1665 ਈਸਵੀ ਦੀਆਂ ਬਰਸਾਤਾਂ ਮੁੱਕਣ ਤੋਂ ਪਿੱਛੋਂ ਆਰੰਭ ਕੀਤੀ, ਸੋ ਜਾਪਦਾ ਹੈ ਕਿ ਇਸ ਦੌਰਾਨ ਪੂਰਾ ਇਕ ਵਰ੍ਹਾ ਗੁਰੂ ਜੀ ਆਨੰਦਪੁਰ ਨੂੰ ਵਸਾਉਣ ਅਤੇ ਇਮਾਰਤਾਂ ਆਦਿਕ ਬਣਵਾਉਣ ਵਿਚ ਰੁੱਝੇ ਰਹੇ। ਬੇਸ਼ਕ ਇਮਾਰਤਾਂ ਦੀ ਉਸਾਰੀ ਲਈ ਬੇਅੰਤ ਧਨ ਵੀ ਖ਼ਰਚ ਕੀਤਾ ਗਿਆ, ਪਰ ਇਮਾਰਤ-ਸਾਜ਼ੀ ਦੇ ਮਾਹਿਰ ਕਈ ਸਿੱਖਾਂ ਨੇ ਸੇਵਾ-ਭਾਵ ਨਾਲ ਹੀ ਕੰਮ ਕੀਤਾ। ਗੁਰੂ ਤੇਗ਼ ਬਹਾਦਰ ਨਵਾਂ ਨਗਰ ਵਸਾਉਣ ਲਈ ਅਸਧਾਰਨ ਸੂਝ ਅਤੇ ਸੋਝੀ ਰੱਖਦੇ ਸਨ। ਉਹ ਕੇਵਲ ਗੁਰੂ-ਪਰਿਵਾਰ ਲਈ ਹੀ ਹਵੇਲੀਆਂ ਨਹੀਂ ਸਨ ਬਣਾ ਰਹੇ, ਸਗੋਂ ਨੇੜ-ਭਵਿੱਖ ਵਿਚ ਉਨ੍ਹਾਂ ਨੂੰ ਪਤਾ ਸੀ ਕਿ ਉਸ ਨਗਰ ਵਿਚ ਹਰ ਪਰਕਾਰ ਦੀ ਹੁਨਰੀ ਅਤੇ ਸੈਨਿਕ ਸਿੱਖਿਆ ਲਈ ਵੀ ਕੇਂਦਰ ਖੋਲ੍ਹਣ ਦੀ ਲੋੜ ਪੈਣੀ ਸੀ। ਇਸੇ ਤਰ੍ਹਾਂ ਧਰਮ-ਸ਼ਾਸਤਰ ਅਤੇ ਗੁਰਬਾਣੀ ਦੇ ਗੁਰਮਤਿ ਦੇ ਅਧਿਐਨ ਲਈ ਵੀ ਆਨੰਦਪੁਰ ਨਗਰ ਦੇ ਕੇਂਦਰੀ ਧਰਮ-ਅਸਥਾਨ ਅਤੇ ਰਿਹਾਇਸ਼ ਆਦਿਕ ਲਈ ਗਲੀਆਂ ਬਾਜ਼ਾਰਾਂ ਦੀ ਵਿਉਂਤ ਸੁਚੱਜੇ-ਢੰਗ ਨਾਲ ਤਿਆਰ ਕੀਤੀ।

ਕਿਉਂਕਿ ਆਨੰਦਪੁਰ ਇਕ ਸਾਲ ਦੇ ਅੰਦਰ-ਅੰਦਰ ਕੇਵਲ ਇਕ ਉਜੜੇ ਥੇਹ ਤੋਂ ਉਜਲੇ ਨਗਰ ਵਿਚ ਹੀ ਨਹੀਂ ਸੀ ਬਦਲਿਆ, ਸਗੋਂ ਉਥੇ ਗੁਰੂ ਜੀ ਦੀ ਮਹਾਨ ਸ਼ਖ਼ਸੀਅਤ ਦੇ ਪ੍ਰਭਾਵ ਹੇਠ ਰੋਜ਼ਾਨਾ ਸ਼ਬਦ-ਕੀਰਤਨ ਅਤੇ ਗੁਰ-ਉਪਦੇਸ਼ ਦੀ ਪਰੰਪਰਾ ਵੀ ਤੁਰ ਪਈ ਸੀ, ਇਸ ਲਈ ਆਨੰਦਪੁਰ ਦੇ ਨੇੜੇ ਕੀਰਤਪੁਰ ਵਿਚ ਰਹਿਣ ਵਾਲੇ ਉਨ੍ਹਾਂ ਦੇ ਸ਼ਰੀਕੇ ਭਾਈਚਾਰੇ ਨੂੰ ਗੁਰੂ ਜ਼ੀ ਦੀ ਵਡਿਆਈ ਵੇਖ ਕੇ ਫੇਰ ਨਵੇਂ ਸਿਰਿਉਂ ਈਰਖਾ ਜਾਗੀ। ਬੇਸ਼ਕ ਗੁਰੂ ਜੀ ਦਾ ਕਿਸੇ ਨਾਲ ਵੀ ਕੋਈ ਸ਼ਰੀਕਾ ਨਹੀਂ ਸੀ ਅਤੇ ਉਹ ਬੇਗਾਨਿਆਂ ਨੂੰ ਵੀ ਆਪਣੇ ਹੀ ਸਮਝਦੇ ਸਨ, ਫੇਰ ਵੀ ਇਕ

ਪਾਸੇ ਧੀਰ ਮੱਲ, ਦੂਜੇ ਪਾਸੇ ਸੂਰਜ ਮੱਲ ਅਤੇ ਤੀਜੇ ਪਾਸੇ ਰਾਮ ਰਾਏ, ਮੀਣਾ ਹਰਿ ਜੀ, ਆਦਿਕ ਗੁਰੂ ਤੇਗ਼ ਬਹਾਦਰ ਦੀ ਚੜ੍ਹਦੀ-ਕਲਾ ਨੂੰ ਢਾਹ ਲਾਉਣ ਲਈ ਗੋਂਦਾਂ ਗੁੰਦਦੇ ਰਹਿੰਦੇ ਸਨ। ਉਨ੍ਹਾਂ ਆਪੋ ਆਪਣੇ ਇਲਾਕੇ ਵਿਚ ਅਣਗਿਣਤ ਮਸੰਦਾਂ ਨੂੰ ਰਿਸ਼ਵਤ ਦੇ ਕੇ ਆਪਣੀ ਸਿੱਖੀ-ਸੇਵਕੀ ਚਲਾਈ ਹੋਈ ਸੀ ਅਤੇ ਧੀਰ ਮੱਲ, ਆਦਿਕ ਨੇ ਪੰਜਾਬ ਦੇ ਵੱਖ-ਵੱਖ ਇਲਾਕਿਆਂ ਤੋਂ ਇਲਾਵਾ ਪੂਰਬੀ ਭਾਰਤ ਵਿਚ ਵੀ ਕਈ ਮਸੰਦਾਂ ਰਾਹੀਂ ਭੋਲੇ ਭਾਲੇ ਸਿੱਖਾਂ ਨੂੰ ਗੁਮਰਾਹ ਕਰਨ ਦਾ ਜਤਨ ਕੀਤਾ ਸੀ। ਪਰ, ਕਿਉਂਕਿ ਗੁਰੂ ਹਰਿ ਗੋਬਿੰਦ ਦੇ ਸਮੇਂ ਪੂਰਬ ਦੇ ਕੁਝ ਇਲਾਕਿਆਂ ਵਿਚ ਭਾਈ ਗੁਰਦਾਸ ਅਤੇ ਕਈ ਹੋਰ ਪ੍ਰਚਾਰਕਾਂ ਦੁਆਰਾ ਲੋਕਾਂ ਵਿਚ ਗੁਰਮਤਿ ਦੇ ਭਾਵ ਦ੍ਰਿੜ੍ਹ ਕੀਤੇ ਗਏ ਸਨ, ਇਸ ਲਈ ਧੀਰ ਮੱਲ ਅਤੇ ਮੀਣੇ ਹਰਿ ਜੀ ਵਰਗੇ ਗੁਰਮਤਿ ਵਿਰੋਧੀ ਅਤੇ ਆਪੇ-ਬਣੇ-ਗੁਰੂਆਂ ਦੀ ਦਾਲ ਕਿਤੇ ਪਾਸੇ ਵੀ ਨਾ ਗਲ ਸਕੀ। ਫੇਰ ਵੀ ਗੁਰੂ ਜੀ ਦੀ ਪਾਰਦਰਸ਼ੀ-ਨਜ਼ਰ ਨੇ ਇਹ ਵੇਖ ਲਿਆ ਸੀ ਕਿ ਪੰਜਾਬ ਅਤੇ ਭਾਰਤ ਦੇ ਵੱਖ-ਵੱਖ ਇਲਾਕਿਆਂ ਵਿਚ ਗੁਰੂ ਨਾਨਕ ਦੇਵ ਦੁਆਰਾ ਲਗਾਏ ਗਏ ਸਿੱਖੀ ਦੇ ਬੂਟੇ ਨੂੰ ਚੰਗੀ ਤਰ੍ਹਾਂ ਗੋਡ ਕੇ ਮੁੜ ਪਾਣੀ ਦੇਣ ਦੀ ਲੋੜ ਹੈ, ਤਾਂ ਜੋ ਇਹ ਬੂਟਾ ਰਹਿੰਦੀ ਦੁਨੀਆਂ ਤਕ ਖਿੜਿਆ ਮਹਿਕਦਾ ਰਹੇ।

ਇਸ ਮਹਾਨ ਉਦੇਸ਼ ਨੂੰ ਮੁਖ ਰੱਖ ਕੇ ਗੁਰੂ ਜੀ ਨੇ ਪੂਰਬ ਦੀ ਯਾਤਰਾ ਆਰੰਭ ਕੀਤੀ। ਗੁਰੂ ਨਾਨਕ ਦੇਵ ਤੋਂ ਬਾਅਦ ਕਿਸੇ ਵੀ ਗੁਰੂ-ਵਿਅਕਤੀ ਨੇ ਬੰਗਾਲ, ਉੜੀਸਾ, ਆਦਿਕ ਵਿਚ ਆਪ ਜਾ ਕੇ ਧਰਮ-ਪ੍ਰਚਾਰ ਨਹੀਂ ਸੀ ਕੀਤਾ, ਸੋ ਇਸ ਪੱਖ ਤੋਂ ਨੌਵੇਂ ਗੁਰੂ ਦੀ ਮਹਾਨ ਦੇਣ ਹੈ।

**(ਅ) ਧਰਮ ਪ੍ਰਚਾਰ ਦੁਆਰਾ ਜਗਤ ਉੱਦਾਰ**

ਵੈਸੇ ਤਾਂ ਗੁਰੂ ਤੇਗ਼ ਬਹਾਦਰ ਦੀ ਗੁਰਗੱਦੀ ਦਾ ਕੁੱਲ ਸਮਾਂ ਧਰਮ ਪ੍ਰਚਾਰ ਵਿਚ ਹੀ ਗੁਜ਼ਰਿਆ, ਪਰ 1665 ਈਸਵੀ ਤੋਂ 1671 ਈਸਵੀ ਤੱਕ ਉਨ੍ਹਾਂ ਪੰਜਾਬ, ਯੂ.ਪੀ., ਬਿਹਾਰ, ਬੰਗਾਲ, ਆਸਾਮ, ਉੜੀਸਾ ਅਤੇ ਇਸੇ ਤਰ੍ਹਾਂ 1972 ਜਾਂ 1973 ਈਸਵੀ ਤੋਂ ਆਪਣੀ ਗ੍ਰਿਫਤਾਰੀ ਤਕ ਮਾਲਵਾ ਦੇਸ਼ ਆਦਿਕ ਦੇ ਲੰਮੇ ਰਟਨ ਦੁਆਰਾ ਜਿਤਨਾ ਧਰਮ ਪ੍ਰਚਾਰ ਅਤੇ ਦੀਨਾਂ ਦੁਖੀਆਂ ਦਾ ਉੱਦਾਰ ਕੀਤਾ, ਉਸ ਦੇ ਵੇਰਵੇ ਬਾਰੇ ਵੀ ਇਕ ਪੂਰਾ ਗ੍ਰੰਥ ਲਿਖਿਆ ਜਾ ਸਕਦਾ ਹੈ।

ਸੰਖੇਪ ਵਿਚ ਇਸ ਲੰਮੇ ਦੇਸ਼ ਰਟਨ ਦੁਆਰਾ ਧਰਮ ਪ੍ਰਚਾਰ ਅਤੇ ਜਗਤ ਉੱਦਾਰ ਦਾ ਵੇਰਵਾ ਹੇਠ ਲਿਖੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

(i) ਆਨੰਦਪੁਰ (ਮਾਖੋਵਾਲ) ਤੋਂ ਢਾਕਾ
(ii) ਢਾਕੇ ਤੋਂ ਆਸਾਮ
(iii) ਆਸਾਮ ਤੋਂ ਉੜੀਸਾ ਅਤੇ ਵਾਪਸ ਆਨੰਦਪੁਰ
(iv) ਮਾਲਵਾ ਦੇਸ਼ ਦਾ ਰਟਨ

**(i) ਆਨੰਦਪੁਰ (ਮਾਖੋਵਾਲ) ਤੋਂ ਢਾਕਾ**

ਆਨੰਦਪੁਰ (ਮਾਖੋਵਾਲ) ਨੂੰ ਵਸਾਉਣ ਉਪਰੰਤ ਅਤੇ ਗੁਰੂ-ਘਰ ਦੀਆਂ ਇਮਾਰਤਾਂ ਨੂੰ ਉਸਾਰਨ ਤੋਂ ਪਿੱਛੋਂ 1665 ਈਸਵੀ ਦੀਆਂ ਬਰਸਾਤਾਂ ਖ਼ਤਮ ਹੋਣ ਦੇ

ਦਿਨਾਂ ਵਿਚ ਗੁਰੂ ਤੇਗ਼ ਬਹਾਦਰ ਨੇ ਪੂਰਬੀ ਭਾਰਤ ਦੀ ਯਾਤਰਾ ਆਰੰਭ ਕੀਤੀ। ਜਦੋਂ ਕੀਰਤਪੁਰ ਤੋਂ ਲਗਭਗ ਤਿੰਨਾਂ ਮੀਲਾਂ ਦੀ ਵਿੱਥ ਉਤੇ ਗੁਰੂ ਜੀ ਦਾ ਸਤਿਸੰਗੀ ਕਾਫ਼ਲਾ ਪਹੁੰਚਿਆ, ਤਾਂ ਬੇ-ਮੁਹਾਰੀਆਂ ਬਰਸਾਤਾਂ ਨਾਲ ਤਬਾਹ ਹੋਏ ਪਿੰਡਾਂ ਦਾ ਕਰੁਣਾਮਈ ਦ੍ਰਿਸ਼ ਵੇਖ ਕੇ ਗੁਰੂ ਜੀ ਨੇ ਆਪਣੇ ਕੋਸ਼ਪਤੀ (ਖ਼ਜ਼ਾਨਚੀ)[29] ਨੂੰ ਹੁਕਮ ਦਿੱਤਾ ਕਿ ਉਹ ਗੁਰੂ ਕੀ ਗੋਲਕ ਦੁਆਰਾ ਖੁਲ੍ਹੇ-ਦਿਲ ਨਾਲ ਬੇ-ਘਰ ਹੋਏ ਲੋਕਾਂ ਨੂੰ ਮੁੜ ਵਸਾਉਣ ਵਿਚ ਉਨ੍ਹਾਂ ਦੀ ਸਹਾਇਤਾ ਕਰੇ।

ਓਥੋਂ ਗੁਰੂ ਜੀ ਰੋਪੜ ਰਾਹੀਂ ਸੈਫ਼ਾਬਾਦ ਪਹੁੰਚੇ, ਜਿੱਥੋਂ ਦੇ ਖ਼ੁਦਾਪ੍ਰਸਤ ਨਵਾਬ ਸੈਫ਼ਉਦੀਨ ਨਾਲ ਰੂਹਾਨੀ ਮਸਲਿਆਂ ਬਾਰੇ ਬਚਨ-ਬਿਲਾਸ ਕਰਦਿਆਂ ਕਈ ਦਿਨ ਸਤਿਸੰਗ ਹੁੰਦਾ ਰਿਹਾ। ਸੈਫ਼ਉਦੀਨ ਉਤੇ ਗੁਰੂ ਜੀ ਦੀ ਸ਼ਖ਼ਸੀਅਤ ਦਾ ਇਤਨਾ ਡੂੰਘਾ ਪ੍ਰਭਾਵ ਪਿਆ ਕਿ ਉਹ ਸਦਾ ਲਈ ਗੁਰੂ-ਘਰ ਦਾ ਸ਼ਰਧਾਲੂ ਹੋ ਗਿਆ। ਆਪਣੀ ਸ਼ਹੀਦੀ ਤੋਂ ਪਹਿਲਾਂ ਜਦੋਂ ਗੁਰੂ ਜੀ ਕਸ਼ਮੀਰੀ ਪੰਡਿਤਾਂ ਦੀ ਫਰਿਆਦ ਸੁਣ ਕੇ ਆਨੰਦਪੁਰੋਂ ਦਿੱਲੀ ਵਲ ਤੁਰੇ ਸਨ, ਓਦੋਂ ਵੀ ਸੈਫ਼ਉਦੀਨ ਨੇ ਗੁਰੂ ਜੀ ਨੂੰ ਬਿਨਾਂ ਕਿਸੇ ਡਰ ਜਾਂ ਲਾਲਚ ਦੇ ਕਈ ਹਫ਼ਤੇ ਆਪਣੇ ਪਾਸ ਰੱਖਿਆ ਸੀ।

ਸੈਫ਼ਾਬਾਦ ਤੋਂ ਗੁਰੂ ਜੀ ਕੈਥਲ[30] ਪਹੁੰਚੇ, ਜਿੱਥੋਂ ਦੇ ਇਕ ਤਰਖਾਣ ਸਿੱਖ ਦੀ ਬੇਨਤੀ ਨੂੰ ਮੰਨਦੇ ਹੋਇਆਂ ਗੁਰੂ ਜੀ ਨੇ ਸਭ ਸੰਗਤਾਂ ਸਹਿਤ ਗੁਰੂ ਨਾਨਕ ਦੇਵ ਦਾ ਪੁਰਬ ਮਨਾਇਆ। ਜਦੋਂ ਉਸ ਸ਼ਰਧਾਲੂ ਸਿੱਖ ਨੇ ਗੁਰੂ ਜੀ ਪਾਸੋਂ ਸਿੱਖ-ਧਰਮ ਨਾਲ ਸੰਬੰਧਿਤ ਗੁਰਪੁਰਬਾਂ ਦਾ ਵੇਰਵਾ ਪੁੱਛਿਆ, ਤਾਂ ਗੁਰੂ ਜੀ ਨੇ ਇਹ ਆਖ ਕੇ ਪਈ "ਜਿਸ ਦਿਨ ਸੰਗਤ ਦਾ ਜੋੜ ਮੇਲ ਹੋਵੇ, ਓਸ ਦਿਨ ਸਦੀਵ ਹੀ ਗੁਰਪੁਰਬ ਹੈ"[31], ਜਾਣੋਂ ਸਿੱਖ-ਧਰਮ ਵਿਚ ਸੰਗਤ ਨੂੰ ਗੁਰੂ ਦੇ ਬਰਾਬਰ ਹੀ ਮਾਨਤਾ ਪ੍ਰਦਾਨ ਕਰ ਦਿੱਤੀ। ਕੈਥਲ ਅਤੇ ਧਨੌਰ ਦੇ ਨੇੜੇ ਬਹਿਰ-ਜੱਖ[32] ਨਾਮੀ ਗ੍ਰਾਮ ਵਿਚ ਗੁਰੂ ਜੀ ਨੇ ਦਿਲਸੁਖ ਨਾਮ ਦੇ ਇਕ ਸਿੱਖ ਨੂੰ ਗ੍ਰਿਹਸਥ-ਜੀਵਨ ਦਾ ਮਹੱਤਵ ਦਰਸਾ ਕੇ ਉਸ ਦੇ ਮਨ ਦੀ ਉਪਰਾਮਤਾ ਨੂੰ ਦੂਰ ਕੀਤਾ। ਇਸੇ ਤਰ੍ਹਾਂ ਬਾਰਨੇ ਗ੍ਰਾਮ ਦੇ ਇਕ ਰਾਹਕ ਨੂੰ ਸੰਸਾਰਕ ਝਮੇਲਿਆਂ ਵਿਚ ਮਾਨਸਿਕ ਬੇਚੈਨੀ ਤੋਂ ਬਚਣ ਲਈ ਸਤਿਸੰਗ ਵਿਚ ਹਾਜ਼ਰ ਹੋਣ ਦਾ ਉਪਦੇਸ਼ ਕੀਤਾ। ਗੁਰਪ੍ਰਤਾਪ ਸੂਰਜ[33] ਗ੍ਰੰਥ ਦੇ ਕਰਤਾ ਅਨੁਸਾਰ ਗੁਰੂ ਜੀ ਨੇ ਉਸ ਰਾਹਕ ਤੋਂ ਤੰਬਾਕੂ ਦਾ ਸੇਵਨ ਵੀ ਛੁਡਾਇਆ।

ਜਦੋਂ ਗੁਰੂ ਜੀ ਕਰਨ-ਖੇੜ[34] ਗ੍ਰਾਮ ਵਿਚ ਪਹੁੰਚੇ, ਉਥੇ ਗਰੀਬ ਬ੍ਰਾਹਮਣਾਂ ਦੀ ਆਰਥਕ ਹਾਲਤ ਸੁਧਾਰਨ ਲਈ ਉਨ੍ਹਾਂ ਬ੍ਰਾਹਮਣਾਂ ਦੀ ਮਨੋ-ਕਾਮਨਾ ਅਨੁਸਾਰ ਤਾਂਬੇ ਦੇ ਇਕ ਪੱਤਰੇ ਉਤੇ ਆਪਣਾ ਹੁਕਮ-ਨਾਮਾ ਲਿਖ ਕੇ ਦਿੱਤਾ। ਇਨ੍ਹਾਂ ਛੋਟੇ ਛੋਟੇ ਨਗਰਾਂ ਵਿੱਚੋਂ ਹੁੰਦੇ ਹੋਏ ਗੁਰੂ ਜੀ ਸੂਰਜ-ਗ੍ਰਹਿਣ ਦੇ ਮੇਲੇ ਸਮੇਂ ਕੁਰੂਕਸ਼ੇਤਰ ਪਹੁੰਚੇ।

ਜਿਸ ਤਰ੍ਹਾਂ ਗੁਰੂ ਨਾਨਕ ਦੇਵ ਨੇ ਕੁਰੂਕਸ਼ੇਤਰ ਵਿਚ ਬ੍ਰਾਹਮਣਾਂ ਦਾ ਭਰਮ ਦੂਰ ਕੀਤਾ ਸੀ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਨੇ ਭੁੱਲੇ ਭਟਕੇ ਲੋਕਾਂ ਨੂੰ ਗੁਰਮਤਿ ਦਾ ਸਿੱਧਾ ਤੇ ਸਰਲ ਮਾਰਗ ਦਰਸਾਇਆ। ਗੁਰੂ ਜੀ ਦੀ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਕਈ ਸਾਧੂ ਸੰਤ "ਤੀਰਥ ਕਰਿਬੈ ਕੀ ਅਭਿਲਾਖਾ"[35] ਨਾਲ ਗੁਰੂ ਜੀ ਦੇ ਨਾਲ ਹੋ ਤੁਰੇ।

ਪਰ ਜਿਵੇਂ ਗੁਰੂ ਅਮਰਦਾਸ ਦੀ ਤੀਰਥ ਯਾਤਰਾ ਬਾਰੇ ਗੁਰੂ ਰਾਮਦਾਸ ਨੇ ਆਪਣੀ ਬਾਣੀ ਦੁਆਰਾ ਸਾਖੀ ਭਰੀ ਹੈ ਕਿ ਉਨ੍ਹਾਂ ਲੋਕਾਂ ਦੇ ਉਦਾਰ ਲਈ (ਸਭ ਲੋਕ ਉਧਰਨ ਅਰਥਾ)[36] ਤੀਰਥ ਯਾਤਰਾ ਦਾ ਉਦਮ ਕੀਤਾ ਸੀ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਨੇ ਤੀਰਥਾਂ ਦਾ ਗਮਨ ਕੇਵਲ ਜਗਤ ਦੇ ਉਦਾਰ ਨੂੰ ਮੁੱਖ ਰੱਖ ਕੇ ਹੀ ਕੀਤਾ ਸੀ। ਸੋ ਇਸ ਤੀਰਥ ਗਮਨ ਜਾਂ ਦੇਸ਼-ਰਟਨ ਦੇ ਦੌਰਾਨ ਗੁਰੂ ਜੀ ਨੇ ਜਿੱਥੇ ਕਿਤੇ ਵੀ ਕੋਈ ਲੋੜਵੰਦ, ਗਰੀਬ ਜਾਂ ਦੁਖੀ ਦੇਖਿਆ, ਉਨ੍ਹਾਂ ਗੁਰੂ ਕੀ ਗੋਲਕ ਦੀਆਂ ਸਾਰੀਆਂ ਤਣੀਆਂ ਖੋਲ੍ਹ ਦਿੱਤੀਆਂ। ਉਦਾਹਰਨ ਵਜੋਂ ਜਦੋਂ ਗੁਰੂ ਜੀ ਕੁਰੂਕਸ਼ਤਰ ਤੋਂ ਬਾਨਿਕਪੁਰ (ਬਦਰਪੁਰ) ਪਹੁੰਚੇ, ਤਾਂ ਉਨ੍ਹਾਂ ਇਕ ਬਦਰ (ਥੈਲੀ) ਬੇਅੰਤ ਧਨ ਨਾਲ ਭਰ ਕੇ ਇਕ ਰਾਹਕ ਨੂੰ ਇਸ ਮਨੋਰਥ ਨਾਲ ਦਿੱਤੀ ਕਿ ਉਹ ਲੋਕਾਂ ਦੇ ਪਰਉਪਕਾਰ ਲਈ ਦਰਖ਼ਤ ਅਤੇ ਖੂਹ ਲਗਾਵੇਗਾ। ਉਸੇ "ਬਦਰ"[37] ਜਾਂ ਥੈਲੀ ਦੀ ਬਖ਼ਸ਼ਿਸ਼ ਕਾਰਨ ਉਸ ਨਗਰ ਦਾ ਨਾਮ ਬਦਰਪੁਰ ਪ੍ਰਸਿੱਧ ਹੋਇਆ। ਬਦਰਪੁਰ ਤੋਂ ਸੁਢੈਲ ਹੁੰਦੇ ਹੋਏ ਗੁਰੂ ਜੀ ਕੜ-ਮਾਣਕਪੁਰ ਪਹੁੰਚੇ, ਜਿੱਥੇ ਮਲੂਕ ਦਾਸ ਨਾਮ ਜੋਗੀ ਰਾਜ ਸਿੱਧ ਵੈਸ਼ਨੋ ਦਾ ਮਾਸ ਖਾਣ ਜਾਂ ਨਾ ਖਾਣ ਬਾਰੇ ਭਰਮ ਦੂਰ ਕੀਤਾ।

ਕੜ-ਮਾਣਕਪੁਰ ਤੋਂ ਗੁਰੂ ਜੀ ਮਥਰਾ, ਫੇਰ ਆਗਰੇ, ਇਟਾਵੇ, ਕਾਨ੍ਹਪੁਰ ਅਤੇ ਉਥੋਂ ਅੱਗੇ ਪ੍ਰਯਾਗ (ਅਲਾਹਾਬਾਦ) ਜਾ ਡੇਰਾ ਕੀਤਾ। ਪ੍ਰਯਾਗ ਵਿਚ ਗੁਰੂ ਜੀ ਕਈ ਮਹੀਨੇ ਰਹੇ। ਗੁਰੂ ਜੀ ਨੇ ਪ੍ਰਯਾਗ ਜਾਂ ਤ੍ਰਿਬੇਣੀ ਵਿਚ ਗਰੀਬ ਗੁਰਬੇ ਨੂੰ ਬਹੁਤ ਦਾਨ-ਪੁੰਨ ਕੀਤਾ। ਗੁਰੂ ਗੋਬਿੰਦ ਸਿੰਘ ਨੇ ਵੀ ਤ੍ਰਿਬੇਣੀ ਵਿਚ ਕੀਤੇ ਦਾਨ-ਪੁੰਨ ਬਾਰੇ ਗਵਾਹੀ ਦਿੱਤੀ ਹੈ :-

*ਮੁਰ ਪਿਤਾ ਪੂਰਬਿ ਕੀਯਸਿ ਪਯਾਨਾ।*
*ਭਾਂਤਿ ਭਾਂਤਿ ਕੇ ਤੀਰਥਿ ਨਾਨਾ।*
*ਜਬ ਹੀ ਜਾਤ ਤ੍ਰਿਬੇਣੀ ਭਏ।*
*ਪੁੰਨ ਦਾਨ ਤਿਨ ਕਰਤ ਬਿਤਏ।*

*(ਬਚਿੱਤਰ ਨਾਟਕ)*[38]

ਗੁਰੂ ਗੋਬਿੰਦ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਤ੍ਰਿਬੇਣੀ ਵਿਚ ਹੀ ਮੇਰੇ ਜਨਮ ਦੀ ਆਸ-ਕਿਰਨ ਮੇਰੇ ਮਾਪਿਆਂ ਦੇ ਮਨ ਅੰਦਰ ਜਾਗੀ ਸੀ :-

*"ਤਹੀ ਪ੍ਰਕਾਸ ਹਮਾਰਾ ਭਯੋ"*

ਸੋ ਇਸ ਵਿਚ ਕੋਈ ਸ਼ੰਕਾ ਨਹੀਂ ਕਿ ਚੇਤਰ ਸੁਦੀ ਸੰਕ੍ਰਾਂਤ ਨੂੰ ਗੁਰੂ ਤੇਗ਼ ਬਹਾਦਰ ਅਤੇ ਮਾਤਾ ਗੁਜਰੀ ਆਦਿਕ ਗੁਰੂ ਜੀ ਦਾ ਪਰਿਵਾਰ ਤ੍ਰਿਬੇਣੀ ਵਿਚ ਸਨ। ਇਸ ਸ਼ੁਭ ਅਵਸਰ ਤੇ ਗੁਰੂ ਜੀ ਨੇ ਗਰੀਬ ਗੁਰਬੇ ਨੂੰ ਦਾਨ-ਪੁੰਨ ਕਰਨ ਉਪਰੰਤ ਭਾਰਤ ਦੇ ਵੱਖ-ਵੱਖ ਇਲਾਕਿਆਂ ਵਿੱਚੋਂ ਆਏ ਸਾਧੂਆਂ ਸੰਤਾਂ ਨਾਲ ਵੀ ਬਚਨ-ਬਿਲਾਸ ਕੀਤਾ। ਗੁਰੂ ਜੀ ਦਾ ਦਰਸ਼ਨ ਕਰਕੇ ਸਾਧੂ, ਸੰਤ, ਬ੍ਰਾਹਮਣ, ਗਰੀਬ, ਅਮੀਰ ਸਾਰੇ ਖ਼ੁਸ਼ ਹੋਏ। ਉਸੇ ਸਮੇਂ ਗੁਰੂ ਜੀ ਦੀ ਮਾਤਾ (ਮਾਤਾ ਨਾਨਕੀ) ਨੇ ਪੋਤਰੇ ਦੇ ਜਨਮ ਦਾ ਸੰਕਲਪ ਕੀਤਾ। ਸੋ ਮਾਤਾ ਨਾਨਕੀ ਦੀ ਪੋਤਰੇ ਲਈ ਅਰਦਾਸ ਅਤੇ ਅਨੇਕਾਂ ਸਾਧੂਆਂ ਸੰਤਾਂ ਦੀਆਂ ਅਸ਼ੀਰਵਾਦਾਂ ਅਣਦਿਸਦੇ ਮੰਡਲਾਂ ਦੇ ਸੂਰਜ ਦਾ ਪ੍ਰਕਾਸ਼

ਗੁਰੂ ਘਰ ਵਿਚ ਉਤਾਰਨ ਵਿਚ ਸਫਲ ਹੋ ਗਈਆਂ ਬੇਸ਼ਕ ਅਣਦਿਸਦੇ ਮੰਡਲਾਂ ਦਾ ਇਹ ਸੂਰਜ ਆਪਣੀਆਂ ਸੁਨਹਿਰੀ ਕਿਰਨਾਂ ਸਹਿਤ ਪੋਹ ਸੁਦੀ ਸੰਮਤ (ਸੰਨ 1666 ਈਸਵੀ) ਨੂੰ ਪਟਨੇ ਵਿਚ ਪਰਗਟ ਹੋਇਆ। ਗੁਰੂ ਤੇਗ਼ ਬਹਾਦਰ ਦੀ ਉਮਰ ਉਸ ਸਮੇਂ 45 ਸਾਲਾਂ ਦੇ ਲਗਭਗ ਸੀ। ਉਨ੍ਹਾਂ ਨੂੰ ਖ਼ੁਸ਼ੀ ਤਾਂ ਬੇਅੰਤ ਹੋਈ, ਪਰ ਗੁਰੂ ਜੀ ਦਾ ਜੀਵਨ ਆਦਰਸ਼ ਆਪਣੇ ਪਰਿਵਾਰ ਦੇ ਮੋਹ ਵਿਚ ਫਸਣ ਦੀ ਥਾਂ ਜਗਤ ਦਾ ਉੱਦਾਰ ਕਰਨਾ ਸੀ। ਇਸ ਲਈ ਉਹ ਦੋ ਕੁ ਮਹੀਨੇ ਪ੍ਰਯਾਗ[39] ਰਹਿਣ ਉਪਰੰਤ ਕਾਂਸੀ(ਬਨਾਰਸ) ਵਲ ਤੁਰ ਪਏ।

ਕਾਂਸੀ ਜਾ ਬਨਾਰਸ ਵਿਚ ਵੀ ਗੁਰੂ ਜੀ ਦਾ ਮੇਲ ਭਾਰਤ ਦੇ ਪ੍ਰਸਿੱਧ ਪੰਡਿਤਾਂ ਜਾਂ ਧਰਮ-ਸ਼ਾਸਤਰਾਂ ਦੇ ਖੋਜੀ ਵਿਦਵਾਨਾਂ ਨਾਲ ਹੋਇਆ। ਗੁਰੂ ਜੀ ਨਾਲ ਕਈ ਭੇਖਾਂ ਦੇ ਸੰਨਿਆਸੀਆਂ ਅਤੇ ਦਿਗੰਬਰਾਂ ਨੇ ਬ੍ਰਹਮ ਦੇ ਸਰੂਪ ਬਾਰੇ ਗੋਸ਼ਟੀਆਂ ਵੀ ਕੀਤੀਆਂ :-

*ਸੰਨਿਯਾਸੀ ਬਹੁ ਤਪੀ ਦਿਗੰਬਰ। ਅਨਿਕ ਭੇਖ ਜੋ ਪਹਿਰਤਿ ਅੰਬਰ।*
*ਪੂਛਹਿਂ ਆਨਿ ਬ੍ਰਹਮ ਕੋ ਨਿਰਨੈ। ਨਿਤ ਪ੍ਰਤਿ ਉਤਰ ਸਤਿਗੁਰ ਬਰਨੈ।*
*(ਗੁਰਪ੍ਰਤਾਪ ਸੂਰਜ ਗ੍ਰੰਥ)*[40]

ਬਨਾਰਸ ਵਿਚ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਸਿੱਖੀ ਦਾ ਬੂਟਾ ਲੱਗ ਚੁੱਕਾ ਸੀ। ਸੋ ਗੁਰੂ ਤੇਗ਼ ਬਹਾਦਰ ਦੇ ਆਗਮਨ ਦੀ ਖ਼ਬਰ ਸੁਣ ਕੇ ਦੂਰ-ਦੂਰ ਤੋਂ ਸਿੱਖ ਸੰਗਤਾਂ ਹੁਮ ਹੁਮਾ ਕੇ ਆਈਆਂ। "ਜੌਨਪੁਰ"[41] ਦੀ ਸੰਗਤ ਵੀ ਆਈ। ਗੁਰੂ ਜੀ ਨੇ ਭਾਈ ਗੁਰਬਖ਼ਸ਼ ਸਿੰਘ[42] ਨੂੰ ਇਕ ਮਿਰਦੰਗ ਬਖ਼ਸ਼ ਕੇ ਵਰ ਦਿੱਤਾ ਕਿ ਤੇਰੀ ਬੰਸ ਤੋ ਕੀਰਤਨ-ਕਥਾ ਦਾ ਪਰਵਾਹ ਚਲੇਗਾ। ਇਹ ਵੀ ਆਖਿਆ ਜਾਂਦਾ ਹੈ ਕਿ ਕਾਂਸ਼ੀ ਦੀਆਂ ਸੰਗਤਾਂ ਉਤੇ ਖੁਸ਼ ਹੋ ਕੇ ਗੁਰੂ ਜੀ ਨੇ ਇਕ ਚੋਲਾ ਅਤੇ ਇਕ ਪੁਸਤਕ[43] ਸੰਗਤਾਂ ਦੇ ਪਿਆਰ ਹਿਤ ਬਖ਼ਸ਼ੇ, ਜੋ ਅਜੇ ਤਕ ਉਥੇ ਸੁਰੱਖਿਅਤ ਹਨ।

ਇਕ ਹਵਾਲੇ[44] ਅਨੁਸਾਰ ਗੁਰੂ ਜੀ ਕਾਂਸ਼ੀ ਦੀ ਯਾਤਰਾ ਸਮੇਂ ਮਨੀਕਰਨਪੁਰ ਵੀ ਗਏ, ਜਿੱਥੇ ਵਿਸ਼ਵਨਾਥ ਮਹਾਂਦੇਵ ਦਾ ਮੰਦਰ ਸੀ ਅਤੇ ਜਿਸ ਮੰਦਰ ਨੂੰ ਔਰੰਗਜ਼ੇਬ ਨੇ ਮਜ਼ਬੀ ਤਅੱਸਬ ਵਿਚ ਅੰਨ੍ਹਿਆਂ ਹੋ ਕੇ ਢੁਹਾ ਦਿੱਤਾ ਸੀ।

ਕੁਝ ਦਿਨ ਕਾਂਸ਼ੀ ਵਿਚ ਰਹਿਣ ਉਪਰੰਤ ਗੁਰੂ ਜੀ ਸਸਰਾਮ[45] ਪਹੁੰਚੇ, ਜਿੱਥੋਂ ਦੇ ਚਾਚਾ ਫੱਗੂ ਨੇ ਆਪਣੀ ਹਵੇਲੀ ਦੇ ਦਰਵਾਜ਼ੇ ਗੁਰੂ ਜੀ ਦੇ ਆਉਣ ਦੀ ਤਾਂਘ, ਉਡੀਕ ਅਤੇ ਚਾਅ ਵਿਚ ਇਤਨੇ ਵੱਡੇ ਬਣਵਾਏ ਸਨ ਪਈ ਜਦੋਂ ਗੁਰੂ ਜੀ ਸਸਰਾਮ ਆਉਣ ਤਾਂ ਉਹ ਘੋੜ-ਸੁਆਰ ਗੁਰੂ ਜੀ ਨੂੰ ਘੋੜੇ ਉਤੇ ਚੜ੍ਹੇ-ਚੜ੍ਹਾਇਆਂ ਨੂੰ ਆਪਣੀ ਹਵੇਲੀ ਦੇ ਅੰਦਰ ਲੈ ਜਾਵੇ। ਚਾਚਾ ਫੱਗੂ ਵਰਗੇ ਅਨੇਕਾਂ ਗੁਰਸਿੱਖਾਂ ਅਤੇ ਸ਼ਰਧਾਲੂਆਂ ਦੀ ਸ਼ਰਧਾ-ਭਗਤੀ ਤੋਂ ਇਹੋ ਸਿੱਧ ਹੁੰਦਾ ਹੈ ਕਿ ਗੁਰੂ ਤੇਗ਼ ਬਹਾਦਰ ਨੇ ਪੂਰਬੀ ਭਾਰਤ ਦੀ ਯਾਤਰਾ ਇਸ ਲਈ ਵੀ ਕੀਤੀ ਸੀ ਕਿ ਉਨ੍ਹਾਂ ਦੇ ਹਿਰਦੇ ਵਿਚ ਗੁਰੂ-ਘਰ ਦੇ ਪ੍ਰੇਮੀ ਦੂਰੋਂ ਖਿੱਚਾਂ ਪਾ ਰਹੇ ਸਨ।

ਸਸਰਾਮ ਤੋਂ ਗੁਰੂ ਜੀ ਗਯਾ ਨਾਮੀ ਤੀਰਥ ਉਤੇ ਪਹੁੰਚੇ। ਗਯਾ ਦੇ ਪੰਡਿਆਂ ਨੇ ਆਪਣੀ ਕੁਲ ਦੀ ਰੀਤ ਅਨੁਸਾਰ ਗੁਰੂ ਜੀ ਨੂੰ ਜਨੇਊ ਭੇਟ ਕੀਤੇ, ਪਰ ਗੁਰੂ ਜੀ

ਨੇ ਗੁਰੂ ਨਾਨਕ ਦੇਵ ਵਾਂਗ ਆਤਮਿਕ ਜਨੇਊ ਵਲ ਇਸ਼ਾਰਾ ਕਰਕੇ ਕੱਚੇ-ਸੂਤਰ ਦਾ ਜਨੇਊ ਪਹਿਣਨ ਤੋਂ ਇਨਕਾਰ ਕਰ ਦਿੱਤਾ। ਇਸੇ ਤਰ੍ਹਾਂ ਜਦੋਂ ਪੰਡਿਆਂ ਨੇ ਪਿੱਤਰਾਂ ਦੇ ਕਲਿਆਣ ਹਿਤ ਪਿੰਡ ਭਰਵਾਉਣ ਲਈ ਆਖਿਆ, ਤਦੋਂ ਵੀ ਗੁਰੂ ਜੀ ਨੇ ਇਹੋ ਜਿਹੇ ਫੋਕਟ ਕਰਮਾਂ ਵਿਚ ਉਲਝਣ ਤੋਂ ਇਨਕਾਰ ਕੀਤਾ। ਪਰ ਜਦੋਂ ਪੰਡਿਆਂ ਨੇ ਆਪਣੀ ਗਰੀਬੀ ਦਾ ਵਾਸਤਾ ਪਾ ਕੇ ਗੁਰੂ ਜੀ ਪਾਸੋਂ ਦਾਨ ਮੰਗਿਆ, ਤਾਂ ਗੁਰੂ ਜੀ ਨੇ ਆਪਣੇ ਕੋਲ ਕੇਵਲ ਇਕ ਦਸਤਾਰ ਅਤੇ ਚਾਦਰ ਰੱਖ ਕੇ ਬਾਕੀ ਸਭ ਕੁਝ ਉਨ੍ਹਾਂ ਗਰੀਬ ਬ੍ਰਾਹਮਣਾਂ ਨੂੰ ਲੁਟਾ ਦਿੱਤਾ।[46] ਵੈਸੇ ਜਦੋਂ ਉਹ ਪੰਡੇ ਗੁਰੂ ਜੀ ਦੇ ਸਿੱਖਾਂ ਨੂੰ ਵੀ ਦਾਨ ਲਈ ਪ੍ਰੇਰਨਾ ਕਰਨ ਲੱਗੇ, ਤਾਂ ਗੁਰੂ ਜੀ ਨੇ ਉਨ੍ਹਾਂ ਪੰਡਿਆਂ ਨੂੰ ਵਰਜ ਦਿੱਤਾ।

ਬੁੱਧ ਗਯਾ ਤੋਂ ਗੁਰੂ ਜੀ ਪਟਨੇ[47] ਆਏ। ਕਿਉਂਕਿ ਪਟਨੇ ਵਿਚ ਗੁਰੂ ਨਾਨਕ ਦੇਵ ਵੀ ਆਪਣੀ ਪੂਰਬ ਦੀ ਉਦਾਸੀ ਸਮੇਂ ਕਈ ਮਹੀਨੇ ਰਹੇ ਸਨ ਅਤੇ ਉਨ੍ਹਾਂ ਤੋਂ ਬਾਅਦ ਗੁਰੂ-ਘਰ ਦੇ ਕਈ ਮਸੰਦਾਂ ਅਤੇ ਪ੍ਰਚਾਰਕਾਂ ਨੇ ਵੀ ਗੁਰੂ ਨਾਨਕ ਦੇਵ ਦੁਆਰਾ ਲੱਗੇ ਗੁਰਸਿੱਖੀ ਦੇ ਬੂਟੇ ਨੂੰ ਜੀਵਤ ਰੱਖਿਆ ਸੀ, ਇਸ ਲਈ ਗੁਰੂ ਤੇਗ਼ ਬਹਾਦਰ ਜਦੋਂ ਪਟਨੇ ਪਹੁੰਚੇ, ਗੁਰੂ ਜੀ ਦਾ ਸ਼ਾਨਦਾਰ ਸੁਆਗਤ ਕੀਤਾ ਗਿਆ। ਭਾਈ ਜੈਤਾ, ਰਾਜਾ ਫ਼ਤਹ ਚੰਦ ਮੈਣੀ ਅਤੇ ਅਨੇਕਾਂ ਹੋਰ ਸ਼ਰਧਾਲੂ ਸਿੱਖਾਂ ਦੇ ਪਿਆਰ ਅਤੇ ਸੇਵਾ-ਭਾਵ ਉਤੇ ਖੁਸ਼ ਹੋ ਕੇ ਗੁਰੂ ਜੀ ਲਗਭਗ ਦੋ ਮਹੀਨੇ ਪਟਨੇ ਰਹੇ। ਇਸ ਦੌਰਾਨ ਦੂਰ-ਦੂਰ ਤੋਂ ਸੰਗਤਾਂ ਆਉਂਦੀਆਂ ਰਹੀਆਂ, ਸਤਿਸੰਗ ਹੁੰਦੇ ਰਹੇ ਅਤੇ ਸਿੱਖੀ ਦੀ ਫੁਲਵਾੜੀ ਵਧਦੀ ਫੁਲਦੀ ਰਹੀ। ਅਜੇ ਗੁਰੂ ਗੋਬਿੰਦ ਸਿੰਘ ਦੇ ਪਰਗਟ ਹੋਣ ਵਿਚ ਦੋ ਤਿੰਨ ਮਹੀਨੇ ਰਹਿੰਦੇ ਸਨ, ਪਰ ਕਿਉਂਕਿ ਢਾਕੇ ਤੇ ਬੰਗਾਲ ਦੀ ਸੰਗਤ ਗੁਰੂ ਜੀ ਦੇ ਦਰਸ਼ਨਾਂ ਲਈ ਵਿਆਕੁਲ ਹੋ ਰਹੀ ਸੀ, ਇਸ ਲਈ ਗੁਰੂ ਜੀ ਆਪਣੇ ਪਰਿਵਾਰ ਨੂੰ ਪਟਨੇ ਵਿਚ ਹੀ ਛੱਡ ਕੇ ਢਾਕੇ, ਕਾਮਰੂਪ ਅਤੇ ਉੜੀਸਾ, ਆਦਿਕ ਇਲਾਕਿਆਂ ਦੀ ਯਾਤਰਾ ਲਈ ਤੁਰ ਪਏ।

ਜਦੋਂ ਗੁਰੂ ਜੀ ਪਟਨੇ ਤੋਂ ਮੰਘੇਰ ਪਹੁੰਚੇ, ਉਨ੍ਹਾਂ ਤ੍ਰਿਬੇਣੀ, ਕਾਂਸ਼ੀ, ਮਿਰਜ਼ਾਪੁਰ ਅਤੇ ਪਟਨੇ ਦੀਆਂ ਸੰਗਤਾਂ ਨੂੰ ਪੱਤਰ ਲਿਖੇ। ਮੰਘੇਰ ਵਿਚ ਪੜਾ ਕਾਫ਼ੀ ਦਿਨਾਂ ਦਾ ਹੋਣ ਕਰਕੇ, ਗੁਰੂ ਜੀ ਨੇ ਇਕ ਪੱਤਰ ਰਾਹੀਂ ਭਾਈ ਦਿਆਲ ਦਾਸ ਨੂੰ ਸੰਗਤ ਸਮੇਤ ਮੰਘੇਰ ਬੁਲਾਇਆ। ਇਸੇ ਪੱਤਰ[48] ਰਾਹੀਂ ਗੁਰੂ ਜੀ ਨੇ ਭਾਈ ਦਿਆਲ ਦਾਸ ਨੂੰ ਸਿਰੋਪਾਉ ਲਈ ਕੁਝ ਪਗੜੀਆਂ ਅਤੇ ਅਗਲੇ ਲੰਮੇ ਸਫ਼ਰ ਦੇ ਪ੍ਰਬੰਧ ਲਈ ਕੁਝ ਤੰਬੂ ਆਦਿਕ ਭੇਜਣ ਦਾ ਵੀ ਆਦੇਸ਼ ਕੀਤਾ ਸੀ।

ਮੰਘੇਰ ਤੋਂ ਗੁਰੂ ਜੀ ਸਾਹਿਬਗੰਜ, ਭਾਗਲਪੁਰ, ਰਾਜ ਮਹਿਲ, ਕਹਿਲਗਾਉਂ, ਕੁੰਤਲ ਨਗਰ ਮਾਲਦਾ, ਨਲਹੱਟੀ, ਆਦਿਕ ਨਗਰਾਂ ਪਾਸ ਉਤਰ ਕੇ ਲੋਕਾਂ ਦਾ ਉੱਦਾਰ ਕਰਦੇ ਹੋਏ ਮੁਰਸ਼ਦਾਬਾਦ ਪਹੁੰਚੇ, ਜਿੱਥੇ ਆਪ ਪੰਜ ਦਿਨ[49] ਰਹੇ।

ਜਦੋਂ ਗੁਰੂ ਜੀ ਮਾਲਦਾ[50] ਪਹੁੰਚੇ, ਤਾਂ ਸਿੱਖੀ ਦਾ ਧਰਮ-ਕੇਂਦਰ (ਧਰਮਸ਼ਾਲਾ) ਬਿਲਕੁਲ ਖਾਲੀ ਸੀ। ਧਰਮਸ਼ਾਲੀਆਂ ਨਗਰ ਦੇ ਅਣਗਿਣਤ ਲੋਕਾਂ ਵਾਂਗ "ਪੰਡੁਏ ਗ੍ਰਾਮ" ਦਾ ਮੇਲਾ ਵੇਖਣ ਗਿਆ ਹੋਇਆ ਸੀ। ਗੁਰੂ ਜੀ ਨੇ ਧਰਮ-ਅਸਥਾਨ ਦੇ

ਪ੍ਰਬੰਧਕ ਦੀ ਇਸ ਉਕਾਈ ਲਈ ਉਸ ਨੂੰ ਤਾੜਨਾ ਕੀਤੀ। ਕਿਉਂਕਿ ਮਾਲਦਾ ਸੂਫ਼ੀ-ਸੰਤਾਂ ਦਾ ਉਨ੍ਹੀ ਦਿਨੀਂ ਵੱਡਾ ਕੇਂਦਰ ਸੀ, ਇਸ ਲਈ ਗੁਰੂ ਤੇਗ਼ ਬਹਾਦਰ ਦੀ ਗੋਸ਼ਟੀ ਸੂਫ਼ੀ-ਸੰਤਾਂ ਨਾਲ ਵੀ ਜ਼ਰੂਰ ਹੋਈ ਹੋਵੇਗੀ।

ਮਾਲਦਾ ਤੋਂ ਗੋਪਾਲਪੁਰ ਅਤੇ ਪਬਨਾ ਦੇ ਰਸਤੇ ਗੁਰੂ ਜੀ 1666 ਈਸਵੀ ਦੇ ਅਖੀਰਲੇ ਮਹੀਨੇ ਦੇ ਮੁਢ ਵਿੱਚ ਢਾਕੇ ਪਹੁੰਚ ਗਏ।

ਢਾਕੇ ਨੂੰ ਗੁਰੂ ਜੀ ਨੇ "ਸਿੱਖੀ ਦਾ ਕੋਠਾ" ਅਰਥਾਤ ਸਿੱਖੀ ਦਾ ਖ਼ਜ਼ਾਨਾ ਆਖ ਕੇ ਵਡਿਆਇਆ। ਦਰਅਸਲ, ਉਨ੍ਹਾਂ ਸਮਿਆਂ ਵਿਚ ਢਾਕੇ ਦੀ ਪ੍ਰਸਿੱਧੀ ਦੂਰ-ਦੂਰ ਤੱਕ ਫੈਲੀ ਹੋਈ ਸੀ ਅਤੇ ਕਲਕੱਤਾ ਅਜੇ ਛੋਟਾ ਜਿਹਾ ਹੀ ਨਗਰ ਸੀ। ਪੂਰਬੀ ਅਤੇ ਪੱਛਮੀ ਬੰਗਾਲ ਦਾ ਰਾਜ-ਪ੍ਰਬੰਧ ਢਾਕੇ ਤੋਂ ਹੀ ਹੁੰਦਾ ਸੀ ਅਤੇ ਢਾਕੇ ਵਿਚ ਸਿੱਖੀ ਦਾ ਵੱਡਾ ਕੇਂਦਰ ਅਤੇ ਬੁਲਾਕੀ ਦਾਸ ਵਰਗੇ ਮਸੰਦਾਂ ਰਾਹੀਂ ਸੰਗਤਾਂ ਵਲੋਂ ਬੇਅੰਤ ਮਾਇਕ-ਭੇਟ ਪਹੁੰਚਣ ਕਰਕੇ ਗੁਰੂ ਜੀ ਨੇ ਢਾਕੇ ਨੂੰ ਸਿੱਖੀ ਦਾ ਕੋਠਾ ਜਾਂ ਖ਼ਜ਼ਾਨਾ ਆਖਿਆ। ਢਾਕੇ ਤੇ ਬੰਗਾਲ ਵਿਚ ਸਿੱਖੀ ਦਾ ਸਭ ਤੋਂ ਵੱਡਾ ਪ੍ਰਚਾਰਕ ਭਾਈ ਨੱਥਾ ਸੀ। ਬੇਸ਼ਕ ਭਾਈ ਨੱਥਾ[51] ਵੱਡਾ ਵਿਦਵਾਨ ਅਤੇ ਪੱਕਾ ਗੁਰਸਿੱਖ ਸੀ, ਪਰ ਸੰਗਤ ਵਲੋਂ ਇਹ ਸ਼ਿਕਾਇਤ ਕਰਨ ਉਤੇ ਕਿ ਭਾਈ ਨੱਥਾ ਸਾਧਾਰਨ ਗੱਲ-ਬਾਤ ਸਮੇਂ ਵੀ ਗਾਲ੍ਹਾਂ ਕੱਢਣ ਲੱਗ ਪੈਂਦਾ ਹੈ, ਗੁਰੂ ਜੀ ਨੇ ਭਾਈ ਨੱਥੇ ਦੀ ਜੁਆਬ-ਤਲਬੀ ਕੀਤੀ। ਜਦੋਂ ਗੁਰੂ ਜੀ ਦੀ ਹਜ਼ੂਰੀ ਵਿਚ ਹੀ ਭਾਈ ਨੱਥੇ ਦੇ ਮੂੰਹੋਂ ਆਪਣੇ ਵਿਰੁੱਧ ਚੁਗਲੀ ਕਰਨ ਵਾਲਿਆਂ ਪ੍ਰਥਾਇ ਇਕ ਗੰਦੀ ਗਾਲ੍ਹ ਨਿਕਲ ਗਈ, ਤਾਂ ਗੁਰੂ ਜੀ ਨੇ ਸੰਗਤ ਨੂੰ ਪਿਆਰ ਨਾਲ ਸਮਝਾ ਦਿੱਤਾ ਕਿ ਭਾਈ ਨੱਥਾ ਅੰਦਰੋਂ ਸੱਚਾ ਅਤੇ ਸੁੱਚਾ ਹੈ, ਇਸ ਦੀਆਂ ਗਾਲ੍ਹਾਂ ਨੂੰ ਅਣਸੁਣੀਆਂ ਕਰ ਦਿਆ ਕਰੋ। ਇਹ ਗੱਲ ਦਸਦੀ ਹੈ ਕਿ ਗੁਰੂ ਜੀ ਬਹੁਤ ਵੱਡੇ ਮਨੋ-ਵਿਗਿਆਨੀ ਸਨ ਅਤੇ ਜਦੋਂ ਕਦੇ ਕਿਸੇ ਥਾਂ ਉਹ ਪ੍ਰਬੰਧਕਾਂ ਵਿਚ ਕੋਈ ਔਗੁਣ ਵੇਖਦੇ, ਤਾਂ ਉਸ ਦਾ ਸੁਧਾਰ ਪਿਆਰ ਅਤੇ ਮਿੱਠੀ-ਟਕੋਰ ਨਾਲ ਕਰ ਜਾਂਦੇ ਸਨ।

ਢਾਕੇ ਅਤੇ ਬੰਗਾਲ ਵਿਚ ਗੁਰੂ ਜੀ ਨੇ ਇਕ ਸਾਲ ਤੋਂ ਵੀ ਵਧੀਕ ਸਮੇਂ ਤਕ ਸਿੱਖ-ਧਰਮ ਦਾ ਪ੍ਰਚਾਰ ਕੀਤਾ। ਇਸੇ ਦੌਰਾਨ ਉਹ ਕੂਚ-ਬਿਹਾਰ, ਅਗਰਤਲਾ, ਤ੍ਰਿਪੁਰਾ ਅਤੇ ਬੰਗਾਲ-ਆਸਾਮ ਦੀਆਂ ਹੱਦਾਂ ਨਾਲ ਲੱਗਦੇ ਕਈ ਦੂਰ ਦੂਰ ਦੇ ਨਗਰਾਂ ਵਿਚ ਵੀ ਗਏ। ਗੁਰੂ ਜੀ ਦੀ ਸ਼ਖ਼ਸੀਅਤ ਅਤੇ ਧਰਮ-ਪ੍ਰਚਾਰ ਤੋਂ ਪ੍ਰੇਰਤ ਹੋ ਕੇ ਦਰਜਨਾਂ ਨਗਰਾਂ ਵਿਚ ਸੰਗਤਾਂ ਕਾਇਮ ਹੋਈਆਂ। ਅੱਜ ਦੇ ਹਾਲਾਤ ਵਿਚ ਜਦੋਂ ਬੰਗਾਲ ਦਾ ਕੁਝ ਭਾਗ ਭਾਰਤ ਪਾਸ ਹੈ ਅਤੇ ਬਾਕੀ ਭਾਗ ਬੰਗਲਾ ਦੇਸ਼ ਪਾਸ, ਸਿੱਖ-ਧਰਮ ਦੇ ਕੇਂਦਰਾਂ ਦੀ ਸੇਵਾ-ਸੰਭਾਲ ਬਹੁਤ ਮੁਸ਼ਕਿਲ ਹੋ ਗਈ ਹੈ। ਵੈਸੇ ਢਾਕੇ ਤੋਂ ਇਲਾਵਾ ਸਿਲਹਿਟ, ਚਿਟਾਗਾਂਗ, ਸੋਨਦੀਪ ਟਾਪੂ, ਜੈਂਤੀਆਂ ਪਹਾੜੀਆਂ, ਅਗਰਤਲਾ, ਸੀਤਾਕੁੰਡ, ਕੋਮੀਲਾ, ਕੁਲਗਾਉਂ, ਹਨਹਜ਼ਾਰੀ, ਕੰਚਨ-ਨਗਰ, ਬੰਸਾਖਲੀ, ਆਦਿਕ ਨਗਰਾਂ ਵਿਚ ਸੰਗਤਾਂ ਦੇ ਕਾਇਮ ਹੋਣ ਦੀਆਂ ਗੁਆਹੀਆਂ[52] ਮਿਲਦੀਆਂ ਹਨ।

ਢਾਕੇ ਵਿਚ ਗੁਰੂ ਜੀ ਦੀ ਬਹੁਤ ਮਾਨਤਾ ਹੋਈ। ਉਨ੍ਹੀਂ ਦਿਨੀ ਓਥੇ ਸ਼ਾਇਸਤਾ

ਖ਼ਾਨ ਮੁਗ਼ਲਾਂ ਦਾ ਗਵਰਨਰ ਸੀ ਅਤੇ ਦੂਜੇ ਧਰਮਾਂ ਬਾਰੇ ਖੁਲ੍ਹ-ਦਿਲਾ ਹੋਣ ਕਰਕੇ ਗੁਰੂ ਤੇਗ਼ ਬਹਾਦਰ ਦਾ ਸਤਿਕਾਰ ਕਰਦਾ ਸੀ। ਢਾਕੇ ਵਿਚ ਹੀ ਗੁਰੂ ਜੀ ਨੂੰ ਰਾਜਾ ਰਾਮ ਰਾਇ (ਜੋ ਕੂਚ-ਬਿਹਾਰ ਜਾਂ ਸਿਲੀਗੋਰੀ ਨੇੜੇ ਦੀ ਕਿਸੇ ਹਿੰਦੂ ਰਿਆਸਤ ਦਾ ਰਾਜਾ ਸੀ) ਸ਼ਰਧਾ ਸਹਿਤ ਆਣ ਮਿਲਿਆ ਅਤੇ ਇਹ ਰਾਜਾ ਗੁਰੂ ਜੀ ਦੀ ਸ਼ਖ਼ਸੀਅਤ ਤੋਂ ਇਤਨਾ ਪ੍ਰਭਾਵਤ ਹੋਇਆ ਕਿ ਬੰਗਾਲ, ਆਸਾਮ, ਉੜੀਸਾ, ਆਦਿਕ ਦੀ ਯਾਤਰਾ ਤੋਂ ਛੁੱਟ ਗੁਰੂ ਜੀ ਦੀ ਆਨੰਦਪੁਰ ਨੂੰ ਵਾਪਸੀ ਸਮੇਂ ਵੀ ਇਹ ਗੁਰੂ ਜੀ ਦੇ ਨਾਲ ਹੀ ਰਿਹਾ। ਇਸ ਰਾਜੇ ਦੇ ਪਿਆਰ ਨੂੰ ਵੇਖ ਕੇ ਗੁਰੂ ਜੀ ਇਹਦੀ ਰਿਆਸਤ ਵਿਚ ਵੀ ਗਏ ਅਤੇ ਇਸ ਦੇ ਬੇ-ਔਲਾਦ ਹੋਣ ਕਰਕੇ ਇਹਦੀ ਮਨੋ-ਕਾਮਨਾ ਪੂਰੀ ਕਰਨ ਲਈ ਗੁਰੂ ਜੀ ਨੇ ਇਸ ਨੂੰ ਪੁੱਤਰ ਦਾ ਵਰ ਦਿੱਤਾ (ਜਿਸਨੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਸਿੱਖਾਂ ਦੀ ਸਹਾਇਤਾ ਲਈ ਕਈ ਹਾਥੀ ਭੇਟ ਕੀਤੇ)।

ਢਾਕੇ ਵਿਚ ਹੀ ਗੁਰੂ ਜੀ ਨੂੰ ਮਿਰਜ਼ਾ ਰਾਜਾ ਜੈ ਸਿੰਘ ਦਾ ਸਪੁੱਤਰ ਰਾਜਾ ਰਾਮ ਸਿੰਘ [53] ਮਿਲਿਆ ਅਤੇ ਕਾਮਰੂਪ ਦੀ ਮੁਹਿੰਮ ਵਿਚ ਸਹਾਇਤਾ ਲਈ ਉਸ ਨੇ ਗੁਰੂ ਜੀ ਨੂੰ ਬੇਨਤੀ ਕੀਤੀ। ਬੇਸ਼ਕ ਗੁਰੂ ਜੀ ਨੇ ਆਸਾਮ ਦੀ ਮੁਹਿੰਮ ਵਿਚ ਇਕ ਹਥਿਆਰ-ਬੰਦ ਯੋਧੇ ਦੀ ਥਾਂ ਅਮਨ ਅਤੇ ਸੁਲਾਹ ਦੇ ਪੈਗੰਬਰ ਦੀ ਹੈਸੀਅਤ ਵਿਚ ਭਾਗ ਲਿਆ, ਪਰ ਰਾਜਾ ਰਾਮ ਸਿੰਘ ਨਾਲ ਆਸਾਮ ਜਾਣ ਦੀ ਪਰਵਾਨਗੀ ਗੁਰੂ ਜੀ ਨੇ ਦੋ ਤਿੰਨ ਗੱਲਾਂ ਨੂੰ ਮੁੱਖ ਰੱਖ ਕੇ ਦਿੱਤੀ। ਪਹਿਲੀ ਗੱਲ ਇਹ ਸੀ ਕਿ ਰਾਜਾ ਰਾਮ ਸਿੰਘ ਅਤੇ ਉਹਦਾ ਪਿਤਾ ਰਾਜਾ ਜੈ ਸਿੰਘ ਗੁਰੂ ਹਰਿਕ੍ਰਿਸ਼ਨ ਦੇ ਦਿੱਲੀ ਬੁਲਾਏ ਜਾਣ ਦੇ ਸਮੇਂ ਤੋਂ ਗੁਰੂ-ਘਰ ਦੇ ਸ਼ਰਧਾਲੂ ਬਣੇ ਆ ਰਹੇ ਸਨ ਅਤੇ ਗੁਰੂ ਤੇਗ਼ ਬਹਾਦਰ ਦੇ ਦਿਲ ਵਿਚ ਰਾਜਾ ਰਾਮ ਸਿੰਘ ਲਈ ਕਾਫੀ ਪਿਆਰ ਸੀ। ਦੂਜੀ ਗੱਲ ਇਹ ਸੀ ਕਿ ਰਾਜਾ ਰਾਮ ਸਿੰਘ ਨੂੰ ਔਰੰਗਜ਼ੇਬ ਨੇ ਇਕ ਤਰ੍ਹਾਂ ਸਜ਼ਾ ਦੇਣ ਲਈ ਹੀ ਆਸਾਮ ਦੀ ਮੁਹਿੰਮ ਉਤੇ ਭੇਜਿਆ ਸੀ, ਕਿਉਂਕਿ ਰਾਜਾ ਰਾਮ ਸਿੰਘ ਦੀ ਹਿਰਾਸਤ ਵਿੱਚੋਂ ਸ਼ਿਵਾ ਜੀ ਬਚ ਨਿਕਲਿਆ ਸੀ। ਔਰੰਗਜ਼ੇਬ ਨੂੰ ਰਾਜਾ ਰਾਮ ਸਿੰਘ ਉਤੇ ਕੁਝ ਸ਼ੰਕਾ ਹੋਇਆ, ਪਹਿਲਾਂ ਉਸ ਨੇ ਉਹਦਾ ਅਹੁਦਾ ਘਟਾਇਆ ਅਤੇ ਬਾਅਦ ਵਿਚ ਆਸਾਮ ਦੀ ਮੁਹਿੰਮ ਤੇ ਜਾਣ ਲਈ ਹੁਕਮ ਦਿੱਤਾ। ਆਸਾਮ ਦੀ ਮੁਹਿੰਮ ਨੂੰ ਸਰ ਕਰਨਾ ਟੇਢੀ ਖ਼ੀਰ ਸੀ। ਕਾਮਰੂਪ ਦੀਆਂ ਰਾਹ-ਭੁਲਾਂਦੀਆਂ ਪਹਾੜੀਆਂ, ਹੜ੍ਹਾਂ ਨਾਲ ਆਫ਼ਰੇ ਤੇ ਬਿਫ਼ਰੇ ਦਰਿਆ ਅਤੇ ਉਨ੍ਹਾਂ ਤੋਂ ਵੀ ਵਧੀਕ ਰਾਜਾ ਰਾਮ ਸਿੰਘ ਨੂੰ ਉਹਦੇ ਸੁਭਚਿੰਤਕਾਂ ਨੇ ਆਸਾਮ ਦੀਆਂ ਜਾਦੂਗਰਨੀਆਂ ਦੇ ਭਿਆਨਕ ਜਾਦੂ ਤੋਂ ਡਰਾਇਆ ਸੀ। ਇਸੇ ਲਈ ਰਾਜਾ ਰਾਮ ਸਿੰਘ ਨੇ ਕਈ ਮੁਸਲਮਾਨ ਫ਼ਕੀਰ ਵੀ ਆਪਣੇ ਨਾਲ ਲਏ। ਗੁਰੂ ਜੀ ਨੂੰ ਉਹਨੇ ਆਪਣੇ ਨਾਲ ਚੱਲਣ ਲਈ ਬੇਨਤੀ ਕੀਤੀ। ਹੋ ਸਕਦੇ, ਗੁਰੂ ਜੀ ਇਨ੍ਹਾਂ ਕਾਰਨਾਂ ਕਰਕੇ ਰਾਜਾ ਰਾਮ ਸਿੰਘ ਦੇ ਨਾਲ ਆਸਾਮ ਨਾ ਵੀ ਜਾਂਦੇ, ਪਰ ਇਕ ਤਾਂ ਉਨ੍ਹਾਂ ਗੁਰੂ ਨਾਨਕ ਦੇਵ ਦੇ ਵਰੋਸਾਏ ਆਸਾਮੀ ਇਲਾਕਿਆਂ (ਧੂਬੜੀ, ਆਦਿਕ) ਵਿਚ ਜਾਣ ਦਾ ਮਨ ਪਹਿਲਾਂ ਹੀ ਬਣਾਇਆ ਹੋਇਆ ਸੀ, ਦੂਜੇ ਮੁਗ਼ਲ ਫ਼ੌਜਦਾਰ ਰਾਜਾ ਰਾਮ ਸਿੰਘ ਅਤੇ ਕਾਮਰੂਪ ਦੇ ਰਾਜਿਆਂ ਵਿਚਕਾਰ ਸਮਝੌਤਾ ਕਰਵਾਉਣ ਦੇ ਆਦਰਸ਼ ਨਾਲ ਗੁਰੂ ਜੀ ਨੇ

ਕਾਮਰੂਪ ਜਾਣਾ ਪਰਵਾਨ ਕਰ ਲਿਆ।

ਇੱਥੇ ਇਹ ਸੰਕੇਤ ਕਰਨਾ ਵੀ ਜ਼ਰੂਰੀ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਜਨਮ ਦੀ ਖ਼ਬਰ ਵੀ ਗੁਰੂ ਤੇਗ਼ ਬਹਾਦਰ ਨੂੰ ਢਾਕੇ ਵਿਚ ਹੀ ਮਿਲੀ ਸੀ। ਜੇਕਰ ਕੋਈ ਸੰਸਾਰੀ ਰਾਜਾ ਜਾਂ ਸੈਨਾਪਤੀ ਹੁੰਦਾ, ਤਾਂ ਲੰਮੀ ਉਮਰ ਪਿੱਛੋਂ ਪਲੇਠੀ ਦੇ ਬਾਲ ਦਾ ਜਨਮ ਸੁਣ ਕੇ ਆਪਣੇ ਪਰਿਵਾਰ ਵਲ ਦੌੜ ਜਾਂਦਾ। ਪਰ ਗੁਰੂ ਜੀ ਦਾ ਜੀਵਨ ਆਦਰਸ਼ ਪਰਿਵਾਰ ਦੀ ਮੋਹ ਮਾਇਆ ਤੋਂ ਉੱਚੇ ਉਠ ਕੇ ਸਮੁੱਚੇ-ਜਗਤ ਦਾ ਉਦਾਰ ਕਰਨਾ ਸੀ। ਇਸ ਲਈ ਪਟਨੇ ਦੀ ਸੰਗਤ ਨੂੰ ਗੋਬਿੰਦ ਰਾਇ ਦੀ ਦੇਖ-ਭਾਲ ਲਈ ਪੱਤਰ ਲਿਖ ਕੇ ਉਹ ਆਪਣੇ ਮਿੱਥੇ ਹੋਏ ਪ੍ਰੋਗਰਾਮ ਅਨੁਸਾਰ ਆਸਾਮ ਦੇਸ਼ ਦੀ ਯਾਤਰਾ ਨੂੰ ਤੁਰ ਪਏ।

### (ii) ਢਾਕੇ ਤੋਂ ਕਾਮਰੂਪ

ਬੇਸ਼ਕ ਗੁਰੂ ਜੀ ਨੇ ਰਾਜਾ ਰਾਮ ਸਿੰਘ ਨੂੰ ਦਿੱਤੇ ਬਚਨ ਅਨੁਸਾਰ ਆਸਾਮ ਦੇਸ਼ ਦੀ ਯਾਤਰਾ ਤੁਰੰਤ ਹੀ ਆਰੰਭ ਕਰ ਦਿੱਤੀ ਸੀ, ਪਰ ਇਸ ਵਿਚ ਗੁਰੂ ਜੀ ਦੀ ਵਡਿਆਈ ਹੈ ਕਿ ਉਹ ਰਾਜਾ ਰਾਮ ਸਿੰਘ ਦੀਆਂ ਸ਼ਾਹੀ ਫੌਜਾਂ ਦੇ ਨਾਲ ਤੁਰਨ ਦੀ ਥਾਂ ਇਕ ਵੱਖਰੇ ਅਤੇ ਸਤਿਸੰਗੀ ਕਾਫ਼ਲੇ ਦੁਆਰਾ ਆਸਾਮ ਦੀ ਹੱਦ ਵਿਚ ਦਾਖ਼ਲ ਹੋਏ। ਇਹ ਗੱਲ ਇਸ ਦਲੀਲ ਨਾਲ ਵੀ ਸਿੱਧ ਕੀਤੀ ਜਾ ਸਕਦੀ ਹੈ ਕਿ ਜਿੱਥੇ ਰਾਜਾ ਰਾਮ ਸਿੰਘ ਨੇ ਆਪਣਾ ਸ਼ਾਹੀ ਡੇਰਾ ਰੰਗਾਮਾਟੀ ਦੇ ਸਥਾਨ ਉਤੇ ਲਗਾਇਆ, ਉਥੇ ਗੁਰੂ ਜੀ ਨੇ ਆਪਣਾ ਫ਼ਕੀਰੀ-ਆਸਣ ਧੂਬੜੀ ਜਾ ਗੱਡਿਆ। ਧੂਬੜੀ ਬ੍ਰਹਮ-ਪੁੱਤਰ ਨਦੀ ਦੇ ਕੰਢੇ ਉਤੇ ਹੈ ਅਤੇ ਉਹਨੀ ਦਿਨੀਂ ਕਾਮਰੂਪ ਦੇ ਕਬਜ਼ੇ ਹੇਠ ਆਏ ਗੋਹਾਟੀ ਨਗਰ ਤੋਂ ਬਹੁਤ ਥੋੜ੍ਹੀ ਵਿੱਥ ਉਤੇ ਹੈ।

ਧੂਬੜੀ ਦੇ ਸਥਾਨ ਉਤੇ ਹੀ ਗੁਰੂ ਨਾਨਕ ਦੇਵ ਆਪਣੀ ਕਾਮਰੂਪ ਦੇਸ਼ ਦੀ ਯਾਤਰਾ ਸਮੇਂ ਪ੍ਰਸਿੱਧ ਵੈਸ਼ਨਵ ਸੰਤ ਸ਼ੰਕਰ ਦੇਵ54 ਨੂੰ ਮਿਲੇ ਸਨ। ਗੁਰੂ ਨਾਨਕ ਦੇਵ ਵੈਸ਼ਨਵ ਸੰਤ ਸ਼ੰਕਰ ਦੇਵ ਦੀ ਵਿਚਾਰਧਾਰਾ ਦੀ ਸਾਂਝ ਨੇ ਹੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਪ੍ਰੇਰਨਾ ਦਿੱਤੀ ਕਿ ਉਹ ਸ਼ੰਕਰ ਦੇਵ ਦਾ 527 ਵਾਂ ਜਨਮ-ਦਿਨ ਮਨਾਉਂਦੇ ਹੋਇਆਂ ਸੰਤ ਸ਼ੰਕਰ ਦੇਵ ਬਾਰੇ ਗੋਸ਼ਟੀਆਂ ਦਾ ਪ੍ਰਬੰਧ ਕਰੇ ਅਤੇ ਵਿਦਵਾਨਾਂ ਪਾਸੋਂ ਖੋਜ-ਪੱਤਰ ਪੜ੍ਹਵਾਏ। 15 ਅਕਤੂਬਰ 1975 ਨੂੰ ਪਟਿਆਲੇ ਵਿਖੇ ਹੋਈ ਗੋਸ਼ਟੀ ਵਿਚ ਪੰਜਾਬ ਦੇ ਕਈ ਵਿਦਵਾਨਾਂ ਤੋਂ ਛੁੱਟ ਕਈ ਆਸਾਮੀ ਵਿਦਵਾਨਾਂ ਨੇ ਵੀ ਭਾਗ ਲਿਆ।

ਸੋ ਗੁਰੂ ਤੇਗ਼ ਬਹਾਦਰ ਨੇ ਵੀ ਧੂਬੜੀ ਦੇ ਪਵਿੱਤਰ ਸਥਾਨ ਉੱਤੇ ਹੀ ਆਪਣਾ ਡੇਰਾ ਜਮਾਇਆ। ਜਿਸ ਥਾਂ ਗੁਰੂ ਜੀ ਨੇ ਆਪਣਾ ਡੇਰਾ ਲਗਾਇਆ ਸੀ, ਉਥੇ "ਦਮਦਮਾ ਸਾਹਿਬ" ਗੁਰਦੁਆਰਾ ਕਾਇਮ ਹੈ। ਗੁਰੂ ਜੀ ਉਸੇ ਅਸਥਾਨ ਤੋਂ ਇਕ ਪਾਸੇ ਮੁਗ਼ਲ ਫੌਜਾਂ ਅਤੇ ਦੂਜੇ ਪਾਸੇ ਅਹੰਮ ਰਾਜਿਆਂ ਦੀਆਂ ਫੌਜਾਂ ਦੀਆਂ ਸੈਨਿਕ ਕਾਰਵਾਈਆਂ ਵੇਖਦੇ ਰਹਿੰਦੇ ਸਨ। ਗੁਰਪ੍ਰਤਾਪ ਸੂਰਜ ਗ੍ਰੰਥ[55] ਅਤੇ ਤਵਾਰੀਖ ਗੁਰੂ ਖ਼ਾਲਸਾ[56] ਅਨੁਸਾਰ ਕਾਮਰੂਪ ਦੀਆਂ ਜਾਦੂਗਰਨੀਆਂ ਨੇ ਗੁਰੂ ਜੀ ਦੇ ਡੇਰੇ ਉਤੇ ਵੀ ਕਈ ਵਾਰ ਕੀਤੇ, ਪਰ ਗੁਰੂ ਜੀ ਦੇ ਡੇਰੇ ਦਾ ਕੋਈ ਨੁਕਸਾਨ ਨਾ ਹੋਇਆ।

ਡਾ. ਤ੍ਰਿਲੋਚਨ ਸਿੰਘ[57] ਨੇ ਉਸ ਭਿਆਨਕ ਪੱਥਰ ਦਾ ਫੋਟੋ ਬਲਾਕ ਪ੍ਰਕਾਸ਼ਿਤ ਕੀਤਾ ਹੈ, ਜੋ ਗੁਰੂ ਜੀ ਦੇ ਨਿਵਾਸ ਅਸਥਾਨ ਤੋਂ 50 ਗਜ਼ ਪਰਾਂ ਡਿੱਗ ਕੇ 13 ਫੁੱਟ ਜ਼ਮੀਨ ਵਿਚ ਧਸ ਗਿਆ ਸੀ ਅਤੇ 13 ਫੁੱਟ ਅਜੇ ਤੱਕ ਬਾਹਰ ਖੜਾ ਹੈ। ਕਾਮਰੂਪ ਦੀਆਂ ਜਾਦੂਗਰਨੀਆਂ ਦੇ ਜਾਦੂ ਫੇਲ੍ਹ ਹੋਣ ਬਾਰੇ ਕਾਮੱਖਿਆ ਦੇਵੀ ਦੇ ਮੰਦਰ ਵਿਚ ਇਕ ਪੰਡੇ ਪਾਸ ਸੁਰੱਖਿਅਤ ਲਿਖਤ ਦੀ ਵੀ ਗੁਆਹੀ ਮਿਲਦੀ ਹੈ। ਤਾਂਤ੍ਰਿਕ ਜਾਦੂਗਰਨੀਆਂ ਦੇ ਜਾਦੂ ਫੇਲ੍ਹ ਹੋ ਜਾਣ ਉਪਰੰਤ ਉਨ੍ਹਾਂ ਦੀ ਮੁਖੀ (ਧੋਬਣ ਜਾਦੂਗਰਨੀ) ਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਈ ਅਤੇ ਕੂਟਲ-ਨੀਤੀ ਦੁਆਰਾ ਉਸ ਨੇ ਗੁਰੂ ਜੀ ਨੂੰ ਉਲਾਂਭਾ ਦਿੱਤਾ ਕਿ ਤੁਸੀਂ ਹਿੰਦੂ-ਧਰਮ ਦੇ ਰੱਖਿਅਕ ਹੋ ਕੇ ਅਹੰਮ ਦੇ ਹਿੰਦੂ ਰਾਜਿਆਂ ਉਤੇ ਧਾਵਾ ਕਰਨ ਵਾਲੇ ਮੁਗ਼ਲਾਂ ਦਾ ਸਾਥ ਦੇ ਰਹੇ ਹੋ। ਪਰ ਜਦੋਂ ਗੁਰੂ ਜੀ ਨੇ ਉਸ ਨੂੰ ਯਕੀਨ ਦੁਆਇਆ ਕਿ ਅਸੀਂ ਕਿਸੇ ਇਕ ਧਿਰ ਦੀ ਲੜਾਈ ਵਿਚ ਸਹਾਇਤਾ ਕਰਨ ਦੀ ਥਾਂ ਦੋਹਾਂ ਧਿਰਾਂ ਵਿਚ ਸਮਝੌਤਾ ਜਾਂ ਸੁਲਾਹ ਕਰਵਾਉਣ ਦੇ ਮਨੋਰਥ ਨਾਲ ਆਸਾਮ ਆਏ ਹਾਂ, ਤਾਂ ਜਾਦੂਗਰਨੀਆਂ ਦੀ ਸਰਦਾਰਨੀ ਨੇ ਅਹੰਮ ਦੇ ਰਾਜੇ ਵਲੋਂ ਗੁਰੂ ਜੀ ਨੂੰ ਕਾਮਰੂਪ ਆਉਣ ਦਾ ਨਿਓਤਾ ਦਿੱਤਾ।

ਗੁਰਪ੍ਰਤਾਪ ਸੂਰਜ ਗ੍ਰੰਥ[58] ਅਤੇ ਤਵਾਰੀਖ ਗੁਰੂ ਖਾਲਸਾ[59] ਦੇ ਲੇਖਕਾਂ ਅਨੁਸਾਰ ਗੁਰੂ ਜੀ ਨੇ ਰਾਜਾ ਰਾਮ ਸਿੰਘ ਅਤੇ ਕਾਮਰੂਪ ਦੇ ਅਹੰਮ ਰਾਜੇ ਵਿਚਕਾਰ ਸਮਝੌਤਾ ਕਰਵਾਇਆ ਅਤੇ ਦੋਹਾਂ ਦੀ ਮਿੱਤਰਤਾ ਵਧਾਉਣ ਲਈ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੀਆਂ ਪੱਗਾਂ ਵਟਾਉਣ ਲਈ ਪ੍ਰੇਰਿਆ। ਬੇਸ਼ਕ ਮੁਗ਼ਲਾਂ ਦੇ ਸ਼ਾਹੀ ਰਿਕਾਰਡ ਗੁਰੂ ਤੇਗ਼ ਬਹਾਦਰ ਦੇ ਸਮਝੌਤਾ ਕਰਵਾਉਣ ਬਾਰੇ ਚੁੱਪ ਹਨ, ਪਰ ਹੇਠ ਲਿਖੇ ਨੁਕਤੇ ਗੁਰੂ ਜੀ ਰਾਹੀਂ ਸਮਝੌਤਾ ਕਰਵਾਏ ਜਾਣ ਦੀ ਪੁਸ਼ਟੀ ਕਰਦੇ ਹਨ, ਬੇਸ਼ਕ ਇਹ ਸਮਝੌਤਾ ਥੋੜ੍ਹ-ਚਿਰਾ ਹੀ ਸੀ:-

(1) ਬੇਸ਼ਕ ਕਾਮਰੂਪ ਦਾ ਰਾਜਾ ਗੋਹਾਟੀ ਉਤੇ ਦੋਬਾਰਾ ਕਬਜ਼ਾ ਕਰ ਚੁੱਕਾ ਸੀ, ਉਹ ਮੁਗਲਾਂ ਨਾਲ ਕਿਸੇ ਵੱਡੀ ਲੜਾਈ ਵਿਚ ਉਲਝਣ ਤੋਂ ਕਤਰਾਉਂਦਾ ਸੀ। ਇਹ ਗੱਲ ਅਪ੍ਰੈਲ 1668 ਤੋਂ ਪਿੱਛੋਂ ਹੋਈਆਂ ਕਾਮਰੂਪੀਆਂ ਅਤੇ ਮੁਗ਼ਲਾਂ ਦੀਆਂ ਝੜਪਾਂ ਤੋਂ ਸਿੱਧ ਹੋ ਜਾਂਦੀ ਹੈ। ਉਨ੍ਹੀਂ ਦਿਨੀਂ ਰਾਜਾ ਇੰਦਰ ਦੰਮਨ[60] (ਮੁਗ਼ਲਾਂ ਦਾ ਤਾਬੇਦਾਰ ਰਾਜਾ) ਕਾਮਰੂਪੀਆਂ ਵਲੋਂ ਮੁਗ਼ਲਾਂ ਦੇ ਕੀਤੇ ਗਏ ਨੁਕਸਾਨ ਦਾ ਬਦਲਾ ਲੈਣ ਲਈ ਆਪ ਫੌਜ ਲੈ ਕੇ ਆਇਆ, ਪਰ ਕਾਮਰੂਪ ਵਾਲੇ ਵੱਡੀ ਲੜਾਈ ਦੇ ਖ਼ਤਰੇ ਨੂੰ ਟਾਲਣ ਲਈ ਆਪਣੇ ਆਪ ਪਿੱਛੇ ਹੱਟ ਗਏ। ਇਸੇ ਤਰ੍ਹਾਂ ਫਰਵਰੀ 1669 ਵਿਚ ਜਦੋਂ ਰਾਜਾ ਰਾਮ ਸਿੰਘ ਮੁਗ਼ਲਾਂ ਦੇ ਸ਼ਾਹੀ ਸੈਨਾਪਤੀ ਦੇ ਰੂਪ ਵਿਚ ਕਹਿਰਾਂ ਦੀ ਫੌਜ ਲੈ ਕੇ ਕਾਮਰੂਪ ਦੀ ਸਰਹੱਦ ਉਤੇ ਆਣ ਪਹੁੰਚਾ, ਤਾਂ ਕਾਮਰੂਪ ਦੇ ਰਾਜੇ ਨੇ ਜੁਆਬੀ ਹਮਲੇ ਲਈ ਤਿਆਰੀ ਕਰਨ ਦੀ ਥਾਂ ਆਪਣੀਆਂ ਫੌਜਾਂ ਨੂੰ ਗੋਹਾਟੀ[61] ਦੇ ਦੁਆਲੇ ਹੀ ਕੇਂਦਰਿਤ ਕੀਤਾ, ਤਾਂ ਜੋ ਗੋਹਾਟੀ ਨਾ ਹੱਥੋਂ ਨਿਕਲ ਜਾਵੇ। ਸੋ ਮੁਗ਼ਲ ਸੈਨਾਪਤੀ ਨਾਲ ਸਮਝੌਤੇ ਦਾ ਸੰਕੇਤ ਮਿਲਦਿਆਂ ਹੀ ਅਹੰਮ ਰਾਜਾ ਗੱਲ-ਬਾਤ ਲਈ ਤਿਆਰ ਹੋ ਗਿਆ।

(2) ਇਕ ਆਸਾਮੀ ਇਤਿਹਾਸਕਾਰ[62] ਅਨੁਸਾਰ ਦੋਹਾਂ ਧਿਰਾਂ ਵਿਚ ਸਮਝੌਤੇ

ਦੀ ਗੱਲ-ਬਾਤ ਫਰਵਰੀ 1669 ਤੋਂ ਦਸੰਬਰ 1669 ਤਕ ਲਮਕਦੀ ਰਹੀ ਅਤੇ ਲਗਭਗ ਇਤਨਾ ਹੀ ਸਮਾਂ ਗੁਰੂ ਜੀ ਆਸਾਮ ਵਿਚ ਰਹੇ। ਸੋ ਗੁਰੂ ਜੀ ਦੀ ਰਾਜਾ ਰਾਮ ਸਿੰਘ ਨਾਲ ਸਾਂਝ ਕੇਵਲ ਓਦੋਂ ਤਕ ਹੀ ਸੀ ਜਦੋਂ ਤਕ ਰਾਜਾ ਰਾਮ ਸਿੰਘ ਜੰਗ ਦੀ ਥਾਂ ਸਮਝੌਤੇ ਲਈ ਗੱਲ-ਬਾਤ ਕਰਨ ਲਈ ਤਿਆਰ ਸੀ। ਕਿਉਂਕਿ ਰਾਜਾ ਰਾਮ ਸਿੰਘ ਗੋਹਾਟੀ ਉਤੇ ਮੁਗ਼ਲਾਂ ਦਾ ਅਧਿਕਾਰ ਪ੍ਰਾਪਤ ਕਰਨ ਤੋਂ ਬਗ਼ੈਰ ਸਮਝੌਤੇ ਲਈ ਤਿਆਰ ਨਹੀਂ ਸੀ ਅਤੇ ਇਸੇ ਤਰ੍ਹਾਂ ਦਸੰਬਰ 1669 ਵਿਚ ਅਹੰਮ ਰਾਜਾ ਚੱਕਰਧਵੱਜ ਸਿੰਘ ਦੀ ਮਿਰਤੂ ਪਿੱਛੋਂ ਰਾਜਾ ਉਦੇਦਿੱਤ ਸਿੰਘ[63] ਨੇ ਗੱਦੀ ਉਤੇ ਬੈਠਦਿਆਂ ਹੀ ਮੁਗ਼ਲਾਂ ਨੂੰ ਕਾਮਰੂਪ ਵਿੱਚੋਂ ਸਦਾ ਲਈ ਬਾਹਰ ਕੱਢ ਦੇਣ ਦਾ ਐਲਾਨ ਕੀਤਾ ਸੀ, ਇਸ ਲਈ ਗੁਰੂ ਜੀ ਦੇ ਯਤਨਾਂ ਨਾਲ ਜਿਹੜੀ ਗੱਲ-ਬਾਤ ਸਿਰੇ ਚੜ੍ਹ ਰਹੀ ਸੀ, ਉਹ ਇਕ ਪੱਕੀ ਸੰਧੀ ਜਾਂ ਸਮਝੌਤੇ ਦਾ ਰੂਪ ਨਾ ਧਾਰ ਸਕੀ। ਗੱਲ-ਬਾਤ ਦੇ ਦੌਰਾਨ ਵੀ ਜਦੋਂ ਬਾਰਿਸ਼ਾਂ ਦੇ ਦਿਨਾਂ ਵਿਚ ਰਾਜਾ ਰਾਮ ਸਿੰਘ ਅਤੇ ਕਾਮਰੂਪ ਦੀਆਂ ਫ਼ੌਜਾਂ ਵਿਚਕਾਰ ਲੜਾਈ ਹੋਈ ਅਤੇ ਦੋਹਾਂ ਧਿਰਾਂ ਦਾ ਕਾਫੀ ਨੁਕਸਾਨ ਹੋਇਆ, ਗੁਰੂ ਜੀ ਲੜਾਈ ਵਿਚ ਉਲਝਣ ਦੀ ਥਾਂ ਕੂਚ-ਬਿਹਾਰ[64] ਦੇ ਇਲਾਕੇ ਵਿਚ ਧਰਮ-ਪ੍ਰਚਾਰ ਲਈ ਚਲੇ ਗਏ ਸਨ। ਇਹ ਗੱਲ ਦੱਸਦੀ ਹੈ ਕਿ ਗੁਰੂ ਜੀ ਰਾਜਾ ਰਾਮ ਸਿੰਘ ਨਾਲ ਇਕ ਸੈਨਿਕ ਸਹਾਇਕ ਦੀ ਥਾਂ ਸੁਲਾਹ ਅਤੇ ਅਮਨ ਦੇ ਪੈਗੰਬਰ ਦੀ ਹੈਸੀਅਤ ਵਿਚ ਗਏ ਸਨ।

ਸੋ ਗੁਰੂ ਜੀ ਦਸੰਬਰ 1669 ਤੋਂ ਕੁਝ ਚਿਰ ਪਿੱਛੋਂ ਕਾਮਰੂਪ ਤੋਂ ਵਿਦਾ ਹੋ ਕੇ ਜਗਨ ਨਾਥ ਪੁਰੀ ਦੀ ਯਾਤਰਾ ਲਈ ਵਾਪਸ ਢਾਕੇ ਆ ਗਏ। ਬੇਸ਼ਕ ਰਾਜਾ ਰਾਮ ਸਿੰਘ ਗੁਰੂ ਜੀ ਦੇ ਆਸਾਮ ਤੋਂ ਮੁੜ ਆਉਣ ਤੋਂ ਪਿੱਛੋਂ ਵੀ ਕਈ ਸਾਲਾਂ ਤੱਕ ਓਥੇ ਹੀ ਮੁਗ਼ਲਾਂ ਦਾ ਸੈਨਾਪਤੀ ਬਣਿਆ ਰਿਹਾ ਅਤੇ ਉਹਦੀਆਂ ਫ਼ੌਜਾਂ ਦੀਆਂ ਕਾਮਰੂਪ ਵਾਲਿਆਂ ਨਾਲ ਆਏ ਦਿਨ ਝੜਪਾਂ ਹੁੰਦੀਆਂ ਰਹੀਆਂ, ਪਰ ਇਹ ਗੱਲ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਜਨਵਰੀ 1671 (ਗੁਰੂ ਜੀ ਦੇ ਉਥੋਂ ਆ ਜਾਣ ਉਪਰੰਤ) ਤੋਂ 1676 ਅਰਥਾਤ ਰਾਜਾ ਰਾਮ ਸਿੰਘ ਦੀ ਮਿਰਤੂ ਤਕ ਮੁਗਲਾਂ ਅਤੇ ਕਾਮਰੂਪੀਆਂ ਵਿਚ ਕੋਈ ਵੱਡੀ ਲੜਾਈ ਨਹੀਂ ਹੋਈ, ਸਗੋਂ ਨਿੱਕੀਆਂ ਨਿੱਕੀਆਂ ਝੜਪਾਂ ਹੀ ਹੁੰਦੀਆਂ ਰਹੀਆਂ। ਦੋਹਾਂ ਧਿਰਾਂ ਦਾ ਵੱਡੀ ਲੜਾਈ ਤੋਂ ਕਤਰਾਉਣ ਦੇ ਬੇਸ਼ਕ ਕਈ ਹੋਰ ਕਾਰਨ ਵੀ ਸਨ, ਪਰ ਇਕ ਕਾਰਨ ਇਹ ਵੀ ਜ਼ਰੂਰ ਸੀ ਕਿ ਰਾਜਾ ਰਾਮ ਸਿੰਘ ਦੇ ਮਨ ਵਿਚ ਗੁਰੂ ਜੀ ਦੀ ਸ਼ਖ਼ਸੀਅਤ ਦੇ ਪ੍ਰਭਾਵ ਹੇਠ ਜੰਗ ਯੁੱਧ ਦੁਆਰਾ ਦੂਜਿਆਂ ਦੇ ਇਲਾਕਿਆਂ ਉਤੇ ਕਬਜ਼ਾ ਕਰਨ ਵਿਰੁੱਧ ਸੂਖਮ-ਭਾਵ ਪੈਦਾ ਹੋ ਚੁੱਕੇ ਸਨ। ਇਸੇ ਲਈ ਹੁਣ ਉਹ ਔਰੰਗਜ਼ੇਬ ਦੇ ਸ਼ਾਹੀ ਫ਼ਰਮਾਨਾਂ ਨੂੰ ਪੜਚੋਲਵੀਂ ਨਜ਼ਰ ਨਾਲ ਵਾਚਦਾ ਸੀ। ਔਰੰਗਜ਼ੇਬ ਨੇ ਉਹਦੇ ਪਿਤਾ ਮਿਰਜ਼ਾ ਰਾਜਾ ਜੈ ਸਿੰਘ ਨੂੰ ਜ਼ਹਿਰ ਦੇ ਕੇ ਮਰਵਾਇਆ ਅਤੇ ਉਹਦੇ ਪੁੱਤਰ ਕ੍ਰਿਸ਼ਨ ਸਿੰਘ ਨੂੰ ਵੀ ਉਹ ਜਾਨੋ ਮਾਰ ਦੇਣ ਦੀਆਂ ਗੋਂਦਾਂ ਗੁੰਦ ਰਿਹਾ ਸੀ। ਸੋ ਰਾਜਾ ਰਾਮ ਸਿੰਘ ਦਾ ਮਨ ਜੰਗ ਯੁੱਧ ਵਲੋਂ ਕੁਝ ਹੱਦ ਤਕ ਉਪਰਾਮ ਹੋ ਗਿਆ। ਦੂਜੇ ਪਾਸੇ ਅਹੰਮ ਰਾਜਿਆਂ ਦਾ ਜੋਸ਼ ਵੀ ਕਾਫੀ ਹੱਦ ਤਕ ਘਟ ਚੁੱਕਾ ਸੀ। ਗੁਰੂ ਤੇਗ਼ ਬਹਾਦਰ ਦਾ ਪ੍ਰਭਾਵ ਕਾਮਰੂਪੀ ਰਾਜਾ

ਚੱਕਰਧਵੱਜ ਸਿੰਘ ਉਤੇ ਵੀ ਕਾਫੀ ਪਿਆ ਸੀ, ਗੁਰੂ ਜੀ ਨੇ ਉਸ ਨੂੰ ਯੰਤਰਾਂ ਮੰਤਰਾਂ ਵਿਚ ਉਲਝਣ ਦੀ ਥਾਂ ਪ੍ਰਭੂ-ਭਗਤੀ ਅਤੇ ਹਰੀ-ਨਾਮ ਵਿਚ ਲਿਵ ਲਾਉਣ ਦਾ ਉਪਦੇਸ਼ ਕੀਤਾ। ਬੇਸ਼ਕ ਰਾਜਾ ਚੱਕਰਧਵੱਜ ਦੇ ਪਿੱਛੋਂ ਆਏ ਰਾਜਾ ਉਦੇਦਿੱਤ ਸਿੰਘ ਨੇ ਜੰਗ ਯੁੱਧ ਦਾ ਬਿਗਲ ਮੁੜ ਕੇ ਵਜਾਉਣਾ ਚਾਹਿਆ, ਪਰ ਨਾ ਕਿਸੇ ਬਹੁਤ ਵੱਡੀ ਲੜਾਈ ਲਈ ਕਾਮਰੂਪੀਏ ਇਤਨੀ ਜਲਦੀ ਤਿਆਰ ਹੋਏ ਅਤੇ ਨਾ ਹੀ ਮੁਗ਼ਲ ਫੌਜੀ। ਸੋ ਗੁਰੂ ਤੇਗ਼ ਬਹਾਦਰ ਦੇ ਮਿਸ਼ਨ ਦੀ ਇਹੋ ਵਡਿਆਈ ਹੈ ਕਿ ਉਨ੍ਹਾਂ ਸਮਝੌਤੇ ਦੀ ਗੱਲ ਤੋਰਨ ਵਿਚ ਇਕ ਅਮਨ ਦੇ ਸਫ਼ੀਰ ਵਾਲਾ ਮਹਾਨ ਕੰਮ ਕੀਤਾ। ਜੇਕਰ ਦੋਹਾਂ ਧਿਰਾਂ ਵਿੱਚ ਪੱਕਾ ਸਮਝੌਤਾ ਨਹੀਂ ਸੀ ਹੋ ਸਕਿਆ, ਤਾਂ ਇਸ ਵਿਚ ਗੁਰੂ ਜੀ ਦੀ ਵਡਿਆਈ ਨਹੀਂ ਘਟਦੀ, ਸਗੋਂ ਰਾਜਿਆਂ ਦੀ ਮੁਲਕ-ਗੀਰੀ ਦੀ ਭੁੱਖ ਅਤੇ ਸੈਨਾਪਤੀਆਂ ਦੀ ਆਪਣੇ ਵਕਾਰ ਨੂੰ ਕਾਇਮ ਰੱਖਣ ਦੀ ਮਜਬੂਰੀ ਇਨ੍ਹਾਂ ਝੜਪਾਂ ਨੂੰ ਮੁੜ ਮੁੜ ਕੇ ਛੇੜਨ ਲਈ ਜ਼ਿੰਮੇਵਾਰ ਸੀ।

ਦੋਹਾਂ ਧਿਰਾਂ ਵਿਚ ਸੁਲਾਹ ਅਤੇ ਅਮਨ ਕਰਵਾਉਣ ਦੀ ਹਾਮੀ ਸਿੱਖ ਇਤਿਹਾਸਕਾਰਾਂ ਤੋਂ ਇਲਾਵਾ ਕਈ ਆਸਾਮੀ ਇਤਿਹਾਸਕਾਰਾਂ ਨੇ ਵੀ ਭਰੀ ਹੈ। ਡਾ. ਐਸ.ਕੇ. ਭੂਈਆਂ[65] ਅਤੇ ਡਾ. ਬਾਨੀਕਾਤ ਕਾਕਾਤੀ[66] ਦੋਹਾਂ ਨੇ ਹਾਮੀ ਭਰੀ ਹੈ ਕਿ ਗੁਰੂ ਤੇਗ਼ ਬਹਾਦਰ ਦੇ ਮੁਗ਼ਲਾਂ ਅਤੇ ਕਾਮਰੂਪੀ ਰਾਜੇ ਵਿਚਕਾਰ ਸਮਝੌਤਾ ਕਰਵਾਇਆ ਸੀ। ਡਾ. ਭੂਈਆਂ ਨੇ ਦਮਦਮਾ ਸਾਹਿਬ (ਧੁਬੜੀ) ਵਾਲੀ ਥਾਂ ਉਚੇ ਟਿੱਲੇ ਨੂੰ ਗੁਰੂ ਤੇਗ਼ ਬਹਾਦਰ ਦੀ ਇੱਛਾ ਅਨੁਸਾਰ ਫੌਜੀਆਂ ਦੀ ਮਿਹਨਤ ਨਾਲ ਬਣਿਆ ਦਰਸਾਇਆ ਹੈ। ਇਹੋ ਟਿੱਲਾ ਅੱਜ ਅਮਨ ਦੇ ਟਿੱਲੇ ਵਾਂਗ ਜੰਗ ਯੁੱਧ ਕਰਨ ਵਾਲਿਆਂ ਨੂੰ ਅਮਨ ਅਤੇ ਸਮਝੌਤੇ ਦੀ ਪ੍ਰੇਰਨਾ ਦੇ ਰਿਹਾ ਹੈ। ਡਾ. ਕਾਕਾਤੀ[67] ਨੇ ਵੀ ਸਿੱਖ ਇਤਿਹਾਸਕਾਰਾਂ ਦੀ ਗੁਆਹੀ ਨੂੰ ਪਰਵਾਨ ਕੀਤਾ ਹੈ ਕਿ ਗੁਰੂ ਤੇਗ਼ ਬਹਾਦਰ ਨੇ ਰਾਜਾ ਰਾਮ ਸਿੰਘ ਅਤੇ ਅਹੋਮ ਰਾਜੇ ਦੀ ਸੁਲਾਹ ਕਰਵਾਈ ਅਤੇ ਦੋਹਾਂ ਰਾਜਿਆਂ ਨੇ ਸਮਝੌਤੇ ਦੀ ਗੁਆਹੀ ਵਜੋਂ ਆਪੋ ਵਿਚ ਪਗੜੀਆਂ ਵਟਾਈਆਂ ਡਾ. ਕਾਕਾਤੀ ਅਨੁਸਾਰ ਅਹੋਮ ਰਾਜੇ ਦੇ ਗੁਰੂ ਜੀ ਪਾਸੋਂ ਕੋਈ ਨਿਸ਼ਾਨੀ ਮੰਗਣ ਉਤੇ ਗੁਰੂ ਜੀ ਨੇ ਇਕ ਦਰੱਖ਼ਤ ਵਿਚ ਤੀਰ ਮਾਰ ਕੇ ਆਰ-ਪਾਰ ਕਰ ਦਿੱਤਾ। ਸਿੱਖ ਇਤਿਹਾਸਕਾਰਾਂ ਅਨੁਸਾਰ "ਖੰਜਰ ਨਗਰ" ਉਹ ਅਸਥਾਨ ਹੈ, ਜਿੱਥੇ ਗੁਰੂ ਜੀ ਨੇ ਖੰਜਰ ਗੱਡ ਕੇ ਦੋਹਾਂ ਰਾਜਾਂ ਦੀ ਹੱਦ ਨੂੰ ਲਕੀਰਿਆ ਸੀ।

### (iii) ਕਾਮਰੂਪ ਤੋਂ ਉੜੀਸਾ ਅਤੇ ਵਾਪਸ ਆਨੰਦਪੁਰ

ਕਾਮਰੂਪ ਤੋਂ ਗੁਰੂ ਜੀ ਵਾਪਸ ਢਾਕੇ ਆਏ, ਜਿੱਥੇ ਬੰਗਾਲ ਦੇ ਦੂਰ-ਦੂਰ ਦੇ ਇਲਾਕਿਆਂ ਤੋਂ ਸੰਗਤਾਂ ਗੁਰੂ ਜੀ ਦੇ ਦਰਸ਼ਨ ਅਤੇ ਉਪਦੇਸ਼ ਲਈ ਆਈਆਂ। ਗੁਰੂ ਜੀ ਨੇ ਬੁਲਾਕੀ ਦਾਸ ਮਸੰਦ, ਭਾਈ ਨੱਥਾ ਪ੍ਰਚਾਰਕ ਅਤੇ ਹੋਰ ਮੁਖੀ ਸਿੱਖਾਂ ਨੂੰ ਸਿੱਖ ਸੰਗਤਾਂ ਦਾ ਪ੍ਰਬੰਧ ਵਧੇਰੇ ਪਿਆਰ ਅਤੇ ਸ਼ਰਧਾ-ਭਾਵ ਨਾਲ ਕਰਨ ਲਈ ਕੀਮਤੀ ਸੁਝਾਉ ਦਿੱਤੇ। ਸਿੱਖ ਇਤਿਹਾਸ ਅਨੁਸਾਰ ਗੁਰੂ ਜੀ ਦਾ ਇਕ ਚਿੱਤਰ, ਜੋ ਢਾਕੇ ਦੇ ਗੁਰਦੁਆਰੇ ਵਿਚ ਅਜੇ ਤਕ ਸੁਰੱਖਿਅਤ ਹੈ, ਉਹ ਕਿਸੇ ਮੁਗ਼ਲ ਚਿੱਤਰਕਾਰ ਨੇ ਬੁਲਾਕੀ ਦਾਸ ਮਸੰਦ ਦੀ ਫ਼ਰਮਾਇਸ਼ ਉਤੇ ਬਣਾਇਆ ਸੀ। ਕਿਉਂਕਿ ਗੁਰੂ ਜੀ ਦਾ

ਮਿਸ਼ਨ ਪੂਰਬੀ ਭਾਰਤ ਦੇ ਪ੍ਰਸਿੱਧ ਤੀਰਥਾਂ ਵਿਸ਼ੇਸ਼ ਕਰਕੇ ਉਨ੍ਹਾਂ ਸਥਾਨਾਂ ਦੀ ਯਾਤਰਾ ਕਰਕੇ ਸਿੱਖ ਸੰਗਤਾਂ ਨੂੰ ਨਵੇਂ ਸਿਰਿਉਂ ਸਾਵਧਾਨ ਕਰਨਾ ਸੀ, ਜਿੱਥੇ ਕਿੱਥੇ ਗੁਰੂ ਨਾਨਕ ਦੇਵ ਨੇ ਆਪਣੇ ਚਰਨ ਪਾਏ ਸਨ। ਇਸੇ ਲਈ ਗੁਰੂ ਜੀ ਢਾਕੇ ਤੋਂ ਜਗਨ ਨਾਥ ਲਈ ਤੁਰ ਪਏ, ਕਿਉਂਕਿ ਜਗਨ ਨਾਥ ਵਿਚ ਗੁਰੂ ਨਾਨਕ ਦੇਵ ਨੇ "ਆਰਤੀ" ਉਚਾਰਨ ਕੀਤੀ ਸੀ ਅਤੇ ਓਦੋਂ ਤੋਂ ਹੀ ਓਥੇ ਸਿੱਖੀ ਦਾ ਬੂਟਾ ਲੱਗ ਚੁੱਕਾ ਸੀ। ਜਗਨ ਨਾਥ ਵਲ ਜਾਂਦਿਆਂ ਰਸਤੇ ਵਿਚ ਗੁਰੂ ਜੀ ਪਬਨਾ, ਚਉਡੰਗਾ, ਦਰਸ਼ਨਾ, ਬਾਨਪੁਰ, ਬਾਗਲਾ, ਰਾਣਾ-ਘਟ, ਮਿਦਨਾਪੁਰ, ਕਚੰਨ-ਪਾੜਾ, ਨਈਹਾਈ, ਬੈਰਕਪੁਰ ਆਦਿਕ ਨਗਰਾਂ ਵਿਚ ਯਾਤਰਾ ਕਰਦੇ ਹੋਏ ਕਲਕੱਤੇ ਪਹੁੰਚੇ, ਜਿੱਥੇ ਗੁਰੂ ਜੀ ਦੀ ਯਾਦਗਾਰ ਵਜੋਂ ਗੁਰਦੁਆਰਾ "ਛੋਟੀ ਸੰਗਤ" ਕਾਇਮ ਹੈ। ਇਸੇ ਤਰ੍ਹਾਂ ਹੁਗਲੀ ਦਰਿਆ ਦੇ ਕੰਢੇ ਜਿੱਥੇ ਗੁਰੂ ਨਾਨਕ ਦੇਵ ਨੇ ਕਲਕੱਤੇ ਵਿਚ ਡੇਰਾ ਕੀਤਾ ਸੀ, ਉਥੇ ਗੁਰਦੁਆਰਾ "ਬੜੀ ਸੰਗਤ" ਕਾਇਮ ਹੈ। ਤਵਾਰੀਖ ਗੁਰੂ ਖ਼ਾਲਸਾ[68] ਅਨੁਸਾਰ ਗੁਰੂ ਤੇਗ਼ ਬਹਾਦਰ ਦੀ ਇਕ ਪੁਸਤਕ ਅਤੇ ਇਕ ਕਟਾਰ, ਜੋ ਉਨ੍ਹਾਂ ਕਲਕੱਤੇ ਦੇ ਮੁਖੀ ਸਿੱਖ ਨੂੰ ਬਖ਼ਸ਼ੀ ਸੀ, ਹੁਣ ਤੱਕ ਕਲਕੱਤੇ ਦੇ "ਵਿਲਿਅਮ ਫੋਰਟ" ਵਿਚ ਸੁਰੱਖਿਅਤ ਹੈ।

ਤਵਾਰੀਖ[69] ਅਨੁਸਾਰ ਗੁਰੂ ਜੀ ਕਲਕੱਤਿਉਂ ਚੱਲ ਕੇ ਬਾਲੇਸ਼ਵਰ, ਮੇਦਨੀਪੁਰ, ਮੋਰਭੁੱਜ, ਕਾਂਚੀਪੁਰ, ਆਦਿਕ ਉੜੀਸਾ ਦੇ ਨਗਰਾਂ ਵਿੱਚੋਂ ਹੁੰਦੇ ਹੋਏ ਰਥ-ਯਾਤਰਾ ਦੇ ਸਮੇਂ ਜਗਨ ਨਾਥ ਪਹੁੰਚੇ ਸਨ। ਵੈਸੇ ਇਕ ਹੋਰ ਹਵਾਲੇ[70] ਅਨੁਸਾਰ ਗੁਰੂ ਜੀ ਜਲੇਸ਼ਵਰ, ਰੂਪਸਾ, ਬਲਾਸੋਰ, ਕਟਕ ਅਤੇ ਭਬਨੇਸ਼ਵਰ ਹੁੰਦੇ ਹੋਏ ਜਗਨ ਨਾਥ ਪਹੁੰਚੇ ਸਨ। ਬੇਸ਼ਕ ਗੁਰੂ ਤੇਗ਼ ਬਹਾਦਰ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਜਗਨ ਨਾਥ ਆਏ ਸਨ ਅਤੇ ਸਿੱਖੀ ਦਾ ਬੂਟਾ ਉਨ੍ਹਾਂ ਹੀ ਲਗਾਇਆ ਸੀ, ਪਰ ਪੁਰੀ ਸਮੇਤ ਪੂਰਬੀ ਭਾਰਤ ਦੇ ਅਨੇਕਾਂ ਅਸਥਾਨਾਂ ਉਤੇ ਗੁਰੂ ਨਾਨਕ ਦੁਆਰਾ ਲੱਗੇ ਸਿੱਖੀ ਦੇ ਬੂਟੇ ਦੀ ਪਹਿਲੀ ਵਾਰ ਆਪਣੇ ਹੱਥੀਂ ਗੁਡਾਈ ਗੁਰੂ ਤੇਗ਼ ਬਹਾਦਰ ਨੇ ਹੀ ਕੀਤੀ। ਦੂਜੇ ਗੁਰੂ ਸਾਹਿਬਾਨ ਨੇ ਪੂਰਬ ਵਿਚ ਲੱਗੇ ਬੂਟੇ ਨੂੰ ਮਸੰਦਾਂ ਅਤੇ ਪ੍ਰਚਾਰਕਾਂ ਰਾਹੀਂ ਪਾਣੀ ਜ਼ਰੂਰ ਦਿੱਤਾ ਸੀ, ਪਰ ਆਪਣੇ ਹੱਥੀਂ ਉਸ ਬੂਟੇ ਨੂੰ ਨਵੀਂ ਜਿੰਦ-ਛੋਹ ਲਗਾਉਣ ਲਈ ਗੁਰੂ ਨਾਨਕ ਦੇਵ ਤੋਂ ਲਗਭਗ ਡੇਢ ਸੌ ਵਰ੍ਹਾ ਪਿੱਛੋਂ ਗੁਰੂ-ਘਰ ਵਿੱਚੋਂ ਕੇਵਲ ਗੁਰੂ ਤੇਗ਼ ਬਹਾਦਰ ਨੇ ਹੀ ਇਹ ਮਹਾਨ ਕਾਰਜ ਸਾਧਿਆ।

ਸ਼ਾਇਦ ਗੁਰੂ ਤੇਗ਼ ਬਹਾਦਰ ਜਗਨ ਨਾਥ ਦੀ ਯਾਤਰਾ ਤੋਂ ਪਿੱਛੋਂ ਰਾਮੇਸ਼ਵਰ ਅਤੇ ਲੰਕਾ ਵਿਚ ਵੀ ਜਾਂਦੇ, ਪਰ ਰਥ-ਯਾਤਰਾ ਸਮੇਂ ਦੂਰ-ਦੂਰ ਤੋਂ ਆਏ ਯਾਤਰੀਆਂ ਰਾਹੀਂ ਉਨ੍ਹਾਂ ਨੂੰ ਔਰੰਗਜ਼ੇਬ ਦੇ ਹਿੰਦੂਆਂ ਉਤੇ ਤੇਜ਼ੀ ਨਾਲ ਕੀਤੇ ਜਾ ਰਹੇ ਕਹਿਰ ਦਾ ਵੇਰਵਾ ਮਿਲਿਆ, ਮੰਦਰਾਂ ਨੂੰ ਢਾਹੁਣ ਦੀਆਂ ਖ਼ਬਰਾਂ ਵੀ ਚਿੰਤਾਤੁਰ ਕਰਨ ਵਾਲੀਆਂ ਸਨ, ਇਸ ਲਈ ਗੁਰੂ ਜੀ ਨੇ ਜਲਦੀ ਜਲਦੀ ਪੰਜਾਬ ਵਲ ਮੁੜਨ ਦਾ ਪ੍ਰੋਗਰਾਮ ਬਣਾਇਆ।

ਪੰਜਾਬ ਵਲ ਵਾਪਸੀ ਲਈ ਗੁਰੂ ਜੀ ਰਸਤੇ ਵਿਚ ਮਿਦਨਾਪੁਰ, ਵਿਸ਼ਨੂੰਪੁਰ, ਗੁਮੋਹ ਅਤੇ ਗਯਾ ਹੁੰਦੇ ਹੋਏ ਪਟਨੇ ਪਹੁੰਚੇ ਅਤੇ ਪਹਿਲੀ ਵਾਰ ਬਾਲਕ ਗੋਬਿੰਦ ਰਾਏ

ਅਤੇ ਚਿਰੀਂ ਵਿਛੜੇ ਪਰਿਵਾਰ ਨੂੰ ਮਿਲੇ। ਬੇਸ਼ਕ ਸੰਗਤਾਂ ਵਲੋਂ ਗੁਰੂ ਜੀ ਨੂੰ ਪਟਨੇ ਵਿਚ ਕੁਝ ਦਿਨ ਹੋਰ ਠਹਿਰਣ ਲਈ ਬੇਨਤੀ ਕੀਤੀ ਗਈ। ਪਰ ਗੁਰੂ ਜੀ ਨੇ ਕਿਸੇ ਮਹਾਨ ਆਦਰਸ਼ ਦੀ ਪੂਰਤੀ ਲਈ ਆਪਣੇ ਪਰਿਵਾਰ ਅਤੇ ਕੁਝ ਮੁਖੀ ਸਿੱਖਾਂ ਨੂੰ ਪੰਜਾਬ ਵਲ ਮੁਹਾਰ ਮੋੜਨ ਲਈ ਕਿਹਾ। ਭਾਈ ਦਿਆਲ ਦਾਸ ਅਤੇ ਕੁਚ-ਬਿਹਾਰ ਦੀ ਹਿੰਦੂ ਰਿਆਸਤ ਦਾ ਰਾਜਾ ਰਾਮ ਰਾਇ ਵੀ ਸਫ਼ਰ ਦੀ ਵਾਪਸੀ ਲਈ ਗੁਰੂ-ਘਰ ਅਤੇ ਸੰਗਤ ਦੀ ਸੇਵਾ-ਸੰਭਾਲ ਕਰਦੇ ਰਹੇ। ਕਿਉਂਕਿ ਔਰੰਗਜ਼ੇਬ ਦੀ ਸ਼ਹਿ ਉਤੇ ਮੁਤੱਸਬੀ ਲੋਕ ਹਿੰਦੂਆਂ ਅਤੇ ਸਿੱਖਾਂ ਦੇ ਮੁਖੀਆਂ ਉਤੇ ਵੀ ਕਰੜੀ ਨਜ਼ਰ ਰੱਖ ਰਹੇ ਸਨ, ਇਸ ਲਈ ਗੁਰੂ ਜੀ ਨੇ ਸ਼ਹਿਜ਼ਾਦਾ ਗੋਬਿੰਦ ਰਾਏ ਅਤੇ ਆਪਣੇ ਪਰਿਵਾਰ ਦੇ ਸਫ਼ਰ ਲਈ ਉਚੇਚਾ ਪ੍ਰਬੰਧ ਕੀਤਾ। ਪਟਨਿਉਂ ਗੁਰੂ ਜੀ ਬਨਾਰਸ, ਜੌਨਪੁਰ, ਅਯੁੱਧਿਆ, ਲਖਨਊ, ਸ਼ਾਹਜਹਾਨਪੁਰ, ਮੁਰਾਦਾਬਾਦ ਅਤੇ ਕੁਰੂਕਸ਼ੇਤਰ ਹੁੰਦੇ ਹੋਏ ਫ਼ਰਵਰੀ-ਮਾਰਚ 1671 ਨੂੰ ਆਨੰਦਪੁਰ ਪਹੁੰਚ ਗਏ।

(iv) **ਮਾਲਵਾ ਦੇਸ਼ ਦਾ ਰਟਨ**

ਇਕ ਮਹਾਨ ਕਰਮ-ਯੋਗੀ ਹੋਣ ਕਰਕੇ ਗੁਰੂ ਜੀ ਆਨੰਦਪੁਰ ਪਹੁੰਚ ਕੇ ਵੀ ਇਕ ਮਿੰਟ ਵਿਹਲੇ ਨਹੀਂ ਬੈਠੇ। ਸਾਹਿਬਜ਼ਾਦਾ ਗੋਬਿੰਦ ਰਾਏ ਦੀ ਅਨੇਕ-ਪੱਖੀ ਸਿੱਖਿਆ ਦੇ ਪ੍ਰਬੰਧ ਤੋਂ ਇਲਾਵਾ ਗੁਰੂ ਜੀ ਨੇ ਆਪਣੇ ਗੁਰਸਿੱਖਾਂ ਨੂੰ ਆਉਣ ਵਾਲੇ ਖ਼ਤਰੇ ਲਈ ਤਿਆਰ ਕਰਨ ਲਈ ਸ਼ਸਤਰ ਅਤੇ ਸ਼ਾਸ਼ਤਰ ਦੋਹਾਂ ਵਿਚ ਪਰਪੱਕ ਹੋਣ ਦਾ ਉਪਦੇਸ਼ ਕੀਤਾ। ਸਗੋਂ ਸ਼ਾਹ ਵਰਗਾ ਬਹਾਦਰ ਯੋਧਾ, ਜਿਸ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਦੇ ਸਮੇਂ ਸ਼ਹੀਦੀ ਪ੍ਰਾਪਤ ਕੀਤੀ ਸੀ, ਗੁਰੂ ਤੇਗ਼ ਬਹਾਦਰ ਦੇ ਹੱਥੋਂ ਹੀ ਵਰੋਸਾਇਆ ਗਿਆ ਸੀ। ਇਸੇ ਤਰ੍ਹਾਂ ਫ਼ਾਰਸੀ ਦੀ ਉਚੇਰੀ ਵਿਦਿਆ ਲਈ ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਅਤੇ ਇਸੇ ਤਰ੍ਹਾਂ ਸੰਸਕ੍ਰਿਤ ਦੀ ਉਚੇਰੀ ਵਿਦਿਆ ਲਈ ਗੁਰੂ ਜੀ ਨੇ ਕਈ ਉੱਚ-ਕੋਟੀ ਦੇ ਪੰਡਿਤ ਆਨੰਦਪੁਰ ਵਿਚ ਬੁਲਾ ਕੇ ਸਨਮਾਨਿਤ ਕੀਤੇ।

ਕਿਉਂਕਿ ਗੁਰੂ ਜੀ ਦਾ ਗੁਰਗੱਦੀ ਦਾ ਬਹੁਤਾ ਸਮਾਂ ਪੂਰਬ ਦੀ ਯਾਤਰਾ ਵਿਚ ਹੀ ਬੀਤ ਚੁੱਕਾ ਸੀ ਅਤੇ ਪੰਜਾਬ ਵਿਚ ਵੀ ਧਾਰਮਿਕ ਜਾਗ੍ਰਤੀ ਦੀ ਸਥਿਤੀ ਕਾਫ਼ੀ ਕਮਜ਼ੋਰ ਸੀ, ਇਸ ਲਈ ਗੁਰੂ ਜੀ ਨੇ ਪੰਜਾਬ ਅਤੇ ਮਾਲਵੇ ਦੇ ਪਿੰਡਾਂ ਵਿਚ ਧਾਰਮਿਕ ਜਾਗ੍ਰਤੀ ਲਿਆਉਣ ਲਈ ਸਭ ਤੋਂ ਪਹਿਲਾਂ ਮਾਲਵੇ ਦੇਸ਼ ਦਾ ਰਟਨ ਕੀਤਾ। ਇਹ ਗੱਲ ਵੀ ਵਰਣਨ-ਯੋਗ ਹੈ ਕਿ ਗੁਰੂ ਤੇਗ਼ ਬਹਾਦਰ ਤੋਂ ਪਹਿਲੇ ਮਾਲਵੇ ਦੇ ਵੱਖ-ਵੱਖ ਇਲਾਕਿਆਂ ਦਾ ਇਤਨਾ ਜ਼ਿਆਦਾ ਰਟਨ ਕਿਸੇ ਵੀ ਹੋਰ ਗੁਰੂ ਸਾਹਿਬ ਨੇ ਨਹੀਂ ਸੀ ਕੀਤਾ। ਗੁਰੂ ਨਾਨਕ ਦੇਵ ਤੋਂ ਪੰਜਵੇ ਗੁਰੂ ਅਰਜਨ ਦੇਵ ਤਕ ਗੁਰੂ ਸਾਹਿਬਾਨ ਆਮ ਕਰਕੇ ਪੱਛਮੀ ਪੰਜਾਬ ਜਾਂ ਫਿਰ ਅੰਮ੍ਰਿਤਸਰ ਜ਼ਿਲ੍ਹੇ ਦੇ ਆਸ ਪਾਸ ਹੀ ਰਹੇ। ਗੁਰੂ ਹਰਿ ਗੋਬਿੰਦ ਅਤੇ ਗੁਰੂ ਰਾਏ ਨੇ ਪੂਰਬੀ ਪੰਜਾਬ ਅਤੇ ਮਾਲਵੇ ਵਲ ਵੀ ਕੁਝ ਧਿਆਨ ਦਿੱਤਾ, ਪਰ ਮਾਲਵੇ ਦੀ ਧਰਤੀ ਨੂੰ ਵਿਸ਼ੇਸ਼ ਕਰਕੇ ਗੁਰੂ ਤੇਗ਼ ਬਹਾਦਰ ਅਤੇ ਉਨ੍ਹਾਂ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਨੇ ਸਿੱਖੀ ਪਿਆਰ ਅਤੇ ਕੁਰਬਾਨੀ ਲਈ ਤਿਆਰ ਕੀਤਾ।

ਬੇਸ਼ਕ ਗੁਰਪ੍ਰਤਾਪ ਸੂਰਜ ਗ੍ਰੰਥ ਅਤੇ ਮਾਲਵਾ ਦੇਸ਼ ਰਟਨ ਦੀ ਸਾਖੀ ਨਾਮੀ ਪੁਸਤਕਾਂ ਦੇ ਆਧਾਰ ਉਤੇ ਗੁਰੂ ਤੇਗ਼ ਬਹਾਦਰ ਦੇ ਚਰਨਾਂ ਦੀ ਛੋਹ ਨਾਲ ਜਾਗਰਤ ਵਿਚ ਆਏ ਇਲਾਕਿਆਂ ਦੀ ਗਿਣਤੀ 40 ਤੋਂ ਵੀ ਨਹੀਂ ਵਧਦੀ। ਪਰ ਜੇਕਰ ਡਾ. ਤ੍ਰਿਲੋਚਨ ਸਿੰਘ[71] ਦੁਆਰਾ ਗਿਣਵਾਏ ਗਏ 90 ਅਸਥਾਨਾਂ ਨਾਲ ਤਵਾਰੀਖ ਗੁਰੂ ਖ਼ਾਲਸਾ[72] (ਰਚਿਤ ਗਿਆਨੀ ਗਿਆਨ ਸਿੰਘ) ਗੁਰੂ ਖ਼ਾਲਸਾ ਤਵਾਰੀਖ[73] (ਕ੍ਰਿਤ ਗਿਆਨੀ ਲਾਲ ਸਿੰਘ ਸੰਗਰੂਰ) ਅਤੇ ਗੁਰੂ ਸਾਗਰ ਰਤਨ ਪ੍ਰਕਾਸ਼[74] ਵਿਚ ਸੰਕੇਤ ਕੀਤੇ ਕੁਝ ਇਕ ਹੋਰ ਨਗਰਾਂ ਨੂੰ ਵੀ ਸ਼ਾਮਿਲ ਕਰ ਲਈਏ, ਤਾਂ ਇਹ ਗਿਣਤੀ ਸੌ ਤੋਂ ਵੀ ਉੱਪਰ ਹੋ ਜਾਂਦੀ ਹੈ। ਵੈਸੇ ਇਹ ਠੀਕ ਹੈ ਕਿ ਸੰਬੰਧਿਤ ਧਰਮ-ਅਸਥਾਨਾਂ ਵਿੱਚੋਂ ਕੇਵਲ ਤਿੰਨ ਦਰਜਨ ਦੇ ਕਰੀਬ ਥਾਵਾਂ ਬਾਰੇ ਇਤਿਹਾਸਿਕ ਪ੍ਰਸੰਗ ਮਿਲਦੇ ਹਨ ਅਤੇ ਬਾਕੀ ਥਾਵਾਂ ਨਾਲ ਸੰਬੰਧਿਤ ਇਤਿਹਾਸਿਕ ਘਟਨਾਵਾਂ ਬਾਰੇ ਅਜੇ ਹੋਰ ਖੋਜ ਦੀ ਲੋੜ ਹੈ।

ਵੇਰਵੇ ਦੇ ਪੱਖ ਤੋਂ ਗੁਰੂ ਜੀ 1972 ਜਾਂ 1973 ਦੀਆਂ ਬਰਸਾਤਾਂ ਖ਼ਤਮ ਹੋਣ ਦੇ ਨੇੜੇ ਆਨੰਦਪੁਰੋਂ ਤੁਰੇ ਅਤੇ ਰਸਤੇ ਵਿਚ ਘਨੌਲੀ, ਸੈਫ਼ਾਬਾਦ, ਕਲੌੜ, ਦਾਦੂ ਮਾਜਰਾ, ਉਗਾਣਾ, ਨੋਲੱਖਾ, ਟਹਿਲਪੁਰਾ, ਲੰਗ, ਆਦਿ ਹੁੰਦੇ ਹੋਏ ਜਦੋਂ ਮੂਲੋਵਾਲ[75] ਪਹੁੰਚੇ, ਤਾਂ ਉਥੋਂ ਦੇ ਜ਼ਿਮੀਦਾਰਾਂ ਨੇ ਦੁਖ ਪਰਗਟ ਕੀਤਾ ਕਿ ਸਾਡੇ ਖੂਹ ਦਾ ਪਾਣੀ ਖਾਰਾ ਹੈ। ਗੁਰੂ ਜੀ ਨੇ ਉਸ ਖੂਹ ਦਾ ਪਾਣੀ ਆਪ ਪੀ ਕੇ ਅੰਮ੍ਰਿਤ ਵਾਂਗ ਮਿੱਠਾ ਕੀਤਾ ਅਤੇ ਨਾਲ ਹੀ ਉਥੇ ਪਾਣੀ ਦੀ ਘਾਟ ਵੇਖ ਕੇ ਨੌਂ ਖੂਹ ਹੋਰ ਲਗਵਾਏ। ਨੌਂ ਦਿਨ ਮੂਲੋਵਾਲ ਰਹਿਣ ਉਪਰੰਤ ਗੁਰੂ ਜੀ ਨੇ ਸ਼ੇਖੇ ਪਿੰਡ76 ਜਾ ਡੇਰਾ ਲਗਾਇਆ, ਪਰ ਬਾਈ ਪਿੰਡਾਂ ਦਾ ਮਾਲਕ ਚੌਧਰੀ ਜੀਵੰਦਾ ਗੁਰੂ ਨੂੰ ਸੀਸ ਨਿਵਾਉਣ ਦੀ ਥਾਂ ਅਭਿਮਾਨ ਵਿਚ ਕੋਲੋਂ ਦੀ ਮੂੰਹ ਭੁਆ ਕੇ ਲੰਘ ਗਿਆ। ਗੁਰੂ ਜੀ ਨੇ ਸਹਿਜ-ਸੁਭਾ ਹੱਥ ਮਾਰ ਕੇ ਆਖਿਆ, "ਨਾ ਬਾਈਆ ਤੇ ਨਾ ਤੇਈਆ।" ਸੋ ਲੋਕਾਂ ਨੇ ਸਮਝ ਲਿਆ ਕਿ ਹੁਣ ਜੀਵੰਦੇ ਦੀ ਤਬਾਹੀ ਨੇੜੇ ਹੈ। ਸਚਮੁਚ, ਕੁਝ ਸਾਲਾਂ ਦੇ ਵਿਚ ਵਿਚ ਹੀ ਉਹ ਪਿੰਡ ਤਬਾਹ ਹੋ ਗਿਆ। ਜੀਵੰਦੇ ਦੇ ਜੁਆਈ ਨੇ ਗੁਰੂ ਜੀ ਦਾ ਸਤਿਕਾਰ ਕੀਤਾ ਸੀ ਅਤੇ ਗੁਰੂ ਜੀ ਦਾ ਮਸ਼ਵਰਾ ਮੰਨ ਕੇ ਉਹ ਆਪਣੇ ਜੱਦੀ ਪਿੰਡ ਚਲਾ ਗਿਆ ਸੀ। ਏਸੇ ਲਈ ਬਚ ਗਿਆ।

ਸ਼ੇਖੇ ਪਿੰਡ ਤੋਂ ਕੱਟੂ, ਫਰਵਾਹੀ, ਆਦਿਕ ਹੁੰਦੇ ਹੋਏ ਜਦੋਂ ਗੁਰੂ ਜੀ ਹਡਿਆਏ[77] ਪਹੁੰਚੇ, ਤਾਂ ਉੱਥੇ ਲੋਕ ਗਲੇ ਸੁੱਜ ਸੁੱਜ ਕੇ ਮਰਦੇ ਜਾ ਰਹੇ ਸਨ। ਗੁਰੂ ਜੀ ਨੇ ਇਕ ਛੱਪੜੀ ਵਲ ਇਸ਼ਾਰਾ ਕਰਕੇ ਆਖਿਆ ਕਿ ਇਸ ਵਿਚ ਇਸ਼ਨਾਨ ਕਰੋ। ਜਦੋਂ ਜਾਤਿ-ਅਭਿਮਾਨੀ ਲੋਕਾਂ ਨੇ ਉਸ ਛੱਪੜੀ ਨੂੰ ਚਮਿਆਰਾਂ ਦੇ ਚੰਮ ਦੱਬਣ ਕਾਰਨ ਭ੍ਰਿਸ਼ਟ ਆਖ ਕੇ ਤ੍ਰਿਸਕਾਰਿਆ, ਤਾਂ ਗੁਰੂ ਜੀ ਨੇ ਜਾਤ-ਪਾਤ ਦਾ ਭਰਮ ਤੋੜਨ ਲਈ ਆਪ ਉਸ ਛੱਪੜੀ ਵਿਚ ਇਸ਼ਨਾਨ ਕੀਤਾ। ਫੇਰ ਗੁਰੂ ਜੀ ਦਾ ਇਸ਼ਾਰਾ ਮਿਲਦਿਆਂ ਹੀ ਗੁਰੂ ਜੀ ਦੇ ਸਿੱਖਾਂ ਨੇ ਪਿੰਡ ਦੇ ਵਸਨੀਕਾਂ ਨੂੰ ਨਾਲ ਲੈ ਕੇ ਛੱਪੜੀ ਦੀ ਗਾਰ ਕੱਢ ਦਿੱਤੀ ਅਤੇ ਇਸੇ ਤਰ੍ਹਾਂ ਉਥੇ ਨਿਰਮਲ ਪਾਣੀ ਵਾਲੋਂ "ਗੁਰੂ ਸਰ" ਬਣਿਆ, ਜੋ ਸ਼ਰਧਾਲੂਆਂ ਦੇ ਕਈ ਰੋਗ ਦੂਰ ਕਰਦਾ ਹੈ।

ਹਡਿਆਏ ਤੋਂ ਧੌਲਾ-ਗ੍ਰਾਮ ਰਾਹੀਂ ਮੌੜ ਮੰਡੀ ਦੀ ਜੂਹ ਵਿਚ ਸੋਹੀਵਾਲ ਪਹੁੰਚ ਕੇ ਗੁਰੂ ਜੀ ਨੇ ਸੁਚੇਤ ਕੀਤਾ ਅਤੇ ਰਾਤ ਨੂੰ ਡੇਰਾ ਢਿਲਵਾ ਪਿੰਡ ਵਿਚ ਕੀਤਾ। ਢਿਲਵਾ[78] ਵਿਚ ਓਦੋਂ ਜੱਟਾਂ ਜ਼ਿਮੀਦਾਰਾਂ ਦੀ ਥਾਂ ਗਰੀਬ ਬ੍ਰਾਹਮਣ ਵਸਦੇ ਸਨ। ਗੁਰੂ ਜੀ ਨੇ ਉਨ੍ਹਾਂ ਦੇ ਕਮਜ਼ੋਰ ਸਰੀਰ ਵੇਖ ਕੇ ਦੁੱਧ ਘਿਉ ਲਈ 101 ਗਊਆਂ ਦਾਨ ਕੀਤੀਆਂ।

ਢਿਲਵਾ ਤੋਂ ਦੁਲਮੀ, ਧਾਲੀਵਾਲ ਅਤੇ ਮਾਈਸਰ ਖਾਨੇ ਹੁੰਦੇ ਹੋਏ ਭੰਦੇਹਰੀ (ਪਧੇਹਰੀ) ਪਹੁੰਚੇ, ਤਾਂ ਉਥੋਂ ਦੇ ਅਵੈੜੇ ਜੱਟਾਂ ਨੇ ਆਉ-ਭਗਤ ਕਰਨ ਦੀ ਥਾਂ ਰਾਤ ਰਹਿਣ ਲਈ ਘੁਮਿਆਰਾਂ ਦੇ ਘਰ ਦਾ ਰਾਹ ਵਿਖਾਇਆ। ਇਸੇ ਤਰ੍ਹਾਂ ਸੋਗੇ ਪਿੰਡ ਅਤੇ ਅਲੀ-ਸ਼ੇਰ ਦੇ ਜੱਟਾਂ ਨੇ ਕੀਤਾ। ਬੇਸ਼ਕ ਉਹ ਬਿਨ੍ਹਾਂ ਭੇਟ ਚੜ੍ਹਾਏ ਗੁਰੂ ਜੀ ਨੂੰ ਮੱਥਾ ਟੇਕ ਗਏ ਸਨ, ਗੁਰੂ ਜੀ ਦੀ ਕਿਰਪਾ ਨਾਲ ਫੇਰ ਵੀ ਉਨ੍ਹਾਂ ਦੀ ਸੁੱਕੀ ਹੋਈ ਬੇਰੀ ਹਰੀ-ਭਰੀ ਹੋ ਗਈ। ਖੀਵੇ ਪਿੰਡ ਵਾਲਿਆਂ ਵੀ ਕੋਈ ਆਉ ਭਗਤ ਨਾ ਕੀਤੀ, ਇਕ ਜ਼ਿੰਮੀਦਾਰ ਨੇ ਜ਼ਰੂਰ ਘੋੜਿਆਂ ਲਈ ਘਾਹ-ਪੱਠੇ ਅਤੇ ਲੰਗਰ ਲਈ ਲੱਕੜਾਂ ਭੇਟ ਕਰਨ ਦੀ ਸੇਵਾ ਕੀਤੀ।

ਉਥੋਂ ਸਮਾਉਂ[79] ਦੀ ਹੱਦ ਵਿਚ ਤੁਰੇ ਜਾਂਦਿਆਂ ਕਾਬਲ ਦੀ ਸੰਗਤ ਆ ਮਿਲੀ। ਗੁਰੂ ਜੀ ਦੇ ਹੁਕਮ ਅਨੁਸਾਰ ਸਭ ਸੰਗਤ ਨੇ ਉਥੇ ਹੀ ਜੰਗਲ ਵਿਚ ਡੇਰਾ ਕੀਤਾ। ਨੇੜੇ ਹੀ ਖੇਤ ਵਿਚ ਇਕ ਭਲਾ ਜ਼ਿਮੀਦਾਰ ਹਲ ਵਾਹ ਰਿਹਾ ਸੀ। ਉਸ ਨੇ ਘਰੋਂ ਰੋਟੀ ਮੰਗਵਾ ਕੇ ਗੁਰੂ ਜੀ ਨੂੰ ਵੀ ਛਕਾਈ ਅਤੇ ਸੰਗਤ ਨੂੰ ਵੀ।

ਸਮਾਉਂ ਤੋਂ ਗੁਰੂ ਜੀ ਭਿੱਖੀ[80] ਪਹੁੰਚੇ, ਤਾਂ ਪਿੰਡ ਦੇ ਚੌਧਰੀ ਦੇਸ ਰਾਜ ਨੂੰ ਸਖੀ ਸਰਵਰ ਦੇ ਚੱਕਰ ਵਿਚੋਂ ਨਿਕਲ ਕੇ ਹਿੰਦੂ-ਧਰਮ ਅਨੁਸਾਰ ਮੁਕਤੀ ਪ੍ਰਾਪਤ ਕਰਨ ਦਾ ਉਪਦੇਸ਼ ਕੀਤਾ। ਜਦੋਂ ਦੇਸ ਰਾਜ ਨੇ ਆਪਣੇ ਗਲ ਵਿੱਚੋਂ ਸਖੀ ਸਰਵਰ ਦੀ ਰੱਖ ਜੋ ਇਕ ਖੂੰਡੀ ਸੀ) ਲਾਹੁਣ ਸਮੇਂ ਸਖੀ ਸਰਵਰ ਦੇ ਕਰੋਪ ਦਾ ਡਰ ਪਰਗਟ ਕੀਤਾ, ਤਾਂ ਗੁਰੂ ਜੀ ਨੇ ਉਹਦੇ ਡਰ ਨੂੰ ਦੂਰ ਕਰਨ ਲਈ ਪੰਜ ਤੀਰ ਬਖ਼ਸ਼ੀਸ ਕੀਤੇ ਅਤੇ ਆਖਿਆ ਇਹ ਤੀਰ ਨਹੀਂ ਪੰਜ ਬੀਰ ਹਨ, ਤੇਰੀ ਰੱਖਿਆ ਕਰਨਗੇ। ਪਰ ਦੇਸ਼ ਦੀ ਮਾੜੀ ਕਿਸਮਤ ਨੂੰ ਉਹਦੀ ਵਹੁਟੀ ਨੇ ਸਰਵਰ ਦੇ ਮੁਸਲਮਾਨ ਸ਼ਰਧਾਲੂਆਂ ਦੀ ਚੁੱਕ ਵਿਚ ਆ ਕੇ ਉਹ ਤੀਰ ਤੋੜ ਕੇ ਸੁੱਟ ਦਿੱਤੇ। ਕਿਹਾ ਜਾਂਦਾ ਹੈ ਕਿ ਦੇਸਰਾਜ ਚੌਧਰੀ ਦਾ ਹਸ਼ਰ ਬਹੁਤ ਬੁਰਾ ਹੋਇਆ ਅਤੇ ਉਹਦਾ ਘਰ ਘਾਟ ਦਿਨਾਂ ਵਿਚ ਹੀ ਤਬਾਹ ਹੋ ਗਿਆ।

ਤਵਾਰੀਖ[81] ਅਨੁਸਾਰ ਗੁਰੂ ਜੀ ਭਿੱਖੀ ਪਿੰਡ ਤੋਂ ਕੁਝ ਦੂਰ ਪਿੰਡ ਵਿਚ ਇਕ ਅਤੀ ਬਿਰਧ ਸਿੱਖ (ਭਾਈ ਮੁਗਲੂ) ਦੀ ਅੰਤਮ-ਆਸ ਪੂਰੀ ਕਰਨ ਲਈ ਪਹੁੰਚੇ। ਭਾਈ ਮੁਗਲੂ ਦੇ ਪ੍ਰਾਣ ਕੇਵਲ ਗੁਰੂ ਜੀ ਦੇ ਦਰਸ਼ਨਾਂ ਲਈ ਹੀ ਅੜੇ ਹੋਏ ਸਨ। ਉਹਦੇ ਮਨ ਨੂੰ ਸ਼ਾਂਤ ਕਰਨ ਉਪਰੰਤ ਗੁਰੂ ਜੀ ਨੇ ਬਲੇਉ[82] ਪਿੰਡ ਵਿਚ ਇਕ ਬਿਰਧ ਜੋਗੀ ਨੂੰ ਵੀ ਦਰਸ਼ਨ ਦਿੱਤੇ ਅਤੇ ਪਰਮ-ਪਦ ਦੀ ਪ੍ਰਾਪਤੀ ਲਈ ਉਸ ਨੂੰ "ਕਾਹ ਰੇ ਬਨ ਖੋਜਨ ਜਾਈ"। ਦੇ ਪ੍ਰਸਿੱਧ ਪਦੇ ਰਾਹੀਂ ਮੁਕਤੀ ਦਾ ਸਹੀ ਮਾਰਗ ਦਰਸਾਇਆ।

ਉੱਥੋਂ ਗੁਰੂ ਜੀ ਖਿਆਲੇ[83] ਪਿੰਡ ਗਏ, ਜਿੱਥੋਂ ਦੇ ਇਕ ਬ੍ਰਾਹਮਣ ਨੇ ਲੰਗਰ

ਲਈ ਲੱਕੜਾਂ ਅਤੇ ਦੁੱਧ ਪਹੁੰਚਾਇਆ। ਗੁਰੂ ਜੀ ਨੇ ਅਸ਼ੀਰਵਾਦ ਦੁਆਰਾ ਉਸ ਬ੍ਰਾਹਮਣ ਦੇ ਛੰਨੇ ਵਿਚ ਵਿਆਹ-ਕਾਰਜਾਂ ਦੀ ਬਰਕਤ ਭਰ ਦਿੱਤੀ। ਖਿਆਲਿਉਂ ਖਾਨੇ ਪਿੰਡ ਰਾਤ ਰਹਿ ਕੇ ਮੌੜ[84] ਪਿੰਡ ਦੇ ਨੇੜੇ ਇਕ ਜੰਡ ਹੇਠ ਜਾ ਉਤਰੇ। ਬੇਸ਼ਕ ਲੋਕਾਂ ਨੇ ਜੰਡ ਹੇਠ ਭੂਤ-ਪ੍ਰੇਤ ਦੇ ਸਾਏ ਤੋਂ ਡਰਾਇਆ, ਪਰ ਗੁਰੂ ਜੀ ਨੇ ਨਾਮ-ਬਾਣੀ ਦੁਆਰਾ ਲੋਕਾਂ ਦੇ ਦਿਲਾਂ ਵਿੱਚੋਂ ਭੂਤ-ਪ੍ਰੇਤ ਦਾ ਡਰ ਦੂਰ ਕੀਤਾ ਅਤੇ ਆਖਿਆ, ਅੱਜ ਤੋਂ ਏਸ ਜੰਡ ਹੇਠ ਦੇਵਤੇ ਦਾ ਵਾਸ ਹੋ ਗਿਆ ਹੈ।

ਮੌੜਾਂ ਤੋਂ ਚੱਲ ਕੇ ਢਾਈ ਕੋਹ ਦੀ ਵਿੱਥ ਉਤੇ ਗੁਰੂ ਜੀ ਨੇ ਜੰਗਲ ਵਿਚ ਹੀ ਟਾਹਲੀਆਂ[85] ਦੇ ਹੇਠ ਇਕ ਮਹੀਨਾ ਅਤੇ 10 ਦਿਨ ਡੇਰਾ ਲਗਾਈ ਰੱਖਿਆ। ਉਥੇ "ਗੁਰੂ ਸਰ" ਨਾਮੀ ਤਲਾਬ ਤਿਆਰ ਕਰਵਾਇਆ। ਦੂਰੋਂ ਨੇੜਿਉਂ ਸੰਗਤਾਂ ਨੇ ਪਹੁੰਚ ਕੇ ਵੱਡਾ ਗੁਰਪੁਰਬ ਵੀ ਮਨਾਇਆ। ਉਥੋਂ ਗੁਰੂ ਜੀ ਨੇ ਤਲਵੰਡੀ ਜਾ ਡੇਰਾ ਕੀਤਾ। ਜਦੋਂ ਤਲਵੰਡੀ ਕੋਲ ਇਕ ਵੱਡੇ ਵਰਮੀ ਦੇ ਬੁਰਜ ਨੂੰ ਗੁਰੂ ਜੀ ਨੇ ਨਮਸਕਾਰ ਕੀਤੀ, ਤਾਂ ਸਿੱਖਾਂ ਦੇ ਪੁੱਛਣ ਉਤੇ ਉਨ੍ਹਾਂ ਭਵਿੱਖ-ਬਾਣੀ ਉਚਾਰੀ ਪਈ ਏਥੇ ਵੱਡਾ ਅਸਥਾਨ ਬਣੇਗਾ, ਜੋ ਨੌ ਨੇਜ਼ੇ ਉੱਚਾ ਹੋਵੇਗਾ ਅਤੇ ਸੋਨੇ ਦੇ ਕਲਸ ਹੋਣਗੇ। ਦਮਦਮੇ ਬਾਰੇ ਗੁਰੂ ਜੀ ਨੇ ਭਵਿੱਖ-ਬਾਣੀ ਕੀਤੀ ਸੀ ਕਿ ਏਥੇ "ਗੁਰੂ ਕੀ ਕਾਂਸ਼ੀ" ਬਣੇਗੀ। ਇਤਿਹਾਸ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਸਮੇਂ ਦਮਦਮਾ ਗੁਰੂ ਕੀ ਕਾਂਸ਼ੀ ਬਣਿਆ। ਇਹ ਗੱਲ ਵੀ ਗੁਰੂ ਜੀ ਦੀ ਵਡਿਆਈ ਨੂੰ ਵਧਾਉਂਦੀ ਹੈ ਕਿ "ਗੁਰੂ ਸਰ" ਨਾਮੀ ਤਲਾਬ ਦੀ ਪੁਟਾਈ ਲਈ ਗੁਰੂ ਜੀ ਨੇ ਸਿੱਖਾਂ ਪਾਸੋਂ ਕਹੀਆਂ ਮੰਗਵਾ ਕੇ ਸਭ ਤੋਂ ਪਹਿਲਾ ਟੱਕ ਆਪ ਲਗਾਇਆ ਸੀ।

ਉਸ ਤੋਂ ਪਿੱਛੋਂ ਗੁਰੂ ਜੀ ਨੌ ਦਿਨ ਬਠਿੰਡੇ[86] ਦੇ ਜੰਗਲਾਂ ਵਿਚ ਰਹੇ ਅਤੇ ਸ਼ਿਕਾਰ ਖੇਡਦੇ ਰਹੇ। ਜਿਸ ਥਾਂ ਅੱਜ ਕੱਲ "ਸੂਲੀ-ਸਰ"[87] ਗੁਰਦੁਆਰਾ ਹੈ, ਉਥੇ ਗੁਰੂ ਜੀ ਦਾ ਘੋੜਾ ਚੁਰਾਉਣ ਆਏ ਚੋਰ ਅੰਨ੍ਹੇ ਹੋ ਗਏ ਸਨ। ਜਦੋਂ ਗੁਰੂ ਜੀ ਪਾਸ ਪੇਸ਼ ਹੋਣ ਸਮੇਂ ਗੁਰੂ ਜੀ ਨੇ ਉਨ੍ਹਾਂ ਨੂੰ ਕੁਝ ਨਾ ਕਿਹਾ, ਤਾਂ ਉਹ ਸ਼ਰਮਿੰਦਗੀ ਵਿਚ ਆਪੇ ਹੀ ਜੰਡ ਨਾਲ ਫਾਹਾ ਲੈ ਕੇ ਜਾਣੋਂ ਸੂਲੀ ਚੜ੍ਹ ਗਏ। ਉਹ ਦਿਨ ਚੁਮਾਸੇ ਦੇ ਸਨ। ਸੋ ਗੁਰੂ ਜੀ ਨੇ ਚੁਮਾਸਾ ਬਰ੍ਹੇ[88] ਕੱਟਿਆ, ਆਪ ਬਿਜਾਏ ਮੋਠਾਂ ਦਾ ਚਾਰਾ ਰਥਾਂ ਦਿਆਂ ਬਲਦਾਂ ਅਤੇ ਘੋੜਿਆਂ ਨੂੰ ਵੀ ਚਾਰਿਆ।

ਜਦੋਂ ਗੁਰੂ ਜੀ ਬੱਛੋਆਣੇ ਪਹੁੰਚੇ, ਉਥੇ ਹਰਿਆਵਲ ਵੇਖ ਕੇ ਬਹੁਤ ਖੁਸ਼ ਹੋਏ। ਮੱਝਾਂ ਨੇ ਦੁੱਧ ਵੀ ਬਹੁਤ ਦਿੱਤਾ। ਪਰ ਗੋਬਿੰਦਪੁਰੇ ਵਾਲਿਆਂ ਖਾਸ ਟਹਿਲ-ਸੇਵਾ ਨਾ ਕੀਤੀ ਅਤੇ ਗਾਗੇ ਪਿੰਡ[89] ਵਾਲਿਆਂ ਰੰਗੜਾਂ ਨੇ ਤਾਂ ਸਗੋਂ ਘਾਹ-ਪੱਠਾ ਲੈਣ ਆਏ ਸਿੱਖਾਂ ਨੂੰ ਹੀ ਕੁੱਟ ਘੱਤਿਆ। ਸਿੱਖਾਂ ਦੇ ਆਖਣ ਉਤੇ ਗੁਰੂ ਜੀ ਉਥੇ ਠਹਿਰਣ ਦੀ ਥਾਂ ਮਕਰੋੜ ਜਾ ਉਤਰੇ। ਉਥੇ ਗਾਗੇ ਦੇ ਰੰਗੜ ਭੁੱਲ ਬਖ਼ਸ਼ਾਉਣ ਆਏ। ਜਦੋਂ ਧਮਧਾਣ[90] ਪਹੁੰਚੇ, ਤਾਂ ਦੱਗੋ ਨਾਮੀ ਗੁਰੂ-ਘਰ ਦੇ ਮਸੰਦ ਨੂੰ ਗੁਰੂ ਜੀ ਨੇ ਸੰਗਤ ਦੀ ਸੇਵਾ ਵਧੇਰੇ ਸ਼ਰਧਾ-ਪਿਆਰ ਨਾਲ ਕਰਨ ਦਾ ਉਪਦੇਸ਼ ਕੀਤਾ। ਗੁਰੂ ਜੀ ਨੇ ਦੱਗੋ ਦੁਆਰਾ ਆਇਆ ਦੁੱਧ ਇਸ ਲਈ ਪਰਵਾਨ ਨਾ ਕੀਤਾ ਕਿ ਉਹ ਦੁੱਧ ਗਊ ਨੂੰ ਮੁੜੀ ਦੇ ਕੇ ਅਰਥਾਤ ਜ਼ੁਲਮ ਕਰਕੇ ਚੋਇਆ ਗਿਆ ਸੀ।

ਇਹ ਗੱਲ ਵੀ ਵਰਣਨ-ਯੋਗ ਹੈ ਕਿ ਜਦੋਂ ਗੁਰੂ ਘਰ ਦਾ ਮਸੰਦ ਗੁਰੂ ਜੀ ਦੀ ਪੁਸ਼ਾਕ ਘੱਗਰ ਨਦੀ ਦੇ ਉਸ ਅਸਥਾਨ ਉਤੇ ਧੋਣ ਲੱਗਾ, ਜਿੱਥੇ ਰਵਾਇਤ ਅਨੁਸਾਰ ਕਦੇ ਰਾਮਚੰਦਰ ਦੇ ਬੇਟੇ ਲਵ ਅਤੇ ਕੁਸ਼ ਠਹਿਰੇ ਸਨ, ਤਾਂ ਗੁਰੂ ਜੀ ਨੇ ਉਸ ਥਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਦੱਗੋ ਨੂੰ ਪੁਸ਼ਾਕ ਧੋਣ ਤੋਂ ਵਰਜ ਦਿੱਤਾ। ਜਿੱਥੇ ਗੁਰੂ ਜੀ ਦੀ ਪੁਸ਼ਾਕ ਧੋਤੀ ਗਈ, ਉਸ ਥਾਂ "ਧੋਬ-ਸਰ" ਯਾਦਗਾਰ ਹੈ। ਜਾਪਦਾ ਹੈ, ਗੁਰੂ ਜੀ ਉਥੇ ਕਾਫੀ ਸਮਾਂ ਰਹੇ ਅਤੇ ਦੂਰ-ਦੂਰ ਤੋਂ ਸੰਗਤਾਂ ਜੁੜਦੀਆਂ ਰਹੀਆਂ ਅਤੇ ਸਤਿਸੰਗ ਹੁੰਦੇ ਰਹੇ। ਗੁਰਪ੍ਰਤਾਪ ਸੂਰਜ ਗ੍ਰੰਥ[91] ਅਨੁਸਾਰ ਭਾਈ ਮੇਹਾ ਵੀ ਉਥੇ ਆਇਆ ਅਤੇ ਗੁਰੂ-ਘਰ ਲਈ ਉਸ ਦੀ ਘਾਲ-ਕਮਾਈ ਅਤੇ ਸੇਵਾ ਉਤੇ ਖੁਸ਼ ਹੋ ਕੇ ਗੁਰੂ ਜੀ ਨੇ ਉਸ ਨੂੰ ਵਰ ਦਿੱਤਾ ਕਿ ਤੇਰਾ ਪੰਥ ਵੀ ਚੱਲੇਗਾ ਅਤੇ ਤੂੰ ਸਦਾ ਨਿਰਚਾਹ ਅਤੇ ਬੇ-ਗਰਜ਼ ਵੀ ਰਹੇਗਾ।

ਧਮਧਾਣ ਤੋਂ ਚੱਲਣ ਲੱਗਿਆਂ ਗੁਰੂ ਜੀ ਨੇ ਦੱਗੋ ਮਸੰਦ ਨੂੰ 101 ਮੋਹਰ ਦਿੱਤੀ, ਤਾਂ ਜੋ ਉਹ ਸਿੱਖ-ਧਰਮ ਦੇ ਪ੍ਰਚਾਰ ਲਈ ਧਰਮਸਾਲਾ ਬਣਵਾਏ, ਲੋਕ-ਭਲਾਈ ਲਈ ਖੂਹ ਲਗਵਾਏ ਅਤੇ ਗੁਰੂ-ਸਰ ਦੀ ਗਾਰ ਕਢਵਾਏ। ਪਰ ਦੱਗੋ ਨੇ ਖੂਹ ਆਪਣੇ ਖੇਤ ਵਿਚ ਲਗਵਾਉਣ ਦੀ ਗ਼ਲਤੀ ਕੀਤੀ, ਜਿਸ ਲਈ ਖੂਹ ਨਿੱਘਰ ਗਿਆ। ਦੂਜੀ ਵਾਰ ਯਤਨ ਕਰਨ ਉਤੇ ਖੂਹ ਡੂੰਘਾ ਹੋ ਗਿਆ।

ਇੱਥੇ ਇਹ ਦੁਹਰਾਉਣਾ ਅਯੋਗ ਨਹੀਂ ਹੋਵੇਗਾ ਕਿ ਗੁਰੂ ਜੀ ਪੂਰਬੀ ਭਾਰਤ ਦੀ ਰਾਤ ਸਮੇਂ ਕੈਂਥਲ, ਬਾਨੇਸਰ, ਬਾਰਨੇ ਆਦਿਕ ਬਾਂਗਰ ਦੇ ਇਲਾਕਿਆਂ ਵਿਚ ਗਏ ਸਨ ਅਤੇ ਉਨ੍ਹਾਂ ਦਾ ਸਮਾਚਾਰ ਪਿੱਛੇ ਦਿੱਤਾ ਜਾ ਚੁੱਕਾ ਹੈ। ਇੱਥੇ ਕੇਵਲ ਇਹ ਦੱਸਣਾ ਜ਼ਰੂਰੀ ਹੈ ਕਿ ਗੁਰੂ ਜੀ ਜੀਂਦ, ਬਹਰ ਜੱਖ, ਆਦਿਕ ਨਗਰਾਂ ਵਿਚ ਵੀ ਗਏ ਸਨ। ਖਟਕਰ ਪਿੰਡ ਵਿਚ ਵੀ ਜਦੋਂ ਘੋੜਾ ਚੁਰਾਉਣ ਆਏ ਜ਼ਿਮੀਂਦਾਰ ਫੜੇ ਗਏ, ਤਾਂ ਗੁਰੂ ਜੀ ਦੇ ਪੁੱਛਣ ਉਤੇ ਉਨ੍ਹਾਂ ਦੱਸਿਆ ਕਿ ਸਾਡੇ ਪਿੰਡ ਦੀ ਆਰਥਿਕ ਹਾਲਤ ਬਹੁਤ ਖ਼ਰਾਬ ਹੈ ਅਤੇ ਅਸੀਂ ਚੋਰੀ ਲਈ ਮਜਬੂਰ ਹਾਂ। ਦਿਆਲੂ ਤੇ ਕ੍ਰਿਪਾਲੂ ਗੁਰੂ ਨੇ ਬਖ਼ਸ਼ਿਸ਼ ਦੇ ਘਰ ਵਿਚ ਆ ਕੇ ਇਕ ਤੀਰ ਛੱਡਿਆ ਅਤੇ ਆਖਿਆ, ਜਿੱਥੋਂ ਤਕ ਇਹ ਤੀਰ ਗਿਆ ਹੈ, ਖੂਹ ਪੁੱਟੋ, ਪਾਣੀ ਮਿੱਠਾ ਨਿਕਲੇਗਾ। ਗੁਰੂ ਜੀ ਨੇ ਉਨ੍ਹਾਂ ਕਿਸਾਨਾਂ ਦੀ ਮਾਇਕ ਸਹਾਇਤਾ ਵੀ ਕੀਤੀ।

ਇਹ ਸਭ ਗੱਲਾਂ ਦੱਸਦੀਆਂ ਹਨ ਕਿ ਗੁਰੂ ਜੀ ਨੇ ਉਤਰੀ ਅਤੇ ਪੂਰਬੀ ਭਾਰਤ ਤੋਂ ਇਲਾਵਾ ਪੰਜਾਬ ਅਤੇ ਮਾਲਵੇ ਦੀ ਲੰਮੀ ਯਾਤਰਾ ਸਮੇਂ ਧਰਮ ਪ੍ਰਚਾਰ ਦੁਆਰਾ ਜਿੱਥੋਂ ਲੋਕਾਂ ਦਾ ਆਤਮਿਕ ਉੱਦਾਰ ਕੀਤਾ, ਉਥੇ ਦੀਨਾਂ, ਦੁਖੀਆਂ ਅਤੇ ਲੋੜਵੰਦਾਂ ਦੀ ਮਾਇਕ ਸਹਾਇਤਾ ਵੀ ਕੀਤੀ।

### (ੲ) ਮਹਾਨ ਸ਼ਹੀਦੀ

ਪੂਰਬੀ ਭਾਰਤ ਦੀ ਯਾਤਰਾ ਵਾਂਗ ਬੇਸ਼ਕ ਪੰਜਾਬ ਅਤੇ ਮਾਲਵੇ ਦੇ ਪਿੰਡਾਂ ਵਿਚ ਵੀ ਗੁਰੂ ਜੀ ਦੇ ਧਰਮ-ਪ੍ਰਚਾਰ ਦਾ ਮਨੋਰਥ ਭੁੱਲੇ ਭਟਕੇ ਮਨੁੱਖਾਂ ਨੂੰ ਜੀਵਨ ਦਾ ਅਸਲੀ ਮਾਰਗ ਦਰਸਾ ਕੇ ਉਨ੍ਹਾਂ ਨੂੰ ਆਦਰਸ਼ਕ ਮਨੁੱਖ ਬਣਾਉਣ ਦਾ ਸੀ, ਪਰ ਔਰੰਗਜ਼ੇਬ ਦੀ ਧਾਰਮਿਕ ਨੀਤੀ ਗ਼ੈਰ-ਮੁਸਲਿਮ ਧਰਮਾਂ ਦੇ ਅਨੁਯਾਈਆਂ, ਵਿਸ਼ੇਸ਼

ਕਰਕੇ ਹਿੰਦੂਆਂ ਅਤੇ ਸਿੱਖਾਂ ਵਿਰੁੱਧ ਜ਼ੁਲਮ ਦੀ ਹੱਦ ਤੱਕ ਕਰੜੀ ਹੋ ਜਾਣ ਕਰਕੇ ਹਕੂਮਤ ਦੇ ਸੂਹੀਏ ਗੁਰੂ ਤੇਗ਼ ਬਹਾਦਰ ਧਾਰਮਿਕ ਆਗੂਆਂ ਦੇ ਪਿੱਛੇ ਲੱਗੇ ਰਹਿੰਦੇ ਸਨ। ਸਾਖੀ ਪੋਥੀ[92] ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਮਾਲਵੇ ਦਾ ਰਟਨ ਕਰਦੇ ਹੋਏ ਗੁਰੂ ਜੀ ਧੌਲੇ-ਗ੍ਰਾਮ ਪਹੁੰਚੇ, ਤਾਂ ਉਨ੍ਹਾਂ ਦਾ ਘੋੜਾ ਅੜੀ ਕਰ ਖਲੋਤਾ। ਸੋ ਗੁਰੂ ਜੀ ਨੇ ਰਮਜ਼-ਭਰੇ ਢੰਗ ਨਾਲ ਆਪਣੇ ਸਿੱਖਾਂ ਨੂੰ ਆਖਿਆ ਕਿ ਏਸ ਪਿੰਡ ਵਿਚ ਤੁਰਕਾਂ ਦੇ ਬੰਦੇ (ਸੂਹੀਏ) ਹਨ, ਏਥੇ ਰੁਕਣ ਦੀ ਥਾਂ ਤੁਸੀਂ ਅੱਗੇ ਚੱਲੋ।

ਮਾਲਵੇ ਦੇ ਕਈ ਨਗਰਾਂ ਵਿਚ ਹਕੂਮਤ ਦੇ ਪਿੱਠੂਆਂ ਵਲੋਂ ਸੁਆਗਤ ਦੀ ਥਾਂ ਗੁਰੂ ਜੀ ਦੇ ਸਿੱਖਾਂ ਨਾਲ ਮੰਦਾ ਵਰਤਾਉ ਕਰਨਾ ਅਤੇ ਭਿੱਖੀ ਪਿੰਡ[93] ਦੇ ਸਰਵਰ ਭਗਤ ਦੇਸੂ ਦਾ ਗੁਰੂ ਜੀ ਤੋਂ ਪੰਜ ਤੀਰ ਮਿਲਣ ਉਪਰੰਤ ਵੀ ਆਪਣੇ ਪਿੰਡ ਵਾਲਿਆਂ ਦੇ ਡਰ ਕਾਰਨ ਮੁੜ ਕੇ ਸਰਵਰੀ-ਟੋਲੇ ਵਿਚ ਜਾ ਰਲਣਾ, ਇਹ ਸਭ ਇਸ਼ਾਰੇ ਹਨ ਕਿ ਗੁਰੂ ਜੀ ਦੇ ਧਰਮ-ਪ੍ਰਚਾਰ ਨੂੰ ਹਕੂਮਤ ਅਤੇ ਹਕੂਮਤ ਦੇ ਪਿੱਠੂ ਕੌੜੀ ਅੱਖ ਨਾਲ ਵੇਖ ਰਹੇ ਸਨ। ਬੇਸ਼ਕ ਗੁਰੂ ਜੀ ਦੁਖ-ਸੁਖ, ਉਸਤਤਿ ਨਿੰਦਾ ਅਤੇ ਮਾਣ-ਅਪਮਾਨ ਸਭ ਨੂੰ ਇਕ-ਸਮਾਨ ਸਮਝਣ ਕਰਕੇ ਇਹੋ ਜਿਹੀਆਂ ਵਧੀਕੀਆਂ ਤੋਂ ਕਦੇ ਨਹੀਂ ਸਨ ਡਰੇ, ਪਰ ਜਦੋਂ ਔਰੰਗਜ਼ੇਬ ਦੀ ਸ਼ਹਿ ਉਤੇ ਕਸ਼ਮੀਰ ਦੇ ਮੁਸਲਮਾਨ ਗਵਰਨਰ ਨੇ ਓਥੋਂ ਦੇ ਹਿੰਦੂਆਂ ਉਤੇ ਅਕਹਿ ਅਤੇ ਅਸਹਿ ਜ਼ੁਲਮ ਢਾਹੇ ਅਤੇ ਕਸ਼ਮੀਰੀ ਪੰਡਿਤਾਂ[94] ਦਾ ਇਕ ਪ੍ਰਤਿਨਿਧ-ਟੋਲਾ 1675 ਈਸਵੀ ਵਿਚ ਗੁਰੂ ਤੇਗ਼ ਬਹਾਦਰ ਦੇ ਦਰਬਾਰ ਵਿਚ ਆਨੰਦਪੁਰ ਆ ਕੇ ਫ਼ਰਿਆਦੀ ਹੋਇਆ, ਤਾਂ ਕਰੁਣਾ ਦੀ ਮੂਰਤ ਗੁਰੂ ਤੇਗ਼ ਬਹਾਦਰ ਦਾ ਹਿਰਦਾ ਦੁਖੀਆਂ ਦੇ ਦੁੱਖਾਂ ਦੀ ਕਹਾਣੀ ਸੁਣ ਕੇ ਆਪਣਾ ਆਪ ਕੁਰਬਾਨ ਕਰ ਦੇਣ ਲਈ ਤਤਪਰ ਹੋ ਉਠਿਆ।

ਦਰਅਸਲ, ਔਰੰਗਜ਼ੇਬ ਲਾਲਚ ਅਤੇ ਡਰ, ਦੋਹਾਂ ਹਥਿਆਰਾਂ ਨਾਲ ਦੂਜੇ ਧਰਮਾਂ ਦੇ ਅਨੁਯਾਈਆਂ ਨੂੰ ਮੁਸਲਮਾਨ ਬਣਾ ਕੇ ਸਮੁੱਚੇ ਭਾਰਤ ਨੂੰ "ਦਾਰੋ ਇਸਲਾਮ" ਬਣਾਉਣਾ ਚਾਹੁੰਦਾ ਸੀ। ਸਰ ਜਾਦੂ ਨਾਥ ਸਰਕਾਰ[95] ਨੇ ਹਿੰਦੂ ਵਿਉਪਾਰੀਆਂ ਦੇ ਮਾਲ ਉਤੇ ਮੁਸਲਮਾਨਾਂ ਨਾਲੋਂ ਬਹੁਤਾ ਮਹਿਸੂਲ ਲਗਾਉਣ, ਧਰਮ-ਪ੍ਰਚਾਰ ਬੰਦ ਕਰਨ, ਮੰਦਰਾਂ ਨੂੰ ਢਾਹੁਣ, ਆਦਿਕ ਦੇ ਕਈ ਇਤਿਹਾਸਿਕ ਹਵਾਲੇ ਦੇਣ ਉਪਰੰਤ ਇਹ ਸਿੱਧ ਕੀਤਾ ਹੈ ਕਿ ਔਰੰਗਜ਼ੇਬ ਦੀ ਧਾਰਮਿਕ ਨੀਤੀ ਗ਼ੈਰ-ਮੁਸਲਿਮ ਲੋਕਾਂ, ਵਿਸ਼ੇਸ਼ ਕਰਕੇ ਹਿੰਦੂਆਂ ਲਈ ਪੱਖ-ਪਾਤ ਵਾਲੀ ਸੀ।

ਸਿੱਖ-ਧਰਮ ਦੇ ਆਗੂ ਤੇਗ਼ ਬਹਾਦਰ ਅਤੇ ਉਸ ਦੇ ਅਨੁਯਾਈਆਂ ਵਿਰੁੱਧ ਔਰੰਗਜ਼ੇਬ ਦੇ ਮਨ ਵਿਚ ਕਿਤਨੀ ਮੈਲ ਸੀ? ਇਸ ਦਾ ਅਨੁਮਾਨ ਮੁਗ਼ਲ-ਕਾਲ ਦੇ ਪ੍ਰਸਿੱਧ ਇਤਿਹਾਸਕਾਰ ਖਾਫ਼ੀ ਖਾਨ[96] ਦੀ ਹੱਥ-ਲਿਖਤ "ਮੁੰਤਖ਼ਬ-ਉਲ-ਲੁਬਾਬ" ਵਿਚਲੀਆਂ ਹੇਠ ਲਿਖੀਆਂ ਸਤਰਾਂ ਦੁਆਰਾ ਹੀ ਲਗਾਇਆ ਜਾ ਸਕਦਾ ਹੈ :-

> "ਕਾਫ਼ਰਾਂ ਦਾ ਇਕ ਫ਼ਿਕਰਾ ਹੈ, ਜਿਸਨੂੰ ਲੋਕ ਗੁਰੂ ਜਾਂ ਸਿੱਖ ਆਖਦੇ ਹਨ। ਉਨ੍ਹਾਂ ਦਾ ਆਗੂ, ਜੋ ਫ਼ਕੀਰੀ ਪੁਸ਼ਾਕ ਪਹਿਣਦਾ ਹੈ, ਲਾਹੌਰ ਦੇ ਨੇੜੇ ਕਿਤੇ ਟਿਕਾਣਾ ਬਣਾ ਕੇ ਰਹਿੰਦਾ ਹੈ। ਪਿਛਲੇ ਕਾਫੀ ਸਮੇਂ ਤੋਂ ਉਸ ਨੇ ਸਭ ਨਗਰਾਂ ਅਤੇ ਘਣੀ ਵੱਸੋਂ ਵਾਲੇ ਇਲਾਕਿਆਂ ਵਿਚ

ਧਰਮਸ਼ਾਲਾਵਾਂ ਜਾਂ ਗੁਰਦੁਆਰੇ ਉਸਾਰੇ ਹਨ ਅਤੇ ਹਰ ਧਰਮਸ਼ਾਲਾ ਵਿਚ ਆਪਣਾ ਇਕ ਪ੍ਰਤਿਨਿਧ ਸਥਾਪਿਤ ਕੀਤਾ ਹੈ। ਜਦੋਂ ਇਸ ਫਿਰਕੇ ਦਾ ਕੋਈ ਅਨੁਯਾਈ ਚੜ੍ਹਾਵਾ ਪੇਸ਼ ਕਰਦਾ ਹੈ, ਤਾਂ ਉਹ ਪ੍ਰਤਿਨਿਧ ਜਾਂ ਮਸੰਦ ਆਪਣੇ ਗੁਜ਼ਾਰੇ ਲਈ ਚੋਖਾ ਕੁਝ ਰੱਖ ਕੇ ਬਾਕੀ ਭੇਟਾ ਦਿਆਨਤਦਾਰੀ ਨਾਲ ਆਪਣੇ ਗੁਰੂ ਨੂੰ ਪਹੁੰਚਾ ਦਿੰਦਾ ਹੈ। ਇਸ ਫਿਰਕੇ ਵਿਚ ਪੰਜਾਬ ਦੇ ਬਹੁਤੇ ਜੱਟ ਅਤੇ ਖੱਤਰੀ ਅਤੇ ਕੁਝ ਹੋਰ ਕਾਫ਼ਰਾਂ ਦੇ ਕਬੀਲੇ ਵੀ ਸ਼ਾਮਲ ਹਨ। ਜਦੋਂ ਔਰੰਗਜ਼ੇਬ ਨੂੰ ਇਨ੍ਹਾਂ ਗੱਲਾਂ ਦਾ ਪਤਾ ਲੱਗਾ, ਤਾਂ ਉਸ ਨੇ ਸ਼ਾਹੀ ਫ਼ਰਮਾਨ ਦੁਆਰਾ ਸਾਰੇ ਮਸੰਦਾਂ ਨੂੰ ਬਾਹਰ ਕੱਢ ਕੇ ਗੁਰਦੁਆਰਿਆਂ ਨੂੰ ਢਾਹ ਦੇਣ ਦਾ ਹੁਕਮ ਜਾਰੀ ਕੀਤਾ।”

ਉਪਰੋਕਤ ਸਤਰਾਂ ਦਸਦੀਆਂ ਹਨ ਕਿ ਔਰੰਗਜ਼ੇਬ ਦੇ ਮਨ ਵਿਚ ਸਿੱਖ-ਧਰਮ ਅਤੇ ਇਸ ਦੇ ਆਗੂ ਗੁਰੂਆਂ ਅਤੇ ਅਨੁਯਾਈ ਸਿੱਖਾਂ ਦੇ ਵਿਰੁੱਧ ਬਹੁਤ ਮੰਦੀ ਭਾਵਨਾ ਸੀ। ਉਹ ਅਤੇ ਉਹਦੇ ਵਰਗੇ ਕਈ ਹੋਰ ਕੱਟੜ-ਪੰਥੀ ਮੁਸਲਮਾਨ, ਜਾਪਦਾ ਹੈ, ਗੁਰੂ-ਘਰ ਵਿਚ ਸ਼ਰਧਾ ਨਾਲ ਆਏ ਚੜ੍ਹਾਵੇ ਜਾਂ ਭੇਟਾ ਦੇ ਮਹੱਤਵ ਨੂੰ ਨਹੀਂ ਸਨ ਸਮਝ ਸਕੇ। ਸ਼ਾਇਦ ਇਸੇ ਲਈ ਸੀਅਰੁਲ ਮੁਤਾਖ਼ਰੀਨ[97] ਦਾ ਮੁਸਲਮਾਨ ਲੇਖਕ ਗੁਲਾਮ ਹੁਸੈਨ ਖਾਂ ਅਤੇ ਉਸਦੀ ਆਖੀ ਗੱਲ ਉਤੇ ਮੱਖੀ ਤੇ ਮੱਖੀ ਮਾਰਨ ਵਾਂਗ ਮੁਹੰਮਦ ਲਤੀਫ਼[98] ਅਤੇ ਕਈ ਅੰਗ੍ਰੇਜ਼ ਲੇਖਕਾਂ ਨੇ ਵੀ ਗੁਰੂ ਤੇਗ਼ ਬਹਾਦਰ ਨੂੰ ਲੋਕਾਂ ਦਾ ਮਾਲ ਲੁੱਟਣ ਵਾਲਾ ਆਖਣ ਦੀ ਭਿਆਨਕ ਗ਼ਲਤੀ ਕੀਤੀ ਹੈ। ਪਤਾ ਨਹੀਂ ਸੀਅਰੁਲ ਮੁਤਾਖ਼ਰੀਨ ਦੇ ਲੇਖਕ ਨੇ ਕਿਸੇ ਮੁਸਲਮਾਨ ਫ਼ਕੀਰ ਹਾਫ਼ਿਜ਼ ਆਦਮ[99] ਨਾਲ ਗੁਰੂ ਤੇਗ਼ ਬਹਾਦਰ ਦੀ ਦੋਸਤੀ ਜਾਂ ਧੜੇ-ਬੰਦੀ ਵਲ ਇਸ਼ਾਰਾ ਕਿਸੇ ਇਤਿਹਾਸਿਕ ਹਵਾਲੇ ਦੇ ਆਧਾਰ ਉਤੇ ਕੀਤਾ ਹੈ, ਜਦੋਂ ਕਿ ਗੁਰੂ ਤੇਗ਼ ਬਹਾਦਰ ਦਾ ਜੀਵਨ ਲਿਖਣ ਵਾਲੇ ਕਿਸੇ ਵੀ ਪੁਰਾਤਨ ਜਾਂ ਆਧੁਨਿਕ ਸਿੱਖ ਇਤਿਹਾਸਕਾਰ ਨੇ ਹਾਫ਼ਿਜ਼ ਆਦਮ ਦਾ ਨਾਮ ਤੱਕ ਨਹੀਂ ਦਿੱਤਾ। ਕਿਉਂਕਿ ਸੀਅਰੁਲ ਮੁਤਾਖ਼ਰੀਨ ਨਾਮੀ ਪੁਸਤਕ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਤੋਂ 108 ਵਰ੍ਹੇ ਪਿੱਛੋਂ (1783 ਈਸਵੀ)[100] ਤਿਆਰ ਹੋਈ ਅਤੇ ਪਹਿਲੀ ਵਾਰ ਛਪੀ 161 ਵਰ੍ਹੇ ਪਿੱਛੋਂ (1836 ਈਸਵੀ), ਇਸ ਲਈ ਇਸ ਦੇ ਲੇਖਕ ਗੁਲਾਮ ਹੁਸੈਨ ਖਾਂ ਤਕ ਗੁਰੂ ਜੀ ਦੀ ਸ਼ਹੀਦੀ ਸੰਬੰਧੀ ਗੱਲਾਂ ਪਹੁੰਚਦੀਆਂ ਪਹੁੰਚਦੀਆਂ ਧਾਰਮਕ ਪੱਖ-ਪਾਤ ਕਾਰਨ ਆਪਣਾ ਅਸਲੀ ਰੂਪ ਬਦਲ ਚੁੱਕੀਆਂ ਸਨ।

ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਇਕ ਮਹਾਨ ਆਦਰਸ਼ ਲਈ ਸੀ ਅਤੇ ਉਸ ਆਦਰਸ਼ ਦਾ ਵਰਣਨ ਗੁਰੂ ਗੋਬਿੰਦ ਸਿੰਘ ਨੇ ਆਪਣੀ ਬਾਣੀ ਦੁਆਰਾ ਸਪਸ਼ਟ ਸ਼ਬਦਾਂ ਰਾਹੀਂ ਇਸ ਤਰ੍ਹਾਂ ਕੀਤਾ ਹੈ :-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ।*
*ਕੀਨੋ ਬਡੋ ਕਲੂ ਮਹਿ ਸਾਕਾ।*
*ਧਰਮ ਹੇਤ ਸਾਕਾ ਜਿਸ ਕੀਆ।*

*ਸੀਸ ਦੀਆ ਪਰ ਸਿਰਰ ਨ ਦੀਆ।*

*(ਬਚਿੱਤਰ ਨਾਟਕ)*[101]

ਉਪਰੋਕਤ ਤੁਕਾਂ ਦੁਆਰਾ ਗੁਰੂ ਗੋਬਿੰਦ ਸਿੰਘ ਨੇ ਹਿੰਦੂਆਂ ਦੇ ਤਿਲਕ ਅਤੇ ਜੰਞੂ ਦੀ ਰੱਖਿਆ ਲਈ ਗੁਰੂ ਤੇਗ਼ ਬਹਾਦਰ ਮੰਨਿਆ ਹੈ। "ਤਾ ਕਾ" ਸੰਕੇਤ ਉਨ੍ਹਾਂ ਬ੍ਰਾਹਮਣਾਂ ਵਲ ਹੈ, ਜੋ ਹਿੰਦੂ-ਧਰਮ ਦੇ ਪ੍ਰਤੀਨਿਧ ਬਣ ਕੇ ਅਤੇ ਹਿੰਦੂ-ਧਰਮ ਦੀ ਰੱਖਿਆ ਲਈ ਗੁਰੂ ਤੇਗ਼ ਬਹਾਦਰ ਦੇ ਦਰਬਾਰ ਵਿਚ ਫ਼ਰਿਆਦੀ ਹੋ ਕੇ ਆਏ ਸਨ। ਇਨ੍ਹਾਂ ਸਤਰਾਂ ਵਿਚ ਹੀ ਗੁਰੂ ਜੀ ਦੀ ਸ਼ਹੀਦੀ "ਧਰਮ ਹੇਤ" ਆਖੀ ਗਈ ਹੈ ਅਤੇ ਧਰਮ ਦੀ ਰੱਖਿਆ ਲਈ ਗੁਰੂ ਜੀ ਦੇ ਦ੍ਰਿੜ੍ਹ ਇਰਾਦੇ ਅਰਥਾਤ ਸੀਸ ਕਟਵਾ ਕੇ ਵੀ ਸਿਰੜ ਨਾ ਛੱਡਣ ਦੀ ਅਖ਼ਲਾਕੀ-ਜੁੱਰਤ ਅੱਗੇ ਸਿਰ ਨਿਵਾਇਆ ਗਿਆ ਹੈ।

ਜੇਕਰ ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਸਦਾਚਾਰਿਕ ਅਤੇ ਰੂਹਾਨੀ ਗੁਣਾਂ ਵਿਚ ਪਰੀਪੂਰਨ ਨਾ ਹੁੰਦੀ, ਤਾਂ ਸਾਰੇ ਭਾਰਤ ਦੇ ਮੁਖੀ ਬ੍ਰਾਹਮਣਾਂ ਦਾ ਪ੍ਰਤੀਨਿਧ-ਮੰਡਲ ਕਦੇ ਵੀ ਉਨ੍ਹਾਂ ਦਾ ਦਰ ਨਾ ਖੜਕਾਉਂਦਾ, ਪੂਰਬੀ ਭਾਰਤ ਦੇ ਤੀਰਥਾਂ ਦੀ ਯਾਤਰਾ ਸਮੇਂ ਗੁਰੂ ਜੀ ਨੇ ਜਿੱਥੇ ਕਰਮ-ਕਾਂਡ ਅਤੇ ਜਾਤਿ-ਅਭਿਮਾਨ ਦੇ ਭਰਮ-ਜਾਲ ਵਿਚ ਫਸੇ ਲੋਕਾਂ ਨੂੰ ਪ੍ਰਭੂ-ਭਗਤੀ ਦੁਆਰਾ ਮੁਕਤੀ ਦਾ ਸਿੱਧਾ ਅਤੇ ਸਰਲ ਮਾਰਗ ਦਰਸਾਇਆ, ਉਥੇ ਲੋੜਵੰਦ ਬ੍ਰਾਹਮਣਾਂ ਅਤੇ ਅਨੇਕਾਂ ਹੋਰ ਦੀਨਾਂ ਤੇ ਦੁਖੀਆਂ ਨੂੰ ਆਪਣਾ ਆਪ ਲੁਟਾਇਆ। ਗੁਰੂ ਜੀ ਦੀ ਸਾਰੇ ਧਰਮਾਂ ਪ੍ਰਤੀ ਸੁਲਹੁ-ਕੁਲ ਨੀਤੀ ਅਤੇ ਦੀਨਾਂ ਦੁਖੀਆਂ ਲਈ ਆਪਾ-ਵਾਰੂ ਹਮਦਰਦੀ ਨੇ ਉਨ੍ਹਾਂ ਨੂੰ ਸਭ ਦੀਆਂ ਅੱਖਾਂ ਦਾ ਕੇਂਦਰ ਬਣਾ ਦਿੱਤਾ। ਤ੍ਰਿਬੇਣੀ, ਕਾਂਸ਼ੀ, ਕੁਰੂਕਸ਼ੇਤਰ ਆਦਿਕ ਮਹਾਨ ਤੀਰਥਾਂ ਉਤੇ ਗੁਰੂ ਜੀ ਦੀ ਸ਼ਖ਼ਸੀਅਤ ਨੇ ਹਿੰਦੂ-ਧਰਮ ਨਾਲ ਸੰਬੰਧਿਤ ਕਈ ਭੇਖਾਂ ਦੇ ਸਾਧਾਂ ਸੰਤਾਂ ਨੂੰ ਪ੍ਰਭਾਵਿਤ ਕੀਤਾ ਸੀ। ਆਨੰਦਪੁਰ ਵਾਪਸ ਆਉਣ ਉਪਰੰਤ ਵੀ ਗੁਰੂ ਜੀ ਔਰੰਗਜ਼ੇਬ ਦੀ ਧਰਮ-ਪ੍ਰਚਾਰ ਵਿਰੋਧੀ ਨੀਤੀ ਦੇ ਹੁੰਦੇ ਹੋਇਆਂ ਸਿੱਖ-ਧਰਮ ਦਾ ਪ੍ਰਚਾਰ ਕਰ ਰਹੇ ਸਨ। ਬੇਸ਼ਕ ਸਿੱਖ-ਧਰਮ ਦੇ ਕਈ ਸਿਧਾਂਤ ਹਿੰਦੂ-ਧਰਮ ਨਾਲ ਮੇਲ ਨਹੀਂ ਖਾਂਦੇ, ਪਰ ਔਰੰਗਸ਼ਾਹੀ ਕਹਿਰ ਦੇ ਵਾਤਾਵਰਨ ਵਿਚ ਸਿੱਖ-ਧਰਮ ਦੇ ਆਗੂਆਂ ਵਲੋਂ ਨਿਡਰਤਾ ਨਾਲ ਕੀਤੇ ਜਾ ਰਹੇ ਧਰਮ-ਪ੍ਰਚਾਰ ਵਿਚ ਹਿੰਦੂ-ਧਰਮ ਦੇ ਮੁਖੀਆਂ ਨੂੰ ਆਪਣੇ ਧਰਮ ਦਾ ਵੀ ਵਿਸਥਾਰ ਵਿਖਾਈ ਦਿੰਦਾ ਸੀ। ਦੂਜੇ ਅਜਿਹੇ ਰਾਜਸੀ ਵਾਤਾਵਰਨ ਵਿਚ, ਜਦੋਂ ਸ਼ਿਵਾ ਜੀ ਵਰਗਾ ਮਰਹੱਟਾ ਅਤੇ ਰਾਜਾ ਜਸਵੰਤ ਸਿੰਘ ਅਤੇ ਰਾਜਾ ਰਾਮ ਸਿੰਘ ਵਰਗੇ ਰਾਜਪੂਤ ਵੀ ਰਾਜ-ਗੀਰੀ ਦੀ ਹਵਸ ਵਿਚ ਆਪੋ ਆਪਣੇ ਹਿਤਾਂ ਲਈ ਔਰੰਗਜ਼ੇਬ ਨਾਲ ਸਾਜ਼-ਬਾਜ਼ ਕਰਨ ਵਿਚ ਕੋਈ ਬੁਰਾਈ ਨਹੀਂ ਸਨ ਸਮਝਦੇ, ਹਿੰਦੂ-ਧਰਮ ਦੇ ਦੁਖੀ ਤੇ ਉਦਾਸ ਮੁਖੀਆਂ ਲਈ ਗੁਰੂ ਤੇਗ਼ ਬਹਾਦਰ ਦੇ ਦਰਬਾਰ ਵਿਚ ਹਾਜ਼ਰ ਹੋਣ ਤੋਂ ਬਿਨਾਂ ਹੋਰ ਕੋਈ ਚਾਰਾ ਹੀ ਨਹੀਂ ਸੀ, ਕਿਉਂਕਿ ਗੁਰੂ ਜੀ ਨੂੰ ਨਾ ਰਾਜ-ਗੀਰੀ ਦੀ ਭੁੱਖ ਸੀ, ਨਾ ਕੋਈ ਹੋਰ ਲਾਲਚ ਅਤੇ ਨਾ ਹੀ ਕੋਈ ਡਰ।

ਸੋ ਜਦੋਂ ਕਸ਼ਮੀਰੀ ਬ੍ਰਾਹਮਣਾਂ ਗਵਰਨਰ ਦੀ ਲਹੂ-ਰੰਗੀ ਤਲਵਾਰ ਦੇ ਜ਼ੁਲਮਾਂ ਦੀਆਂ ਦਿਲ-ਵਿੰਨ੍ਹਵੀਆਂ ਵਾਰਦਾਤਾਂ ਸੁਣਾਈਆਂ ਅਤੇ ਗੁਰੂ ਜੀ ਦੀਆਂ

ਪਾਰਦਰਸ਼ੀ-ਅੱਖਾਂ ਦੇ ਸਾਹਮਣੇ ਰੋਂਦੇ ਕੁਰਲਾਂਦੇ ਬੱਚਿਆਂ ਅਤੇ ਬਿਰਧਾਂ ਦੇ ਜੰਞੂ ਇਕ ਇਕ ਕਰਕੇ ਭੁੰਜੇ ਡਿਗਦੇ ਵਿਖਾਈ ਦਿੱਤੇ, ਗੁਰੂ ਜੀ ਸੋਚ ਦੇ ਡੂੰਘੇ ਸਾਗਰ ਵਿਚ ਉਤਰ ਗਏ। ਰਵਾਇਤ ਅਨੁਸਾਰ ਬਾਲਕ ਗੋਬਿੰਦ ਰਾਏ ਐਨ ਉਸੇ ਘੜੀ ਅਚਾਨਕ ਗੁਰੂ ਜੀ ਦੇ ਪਾਸ ਆ ਕੇ ਖੜ੍ਹੇ ਹੋ ਗਏ। ਜਦੋਂ ਗੁਰੂ ਜੀ ਨੂੰ ਮਹਾਂ-ਚੁੱਪ ਦੀ ਮੁਦਰਾ ਵਿਚ ਵੇਖ ਕੇ ਗੋਬਿੰਦ ਰਾਏ ਨੇ ਉਦਾਸੀ-ਭਰੀ-ਚੁੱਪ ਦਾ ਕਾਰਨ ਪੁੱਛਿਆ, "ਤਾਂ ਗੁਰੂ ਤੇਗ਼ ਬਹਾਦਰ ਨੇ ਆਖਿਆ, ਧਰਮ ਦੀ ਡੋਲਦੀ ਬੇੜੀ ਨੂੰ ਬਚਾਉਣ ਲਈ ਕਿਸੇ ਮਹਾਂਪੁਰਖ ਦੇ ਬਲੀਦਾਨ ਦੀ ਲੋੜ ਹੈ।" ਦਰਅਸਲ, ਇਹ ਗੱਲ ਆਖਣ ਸਮੇਂ ਗੁਰੂ ਜੀ ਆਪਣੇ ਸਪੁੱਤਰ ਗੋਬਿੰਦ ਰਾਏ ਨੂੰ ਇਹ ਸੁਝਾਅ ਦੇ ਰਹੇ ਸਨ ਕਿ ਉਹ ਉਹੀ ਕੁਝ ਆਖੇ ਜੋ ਇਤਿਹਾਸਕਾਰਾਂ ਅਨੁਸਾਰ ਗੋਬਿੰਦ ਰਾਏ ਨੇ ਆਖਿਆ। ਸੋ ਇਕ ਵਾਕ ਨੇ ਦੂਜੇ ਵਾਕ ਨੂੰ ਸੱਚ ਦਾ ਮਾਰਗ ਦਰਸਾਇਆ ਅਤੇ ਪਿਤਾ-ਪੁੱਤਰ ਦੋਵੇਂ ਲਟ ਲਟ ਕਰਦੇ ਸੱਚ ਦੇ ਚਾਨਣ ਅਤੇ ਸੇਕ ਦੇ ਨੇੜੇ ਹੋ ਗਏ। ਪਿਤਾ-ਗੁਰੂ ਨੇ ਬ੍ਰਾਹਮਣਾਂ ਨੂੰ ਸਹਿਜ-ਸੁਭਾ ਆਖਿਆ, "ਤੁਸੀਂ ਔਰੰਗਜ਼ੇਬ ਨੂੰ ਕਹਿ ਦਿਓ, ਸਾਡਾ ਗੁਰੂ ਇਸਲਾਮੀ ਹਕੂਮਤ ਦੇ ਜ਼ੁਲਮ ਅਤੇ ਸਿਤਮ ਦੁਆਰਾ ਕੀਤੀ ਜਾ ਰਹੀ ਧਰਮ ਤਬਦੀਲੀ ਬਾਰੇ ਔਰੰਗਜ਼ੇਬ ਦੇ ਭਰਮ ਭੁਲੇਖੇ ਦੂਰ ਕਰਨ ਲਈ ਆਪ ਦਿੱਲੀ ਆ ਰਿਹਾ ਹੈ। ਇਤਨਾ ਆਖ ਕੇ ਗੁਰੂ ਜੀ ਫੇਰ ਚੁੱਪ ਹੋ ਗਏ ਅਤੇ ਆਨੰਦਪੁਰ ਵਾਸੀਆਂ ਨੇ ਵੇਖਿਆ ਕਿ ਗੁਰੂ ਜੀ ਉਸੇ ਪਲ ਤੋਂ ਦਿੱਲੀ ਜਾਣ ਦੀ ਤਿਆਰੀ ਵਿਚ ਰੁੱਝ ਗਏ ਸਨ। ਕਾਤਿਲ ਦੇ ਘਰ ਮਕਤੂਲ ਜਾਏਗਾ। ਇਹ ਵੀ ਇਕ ਕੌਤਕ ਸੀ ਅਤੇ ਇਹ ਕੌਤਕ ਗੁਰੂ ਤੇਗ਼ ਬਹਾਦਰ ਦੇ ਹਿੱਸੇ ਆਇਆ ਸੀ।

ਕਸ਼ਮੀਰੀ ਬ੍ਰਾਹਮਣਾਂ ਨੇ ਕਸ਼ਮੀਰ ਦੇ ਗਵਰਨਰ ਪਾਸੋਂ ਕੇਵਲ ਛੇ ਮਹੀਨਿਆਂ ਦੀ ਮੋਹਲਤ ਮੰਗੀ ਸੀ ਕਿ ਅਸੀਂ ਸਾਰੇ ਹਿੰਦੂ ਛੇ ਮਹੀਨਿਆਂ ਦੇ ਵਿਚ ਵਿਚ ਆਪਣੇ ਆਪ ਮੁਸਲਮਾਨ ਬਣ ਜਾਵਾਂਗੇ। ਅਜੇ ਮੋਹਲਤ ਦੀ ਮਿਆਦ ਮੁਕਣ ਵਿਚ ਤਿੰਨ ਚਾਰ ਮਹੀਨੇ ਬਾਕੀ ਸਨ ਅਤੇ ਉਨ੍ਹਾਂ ਦੀ ਡੁੱਬਦੀ ਬੇੜੀ ਨੂੰ ਬਚਾਉਣ ਲਈ ਜਾਣੋਂ ਰੁਦਰ-ਦੇਵਤਾ ਗੁਰੂ ਤੇਗ਼ ਬਹਾਦਰ ਦਾ ਸਰੂਪ ਧਾਰ ਕੇ ਧਰਤੀ ਉਤੇ ਉਤਰ ਆਇਆ ਸੀ। ਸੋ ਲਾਹੌਰ ਦੇ ਗਵਰਨਰ ਰਾਹੀਂ ਉਨ੍ਹਾਂ ਔਰੰਗਜ਼ੇਬ ਨੂੰ ਲਿਖ ਦਿੱਤਾ ਕਿ ਅਸੀਂ ਸਾਰੇ ਗੁਰੂ ਤੇਗ਼ ਬਹਾਦਰ ਦੇ ਮਗਰ ਹਾਂ, ਜੇਕਰ ਉਹ ਮੁਸਲਮਾਨ ਬਣ ਗਏ ਤਾਂ ਸਮਝੋ ਸਮੁੱਚੇ ਭਾਰਤ ਦੇ ਹਿੰਦੂ ਆਪਣੇ ਆਪ ਮੁਸਲਮਾਨ ਬਣ ਜਾਣਗੇ। ਔਰੰਗਜ਼ੇਬ ਲਈ ਏਸ ਤੋਂ ਵੱਧ ਖੁਸ਼ੀ ਵਾਲੀ ਗੱਲ ਕੀ ਹੋ ਸਕਦੀ ਸੀ। ਸੋ ਉਸ ਨੇ ਗੁਰੂ ਤੇਗ਼ ਬਹਾਦਰ ਨੂੰ ਦਿੱਲੀ ਬੁਲਾ ਭੇਜਿਆ।[102] ਜਾਪਦਾ ਹੈ, ਔਰੰਗਜ਼ੇਬ ਨੇ ਗੁਰੂ ਜੀ ਨੂੰ ਆਗਰੇ ਪਹੁੰਚ ਕੇ ਗੱਲ-ਬਾਤ ਕਰਨ ਲਈ ਆਖਿਆ ਸੀ, ਕਿਉਂਕਿ ਗੁਰੂ ਤੇਗ਼ ਬਹਾਦਰ ਆਗਰੇ ਵਿਚ ਬਾਦਸ਼ਾਹ ਨੂੰ ਉਡੀਕਦੇ ਹੋਏ ਇਕ ਨਾਟਕੀ-ਘਟਨਾ ਦੁਆਰਾ ਕੈਦ ਕੀਤੇ ਗਏ ਸਨ।

ਆਨੰਦਪੁਰੋਂ ਤੁਰਨ ਲੱਗਿਆਂ ਗੁਰੂ ਜੀ ਨੇ ਸਾਹਿਬਜ਼ਾਦਾ ਗੋਬਿੰਦ ਰਾਏ ਦੀ ਸੁਰੱਖਿਆ ਪਾਲਣ-ਪੋਸਣ ਅਤੇ ਅਨੇਕ-ਪੱਖੀ ਸਿੱਖਿਆ ਬਾਰੇ ਆਪਣੇ ਪਰਿਵਾਰ ਤੋਂ ਇਲਾਵਾ ਮੁਖੀ ਸਿੱਖਾਂ ਨੂੰ ਵੀ ਜ਼ਰੂਰੀ ਹਦਾਇਤਾਂ ਕੀਤੀਆਂ, ਸਾਹਿਬਜ਼ਾਦੇ

ਗੋਬਿੰਦ ਰਾਏ, ਮਾਤਾ ਨਾਨਕੀ ਅਤੇ ਮਾਤਾ ਗੁਜਰੀ ਜੀ ਨੂੰ ਆਉਣ ਵਾਲੇ ਖ਼ਤਰਿਆਂ ਲਈ ਖ਼ਬਰਦਾਰ ਕੀਤਾ ਅਤੇ ਅਸਹਿ ਨੂੰ ਸਹਿਣ ਲਈ ਆਤਮਿਕ ਸ਼ਕਤੀ ਪ੍ਰਦਾਨ ਕੀਤੀ। ਬੇਸ਼ਕ ਪਰਿਵਾਰ ਤੋਂ ਇਲਾਵਾ ਕਈ ਨਿਕਟ-ਵਰਤੀ ਸਿੱਖਾਂ ਨੇ ਵੀ ਗੁਰੂ ਜੀ ਦੇ ਨਾਲ ਜਾਣਾ ਚਾਹਿਆ, ਪਰ ਗੁਰੂ ਜੀ ਨੇ ਕੇਵਲ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲ ਦਾਸ ਅਤੇ ਭਾਈ ਗੁਰਦਿੱਤਾ ਮੱਲ ਨੂੰ ਹੀ ਆਪਣੇ ਨਾਲ ਜਾਣ ਦੀ ਪਰਵਾਨਗੀ ਦਿੱਤੀ।

ਆਨੰਦਪੁਰੋਂ ਤੁਰ ਕੇ ਪਹਿਲਾ ਪੜਾਅ ਸੈਫ਼ਾਬਾਦ ਹੋਇਆ, ਜਿੱਥੋਂ ਦੇ ਨਵਾਬ ਸੈਫ਼ਉਦੀਨ ਦੀ ਗੁਰੂ ਜੀ ਉੱਤੇ ਅਪਾਰ ਸ਼ਰਧਾ ਸੀ। ਉਥੇ ਹੀ ਸਮਾਣੇ ਵਾਲਾ ਮੁਹੰਮਦ ਬਖ਼ਸ਼ ਮਿਲਿਆ, ਜਿਸ ਨੇ ਗੁਰੂ ਜੀ ਨੂੰ ਸਮਾਣੇ ਆਪਣੇ ਪਾਸ ਠਹਿਰਣ ਲਈ ਬੇਨਤੀ ਕੀਤੀ। ਕਿਉਂਕਿ ਸੈਫ਼ਉਦੀਨ ਅਤੇ ਮੁਹੰਮਦ ਬਖ਼ਸ਼ ਦੋਹਾਂ ਨੇ ਕਾਫੀ ਇਸਰਾਰ ਕੀਤਾ, ਇਸ ਲਈ ਉਨ੍ਹਾਂ ਦੇ ਅਥਾਹ ਪਿਆਰ ਅਤੇ ਇਸਰਾਰ ਨੂੰ ਮੁੱਖ ਰੱਖਦੇ ਹੋਏ ਗੁਰੂ ਜੀ ਇਕ ਮਹੀਨੇ[103] ਦੇ ਕਰੀਬ ਸੈਫ਼ਾਬਾਦ ਅਤੇ ਉਸ ਤੋਂ ਉਪਰੰਤ ਇਕ ਰਾਤ ਸਮਾਣੇ ਰੁਕੇ, ਫੇਰ ਚਹਿਕਾ, ਕਰ੍ਹਾ ਗ੍ਰਾਮ ਅਤੇ ਖਰਕ ਗ੍ਰਾਮ[104] ਆਦਿਕ ਕਈ ਨਗਰਾਂ ਰਾਹੀਂ ਆਗਰੇ ਦੇ ਰਾਹ ਪੈ ਗਏ। ਖਰਕ ਗ੍ਰਾਮ ਵਿਚ ਪਹਿਲੀ ਵਾਰ ਉਨ੍ਹਾਂ ਇਕ ਸਿੱਖ ਦੇ ਪੁੱਛਣ ਉੱਤੇ ਔਰੰਗਜ਼ੇਬ ਦੀ ਮਨੁੱਖ-ਧਰੋਹੀ ਕੁਟਿਲ ਨੀਤੀ ਦਾ ਖੰਡਨ ਕੀਤਾ, ਇਹ ਆਖਦੇ ਹੋਇਆਂ, ਕਿ :-

*ਅਬਿ ਨੌਰੰਗ ਬਡ਼ ਕੁਮਤਿ ਉਠਾਈ।*
*ਹਿੰਦੂ ਧਰਮ ਦੇਤਿ ਬਿਨਾਈ।*
*ਜਬਰੀ ਕਰਹਿ ਜੁਲਮ ਮਦ ਮਾਨੀ।*
*ਪੀੜਤ ਪ੍ਰਜਾ ਤ੍ਰਾਸ ਕੌ ਨਾਨੀ।*

*(ਗੁਰਪ੍ਰਤਾਪ ਸੂਰਜ ਗ੍ਰੰਥ)*[105]

ਤਵਾਰੀਖ[106] ਅਨੁਸਾਰ ਗੁਰੂ ਜੀ ਨੇ ਆਗਰੇ ਵਿਚ ਇਕ ਅਯਾਲੀ ਮੁੰਡੇ ਨੂੰ ਇਕ ਗਰਮ ਸ਼ਾਲ ਦਾਨ ਕਰਨ ਉਪਰੰਤ ਇਕ ਅੰਗੂਠੀ ਦੀ ਇਵਜ਼ ਕੁਝ ਮਿਠਾਈ ਲਿਆਉਣ ਲਈ ਇਸ ਕਰਕੇ ਆਖਿਆ ਸੀ ਕਿ ਉਸ ਮੁੰਡੇ ਦਾ ਦਾਦਾ ਅੱਤ ਦਰਜੇ ਦੀ ਗਰੀਬੀ ਵਿਚ ਦਿਨ ਕੱਟਦਾ ਹੋਇਆ ਅਰਦਾਸ ਕਰ ਰਿਹਾ ਸੀ ਕਿ ਉਹ ਕਿਸੇ ਤਰ੍ਹਾਂ ਗੁਰੂ ਜੀ ਨੂੰ ਗ੍ਰਿਫਤਾਰ ਕਰਵਾ ਕੇ ਇਕ ਹਜ਼ਾਰ ਰੁਪਏ ਦਾ ਇਨਾਮ ਪ੍ਰਾਪਤ ਕਰੇ। ਕਾਰਨ ਕੁਝ ਵੀ ਸਵੀਕਾਰ ਕੀਤਾ ਜਾਵੇ, ਗੁਰੂ ਜੀ ਆਗਰੇ ਤੋਂ ਕੈਦ ਹੋ ਕੇ ਦਿੱਲੀ ਆਏ। ਉਨ੍ਹਾਂ ਦੇ ਸਾਥੀ ਗੁਰਸਿੱਖ ਭਾਈ ਮਤੀ ਦਾਸ, ਭਾਈ ਦਿਆਲਾ, ਆਦਿਕ ਵੀ ਕੈਦੀਆਂ ਦੇ ਰੂਪ ਵਿਚ ਉਨ੍ਹਾਂ ਦੇ ਨਾਲ ਸਨ।

ਕਿਉਂਕਿ ਗੁਰੂ ਜੀ ਨੂੰ ਇਸਲਾਮ ਧਰਮ ਵਿਚ ਲਿਆਉਣ ਨਾਲ ਔਰੰਗਜ਼ੇਬ ਸਮੁੱਚੇ ਹਿੰਦੂ-ਜਗਤ ਨੂੰ ਮੁਸਲਮਾਨ ਬਣਾਉਣ ਦੇ ਸੁਪਨੇ ਲੈ ਰਿਹਾ ਸੀ, ਇਸ ਲਈ ਉਹਨੇ ਗੁਰੂ ਜੀ ਨੂੰ ਹਰ ਪਰਕਾਰ ਦੇ ਲਾਲਚ ਅਤੇ ਡਰ ਨਾਲ ਆਪਣੇ ਵੱਸ ਵਿਚ ਕਰਨਾ ਚਾਹਿਆ। ਪਰ ਮਾਣ-ਅਪਮਾਨ ਅਤੇ ਸੋਨੇ-ਮਿੱਟੀ ਨੂੰ ਇਕ-ਸਮਾਨ ਸਮਝਣ ਵਾਲੇ ਗੁਰੂ ਉੱਤੇ ਨਾ ਕਿਸੇ ਲਾਲਚ ਦਾ ਅਸਰ ਹੋਇਆ ਅਤੇ ਨਾ ਹੀ ਡਰ ਦਾ।

ਵੈਸੇ ਔਰੰਗਜ਼ੇਬ ਅਤੇ ਗੁਰੂ ਤੇਗ਼ ਬਹਾਦਰ ਦੀ ਮੁਲਾਕਾਤ ਅਤੇ ਜਬਰੀ ਧਰਮ-ਤਬਦੀਲੀ ਦੇ ਵਿਸ਼ੇ ਉਤੇ ਉਨ੍ਹਾਂ ਦੇ ਪਰਸਪਰ ਸੁਆਲ-ਜੁਆਬ ਜਿੱਥੇ ਔਰੰਗਜ਼ੇਬ ਨੂੰ ਇਕ ਕੱਟੜ, ਸ਼ਰੱਈ, ਜਾਬਰ ਅਤੇ ਹਠੀ ਬਾਦਸ਼ਾਹ ਦੇ ਰੂਪ ਵਿਚ ਪੇਸ਼ ਕਰਦੇ ਹਨ, ਉਥੇ ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਸਚਾਈ, ਇਨਸਾਫ਼, ਸੁਤੰਤਰਤਾ, ਅਣਖ, ਕੁਰਬਾਨੀ ਆਦਿਕ ਦੈਵੀ-ਗੁਣਾਂ ਨਾਲ ਜਗਮਗਾਉਂਦੀ ਵਿਖਾਈ ਦਿੰਦੀ ਹੈ। ਮੁਹੰਮਦ ਲਤੀਫ਼[107] ਅਨੁਸਾਰ ਔਰੰਗਜ਼ੇਬ ਨੇ ਗੁਰੂ ਤੇਗ਼ ਬਹਾਦਰ ਨੂੰ ਕਾਇਲ ਕਰਨ ਲਈ ਇਕ ਵੱਡਾ ਦਰਬਾਰ ਲਗਾਇਆ ਅਤੇ ਧਰਮ-ਤਬਦੀਲੀ ਦੇ ਵਿਸ਼ੇ ਉਤੇ ਬਾਦਸ਼ਾਹ ਔਰੰਗਜ਼ੇਬ ਦੀਆਂ ਗੁਰੂ ਸਾਹਿਬ ਨਾਲ ਕਈ ਤਰਕ-ਵਿਤਰਕਾਂ ਹੋਈਆਂ। ਮਹਿਮਾ ਪ੍ਰਕਾਸ਼[108] ਆਦਿਕ ਪੁਰਾਤਨ ਗ੍ਰੰਥਾਂ ਦੇ ਸਿੱਖ ਇਤਿਹਾਸਕਾਰਾਂ ਅਤੇ ਪੰਜਾਬ ਦਾ ਇਤਿਹਾਸ ਲਿਖਣ ਵਾਲੇ ਮੁਹੰਮਦ ਲਤੀਫ਼ ਵਰਗੇ ਮੁਸਲਮਾਨ ਇਤਿਹਾਸਕਾਰਾਂ ਨੇ ਵੀ ਇਹੋ ਆਖਿਆ ਹੈ ਕਿ ਗੁਰੂ ਜੀ ਨੂੰ ਔਰੰਗਜ਼ੇਬ ਨੇ ਕਰਾਮਾਤਾਂ ਵਿਖਾਉਣ ਲਈ ਕਿਹਾ, ਪਰ ਗੁਰੂ ਜੀ ਨਾ ਮੰਨੇ। ਮਹਿਮਾ ਪ੍ਰਕਾਸ਼ ਅਨੁਸਾਰ ਗੁਰੂ ਜੀ ਨੇ ਬਾਦਸ਼ਾਹ ਨੂੰ ਬਸ ਇਤਨਾ ਹੀ ਕਿਹਾ ਕਿ ਮੇਰੀ ਸ਼ਹੀਦੀ ਤੋਂ ਬਾਅਦ ਮੁਗ਼ਲ ਰਾਜ ਦਾ ਤੇਜ਼ ਦਿਨੋ ਦਿਨ ਘਟਦਾ ਜਾਏਗਾ ਅਤੇ ਤੇਰੇ ਦੁਆਰਾ ਦਿੱਤੇ ਜਾ ਰਹੇ ਕਿਸੇ ਵੀ ਲਾਲਚ ਜਾਂ ਡਰ ਕਰਕੇ ਮੈਂ ਆਪਣੇ ਧਰਮ ਤੋਂ ਕਦੇ ਨਹੀਂ ਡੋਲਾਂਗਾ, ਇਸ ਤੋਂ ਵੱਡੀ ਕਰਾਮਾਤ ਹੋਰ ਕੀ ਹੋ ਸਕਦੀ ਹੈ। ਤਵਾਰੀਖ[109] ਅਨੁਸਾਰ ਔਰੰਗਜ਼ੇਬ ਨੇ ਜਦੋਂ ਆਖਿਆ ਕਿ ਮੈਂ ਹਿੰਦੂਆਂ ਨੂੰ ਮੁਸਲਮਾਨ ਬਣਾ ਕੇ ਦੋ ਧਰਮਾਂ ਤੋਂ ਸਾਰੇ ਦੇਸ਼ ਵਿਚ ਇਕ ਧਰਮ ਕਰ ਰਿਹਾ ਹਾਂ, ਤਾਂ ਗੁਰੂ ਜੀ ਨੇ ਸਹਿਜ-ਸੁਭਾ ਆਖਿਆ, ਦੋਹਾਂ ਤੋਂ ਇਕ ਨਹੀਂ ਬਣੇਗਾ, ਰੱਬ ਦੀ ਰਜ਼ਾ ਅਨੁਸਾਰ ਦੋਹਾਂ ਤੋਂ ਸਗੋਂ ਤਿੰਨ ਬਣ ਰਹੇ ਹਨ। ਗੁਰੂ ਜੀ ਦਾ ਇਸ਼ਾਰਾ ਸਿੱਖ-ਧਰਮ ਵਲ ਸੀ।

ਜਦੋਂ ਗੁਰੂ ਜੀ ਉਤੇ ਨਾ ਕਿਸੇ ਲਾਲਚ ਅਤੇ ਨਾ ਹੀ ਕਿਸੇ ਡਰ ਦਾ ਅਸਰ ਹੋਇਆ, ਤਾਂ ਔਰੰਗਜ਼ੇਬ ਨੇ ਇੱਕੋ ਜ਼ਿਦ ਫੜ ਲਈ, ਜੇ ਤੁਸੀਂ ਮੇਰਾ ਧਰਮ ਕਬੂਲ ਨਹੀਂ ਕਰਨਾ, ਤਾਂ ਆਪਣੀ ਪੀਰੀ ਦੇ ਸਬੂਤ ਵਜੋਂ ਕਰਾਮਾਤ ਵਿਖਾਓ। ਨਾਲ ਹੀ ਉਸ ਨੇ ਗੁਰੂ ਜੀ ਨੂੰ ਭੈ-ਭੀਤ ਕਰਨ ਲਈ ਗੁਰੂ ਤੇਗ਼ ਬਹਾਦਰ ਦੇ ਨਾਲ ਆਏ ਭਾਈ ਮਤੀ ਦਾਸ ਨੂੰ ਕਲਮਾ ਨਾ ਪੜ੍ਹਨ ਦੀ ਸੂਰਤ ਵਿਚ ਕਤਲ ਕੀਤੇ ਜਾਣ ਦੀ ਧਮਕੀ ਦਿੱਤੀ। ਜਦੋਂ ਪੂਰੇ ਗੁਰੂ ਦਾ ਸਿੱਖ ਵੀ ਆਪਣੇ ਧਰਮ ਵਿਚ ਪੂਰਾ ਉਤਰਿਆ, ਉਸ ਨੇ ਹੁਕਮ ਦਿੱਤਾ ਕਿ ਮਤੀ ਦਾਸ ਨੂੰ ਦੋ ਫੱਟਿਆਂ ਵਿਚਕਾਰ ਬੰਨ੍ਹ ਕੇ ਆਰੇ ਨਾਲ ਚੀਰ ਦਿਓ ਅਤੇ ਚਾਂਦਨੀ ਚੌਕ ਵਿਚ ਕੋਤਵਾਲੀ ਦੇ ਸਾਹਮਣੇ ਜਿੱਥੇ ਅੱਜ ਕੱਲ੍ਹ ਮਨੁੱਖਤਾ ਦੀਆਂ ਖੁਸ਼ੀਆਂ ਦਾ ਫੁਹਾਰਾ ਚੱਲ ਰਿਹਾ ਹੈ, ਉਸੇ ਥਾਂ ਭਾਈ ਮਤੀ ਦਾਸ ਦੇ ਪਵਿੱਤਰ ਖ਼ੂਨ ਦਾ ਫੁਹਾਰਾ ਚੱਲਿਆ। ਇਤਿਹਾਸਕਾਰਾਂ ਅਨੁਸਾਰ ਜਦੋਂ ਆਰੇ ਨਾਲ ਚੀਰੇ ਜਾਣ ਤੇ ਵੀ ਮਤੀ ਦਾਸ ਨੇ ਹਾਇ ਜਾਂ ਉਫ਼ ਤੱਕ ਨਾ ਕੀਤੀ, ਤਾਂ ਔਰੰਗਜ਼ੇਬ ਅਤੇ ਉਹਦੇ ਜਲਾਦ ਹੈਰਾਨ ਹੋ ਗਏ। ਇਸੇ ਤਰ੍ਹਾਂ ਭਾਈ ਦਿਆਲੇ ਨੂੰ ਉਬਲਦੇ ਪਾਣੀ ਵਿਚ ਕਚਾਲੂ ਦੀ ਤਰ੍ਹਾਂ ਉਬਾਲਿਆ ਗਿਆ, ਪਰ ਸਿਵਾਏ ਜਪੁਜੀ ਸਾਹਿਬ ਦੇ ਪਾਠ-ਉਚਾਰਨ ਦੇ ਭਾਈ ਦਿਆਲੇ ਦੇ ਮੂੰਹੋਂ ਵੀ ਸੀਅ ਤੱਕ ਨਾ ਨਿਕਲੀ।

ਜਿੱਥੋਂ ਤਕ ਗੁਰੂ ਤੇਗ਼ ਬਹਾਦਰ ਦਾ ਸਿਰ ਧੜ ਨਾਲੋਂ ਵੱਖ ਕਰ ਦੇਣ ਦੀ ਮਹਾਨ ਘਟਨਾ ਦਾ ਸੰਬੰਧ ਹੈ, ਇਸ ਨੂੰ ਵੱਖ-ਵੱਖ ਇਤਿਹਾਸਕਾਰਾਂ ਨੇ ਆਪਣੇ ਆਪਣੇ ਅੰਦਾਜ਼ ਵਿਚ ਬਿਆਨ ਕੀਤਾ ਹੈ। ਪਰ ਮੁਹੰਮਦ ਲਤੀਫ਼[110] ਦਾ ਬਿਆਨ ਸੁਣੀਆਂ ਸੁਣਾਈਆਂ ਗੱਲਾਂ ਦੇ ਆਧਾਰ ਉਤੇ ਵਧੇਰੇ ਵਚਿੱਤਰ ਹੈ। ਲਤੀਫ਼ ਲਿਖਦਾ ਹੈ ਕਿ ਔਰੰਗਜ਼ੇਬ ਨੇ ਭਰੇ ਦਰਬਾਰ ਵਿਚ ਗੁਰੂ ਜੀ ਨੂੰ ਅੰਤਮ ਵਾਰ ਕਰਾਮਾਤ ਵਿਖਾਉਣ ਲਈ ਕਿਹਾ ਅਤੇ ਜਦੋਂ ਗੁਰੂ ਜੀ ਨੇ ਕੋਈ ਜ਼ਾਹਰਾ ਕਰਾਮਾਤ ਵਿਖਾਉਣ ਦੀ ਥਾਂ ਔਰੰਗਜ਼ੇਬ ਨੂੰ ਇਹ ਆਖਿਆ ਕਿ ਮੇਰੇ ਗਲੇ ਨੂੰ ਜਿਸ ਸਮੇਂ ਤੇਰੀ ਤਲਵਾਰ ਕੱਟੇਗੀ, ਇਹ ਕਾਗ਼ਜ਼ ਦਾ ਟੁਕੜਾ ਕਰਾਮਾਤ ਵਾਂਗ ਤੈਨੂੰ ਵਿਖਾਈ ਦੇਵੇਗਾ। ਇਤਨਾ ਆਖ ਕੇ ਗੁਰੂ ਜੀ ਨੇ ਕਾਗ਼ਜ਼ ਦੇ ਟੁਕੜੇ ਉਤੇ ਆਪਣੇ ਹੱਥ ਨਾਲ ਕੁਝ ਲਿਖਿਆ ਅਤੇ ਉਨ੍ਹਾਂ ਦੀ ਇੱਛਾ ਅਨੁਸਾਰ ਕਾਗ਼ਜ਼ ਦਾ ਉਹ ਟੁਕੜਾ ਗੁਰੂ ਜੀ ਦੇ ਗਲੇ ਉਤੇ ਬੰਨ੍ਹ ਦਿੱਤਾ ਗਿਆ। ਜਦੋਂ ਔਰੰਗਜ਼ੇਬ ਦੇ ਇਸ਼ਾਰੇ ਉਤੇ ਜਲਾਦ ਨੇ ਗੁਰੂ ਜੀ ਦੇ ਗਲੇ ਉਤੇ ਤਲਵਾਰ ਦਾ ਵਾਰ ਕੀਤਾ, ਤਾਂ ਗੁਰੂ ਜੀ ਦਾ ਪਵਿੱਤਰ ਸੀਸ ਇਕ ਪਾਸੇ ਅਤੇ ਕਾਗ਼ਜ਼ ਦਾ ਉਹ ਟੁਕੜਾ ਉਡ ਕੇ ਔਰੰਗਜ਼ੇਬ ਦੀ ਝੋਲੀ ਵਿਚ ਆ ਡਿੱਗਾ। ਜਦੋਂ ਔਰੰਗਜ਼ੇਬ ਨੇ ਕਿਸੇ ਦਰਬਾਰੀ ਦੀ ਸਹਾਇਤਾ ਨਾਲ ਕਾਗ਼ਜ਼ ਦੇ ਉਸ ਟੁਕੜੇ ਨੂੰ ਪੜ੍ਹਿਆ, ਤਾਂ ਉਹ ਸਿਰ ਤੋਂ ਪੈਰਾਂ ਤੱਕ ਕੰਬ ਗਿਆ, ਕਿਉਂਕਿ ਉਸ ਉਤੇ ਲਿਖਿਆ ਸੀ :-

'ਸੀਸ ਦੀਆ ਪਰ ਸਿਰੜ ਨ ਦੀਆ'। ਸੋ ਧਰਮ, ਸਚਾਈ, ਇਨਸਾਫ਼ ਅਤੇ ਸੁਤੰਤਰਤਾ ਲਈ ਸੀਸ ਵਾਰਨ ਅਤੇ ਸਿਰੜ੍ਹ ਨਾ ਛੱਡਣ ਕਰਕੇ ਹੀ ਸਿੱਖ-ਧਰਮ ਦੇ ਆਗੂ ਅਤੇ ਅਨੁਯਾਈ, ਹਿੰਦੂ-ਧਰਮ ਦੇ ਭਿੰਨ-ਭਿੰਨ ਭੇਖਾਂ ਅਤੇ ਸਿੱਧਾਂ, ਜੋਗੀਆਂ ਤੇ ਭਗਤਾਂ ਦੇ ਸਮੂਹ ਵਿਚ ਬਿਲਕੁਲ ਵੱਖਰੀ ਅਤੇ ਅਨੋਖੀ ਲਿਸ਼ਕ ਨਾਲ ਚਮਕਦੇ ਵਿਖਾਈ ਦਿੰਦੇ ਹਨ। ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ, ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਆਦਿਕ ਗੁਰੂ ਸਾਹਿਬਾਨ ਦੀ ਭਾਰਤੀ ਸਮਾਜ ਨੂੰ ਲੋਕ-ਸੇਵਾ ਅਤੇ ਕੁਰਬਾਨੀ ਦੇ ਪੱਖ ਤੋਂ ਜੋ ਮਹਾਨ ਦੇਣ ਹੈ, ਉਸ ਨੂੰ ਸਾਹਮਣੇ ਰੱਖ ਕੇ ਹੀ ਕਨਿੰਘਮ,[111] ਗੋਕਲ ਚੰਦ ਨਾਰੰਗ[112] ਅਤੇ ਜੈਰਾਮ ਮਿਸ਼ਰ[113] ਵਰਗੇ ਵਿਦਵਾਨਾਂ ਨੇ ਉਨ੍ਹਾਂ ਨੂੰ ਭਗਤੀ-ਕਾਲ ਨਾਲ ਸੰਬੰਧਿਤ ਬਾਕੀ ਭਗਤਾਂ (ਰਾਮਾਨੰਦ, ਕਬੀਰ, ਨਾਮਦੇਵ ਆਦਿਕ) ਨਾਲੋਂ ਨਿਖੇੜਿਆ ਹੈ।

ਸਚਮੁਚ ਗੁਰੂ ਤੇਗ਼ ਬਹਾਦਰ ਵਰਗੇ ਸ਼ਹੀਦਾਂ ਦੀ ਪਦਵੀ ਰੱਬ ਜੇਡੀ ਉਚੀ ਹੈ, ਕਿਉਂਕਿ ਇਹੋ ਜਿਹੇ ਕਰਮ-ਯੋਗੀ ਰੱਬ-ਰੂਪੀ-ਸੱਚ ਲਈ ਆਪਣਾ ਆਪ ਮਿਟਾ ਕੇ ਪ੍ਰਭੂ ਨਾਲ ਮਿਲ ਜਾਂਦੇ ਹਨ। ਗੁਰੂ ਜੀ ਤੋਂ ਕੁਝ ਵਰ੍ਹੇ ਪਿੱਛੋਂ ਇਸੇ ਲਈ ਬੁਲ੍ਹੇ-ਸ਼ਾਹ (1680-1758 ਈ.) ਵਰਗੇ ਮਹਾਨ ਸੂਫ਼ੀ ਨੇ ਆਪਣੀ ਪ੍ਰਸਿੱਧ ਕਾਫ਼ੀ[114] "ਕਹੁ ਕਿਸ ਥੀ ਆਪ ਛਿਪਾਈ ਦਾ" ਨੂੰ ਗਾਉਂਦੇ ਹੋਇਆਂ ਜਿੱਥੇ ਰਾਮ, ਕ੍ਰਿਸ਼ਨ ਅਤੇ ਮੁਹੰਮਦ ਦੀ ਸਿਫ਼ਤ ਗਾਇਨ ਕੀਤੀ ਹੈ, ਉਥੇ ਗੁਰੂ ਤੇਗ਼ ਬਹਾਦਰ ਨੂੰ "ਗ਼ਾਜ਼ੀ" (ਸ਼ਹੀਦ) ਮੰਨ ਕੇ ਗੁਰੂ ਜੀ ਨੂੰ ਰੱਬ ਦਾ ਸਰੂਪ ਆਖਿਆ ਹੈ, ਜਿਵੇਂ :-

*ਕਿਤੇ ਚੋਰ ਬਣੇ ਕਿਤੇ ਕਾਜ਼ੀ ਹੋ।*

*ਕਿਤੇ ਮਿੰਬਰ ਤੇ ਬਹਿ ਵਾਅਜ਼ੀ ਹੋ।*
*ਕਿਤੇ ਤੇਗ਼ ਬਹਾਦਰ ਗ਼ਾਜ਼ੀ ਹੋ।*
*ਆਪ ਆਪਣਾ ਕਟਕ ਚੜ੍ਹਾਈਦਾ।*
*ਕਹੁ ਕਿਸ ਥੀਂ ਆਪ ਛਿਪਾਈਦਾ।*

ਸੋ ਇਹੋ ਜਿਹੀਆਂ ਗਵਾਹੀਆਂ ਦੇ ਹੁੰਦੇ ਹੋਇਆਂ ਜੇਕਰ ਕੋਈ ਇਤਿਹਾਸਕਾਰ, ਦੇਸੀ ਹੋਵੇ ਜਾਂ ਬਦੇਸ਼ੀ, ਗੁਰੂ ਜੀ ਦੀ ਸ਼ਹੀਦੀ ਦੇ ਲੋਕਾਰਥੀ ਪੱਖ ਦਾ ਮਹੱਤਵ ਨਹੀਂ ਦਰਸਾਉਂਦਾ, ਤਾਂ ਉਹ ਸੱਚ ਦੇ ਸੂਰਜ ਨੂੰ ਆਪਣੀ ਅਗਿਆਨਤਾ ਜਾਂ ਮੰਦ-ਭਾਵਨਾ ਦੀ ਧੁੰਦ ਹੇਠ ਛਪਾਉਣ ਦਾ ਦੋਸ਼ੀ ਹੈ, ਬੇਸ਼ਕ ਸੱਚ ਦਾ ਸੂਰਜ ਧੁੰਦ ਵਿਚ ਬਹੁਤੀ ਦੇਰ ਲੁਕਿਆ ਨਹੀਂ ਰਹਿੰਦਾ।

ਔਰੰਗਜ਼ੇਬ ਦੀ ਅੱਖ ਵਿਚ ਧਾਰਮਿਕ ਤਅੱਸਬ ਦਾ ਮੋਤੀਆ-ਬਿੰਦ ਸੀ। ਇਸ ਲਈ ਉਹਨੂੰ ਵੀ ਸੱਚ ਦਾ ਸੂਰਜ ਆਪਣੇ ਧਰਮ-ਅਸਥਾਨ ਵਿਚ ਹੀ ਵਿਖਾਈ ਦਿੰਦਾ ਸੀ। ਇਸੇ ਲਈ ਔਰੰਗਜ਼ੇਬ ਨੇ ਕਸ਼ਮੀਰ ਦੇ ਬ੍ਰਾਹਮਣਾਂ ਨੂੰ ਦੁਖੀ ਕੀਤਾ ਅਤੇ ਇਸੇ ਲਈ ਉਹਨੇ ਗੁਰੂ ਤੇਗ਼ ਬਹਾਦਰ ਨੂੰ ਕਤਲ ਕਰਵਾਇਆ ਸੀ। ਪਰ ਜਿਵੇਂ ਕਈ ਮੁਸਲਮਾਨ ਅਤੇ ਸਿੱਖ ਇਤਿਹਾਸਕਾਰਾਂ ਨੇ ਸੰਕੇਤ ਕੀਤਾ ਹੈ, ਗੁਰੂ ਜੀ ਦਾ ਸੀਸ ਧੜ ਤੋਂ ਅੱਡ ਹੁੰਦਿਆਂ ਹੀ ਔਰੰਗਜ਼ੇਬ ਸਿਰ ਤੋਂ ਪੈਰਾਂ ਤਕ ਕੰਬ ਗਿਆ। ਇਹੋ ਹਾਲ ਕਾਜ਼ੀ ਅਬਦੁਲ ਵਹਾਬ ਦਾ ਹੋਇਆ, ਜਿਸ ਨੇ ਇਸਲਾਮੀ ਸ਼ਰ੍ਹਾ ਦਾ ਉਹਲਾ ਮਿੱਥ ਕੇ ਗੁਰੂ ਜੀ ਨੂੰ ਕਤਲ ਕਰਨ ਦਾ ਫ਼ਤਵਾ ਦਿੱਤਾ ਸੀ ਅਤੇ ਇਹੋ ਡਾਵਾਂ-ਡੋਲ ਸਥਿਤੀ ਉਸ ਜੱਲਾਦ ਦੇ ਮਨ ਦੀ ਸੀ, ਜਿਸ ਨੇ ਬਾਦਸ਼ਾਹ ਦੇ ਹੁਕਮ ਅਨੁਸਾਰ ਗੁਰੂ ਜੀ ਉਤੇ ਤਲਵਾਰ ਚਲਾਈ ਸੀ। ਕੋਤਵਾਲੀ ਦਾ ਦਾਰੋਗਾ ਅਬਦੁੱਲਾ[115] ਤਾਂ ਉਸੇ ਦਿਨ ਤੋਂ ਮੁਗ਼ਲਾਂ ਵਲੋਂ ਬੇਮੁਖ ਹੋ ਗਿਆ।

ਸਿੱਖ ਇਤਿਹਾਸਕਾਰਾਂ ਅਨੁਸਾਰ ਗੁਰੂ ਜੀ ਦੇ ਕਤਲ ਹੁੰਦਿਆਂ ਸਾਰ ਹਕੂਮਤ ਦੇ ਕਰਮਚਾਰੀਆਂ ਵਿਚ ਅਫਰਾ-ਤਫਰੀ ਮਚ ਗਈ। ਆਕਾਸ਼ ਉਤੇ ਪਹਿਲਾਂ ਬੱਦਲ ਚੜ੍ਹੇ, ਜੋ ਮਿੰਟਾਂ ਸਕਿੰਟਾਂ ਵਿਚ ਹੀ ਕਾਲੀ ਬੋਲੀ ਹਨੇਰੀ ਦਾ ਰੂਪ ਧਾਰ ਗਏ। ਸਭ ਖੁਦਾਈ ਕਹਿਰ ਤੋਂ ਡਰਦੇ ਹਾ-ਹਾ ਕਾਰ ਕਰਦੇ ਆਪੋ ਆਪਣੇ ਘਰਾਂ ਵਲ ਤੁਰ ਪਏ। ਇਸ ਅਫਰਾ-ਤਫਰੀ ਵਿਚ ਭਾਈ ਜੈਤਾ[116] ਗੁਰੂ ਜੀ ਦੇ ਪਵਿੱਤਰ ਸੀਸ ਨੂੰਆਪਣੀ ਝੋਲੀ ਵਿਚ ਲੁਕਾ ਕੇ ਅੱਖ ਪਲਕਾਰੇ ਵਿਚ ਗਾਇਬ ਹੋ ਗਿਆ।

ਜਦੋਂ ਜੇਲ੍ਹ ਦੇ ਕਰਮਚਾਰੀਆਂ ਨੂੰ ਸੀਸ ਗਾਇਬ ਹੋਣ ਦੀ ਖ਼ਬਰ ਹੋਈ, ਉਹ ਬਹੁਤ ਘਬਰਾਏ ਅਤੇ ਗੁਰੂ ਜੀ ਦੇ ਪਵਿੱਤਰ-ਧੜ ਉਤੇ ਪਹਿਰਾ ਹੋਰ ਸਖ਼ਤ ਕਰ ਦਿੱਤਾ ਗਿਆ, ਇਤਨੇ ਵਿਚ ਹਨੇਰੀ ਹੋਰ ਸੰਘਣੀ ਅਤੇ ਭਿਆਨਕ ਰੂਪ ਵਾਲੀ ਹੋ ਚੁੱਕੀ ਸੀ। ਲੋਕ ਜ਼ੁਲਮ-ਜ਼ੁਲਮ ਅਤੇ ਕਹਿਰ-ਕਹਿਰ ਕੂਕ ਰਹੇ ਸਨ। ਪਰ ਗੁਰੂ ਜੀ ਦਾ ਸਿਦਕੀ ਸਿੱਖ ਭਾਈ ਨਿਗਾਹੀਆ[117] ਸਰਕਾਰੀ ਸਾਮਾਨ ਨਾਲ ਲੱਦੇ ਰੇੜ੍ਹਿਆਂ ਦਾ ਇਕ ਕਾਫ਼ਲਾ ਲੈ ਕੇ ਗਿਣੀ ਮਿਥੀ ਵਿਉਂਤ ਅਨੁਸਾਰ ਐਨ ਉਸੀ ਘੜੀ ਚਾਂਦਨੀ ਚੌਕ ਆ ਪਹੁੰਚਾ। ਹਟ ਜਾਓ ਅਤੇ ਬਚ ਜਾਓ ਦੀਆਂ ਆਵਾਜ਼ਾਂ ਨੇ ਤਮਾਸ਼-ਬੀਨਾਂ ਦੀ ਭੀੜ ਨੂੰ ਕਿਰਨ ਮਕਿਰਨੀ ਕਰ ਦਿੱਤਾ। ਜਦੋਂ ਰੇੜ੍ਹਿਆਂ ਦਾ

ਕਾਫ਼ਲਾ ਗੁਰੂ ਜੀ ਦੇ ਪਵਿੱਤਰ ਸਰੀਰ ਦੇ ਨੇੜੇ ਪਹੁੰਚਾ, ਨਿਗਾਹੀਏ ਨੇ ਆਪਣੇ ਕੁਝ ਸਾਥੀਆਂ ਨੂੰ ਇਸ਼ਾਰਾ ਕੀਤਾ ਅਤੇ ਉਨ੍ਹਾਂ ਆਪੋ ਆਪਣੇ ਰੇੜ੍ਹੇ ਗੁਰੂ ਜੀ ਦੀ ਦੇਹੀ ਦੁਆਲੇ ਕਰ ਲਏ। ਇਤਨੇ ਵਿਚ ਨਿਗਾਹੀਏ ਨੇ ਹੈਰਾਨ ਕਰਨ ਵਾਲੀ ਫੁਰਤੀ ਨਾਲ ਗੁਰੂ ਜੀ ਦਾ ਪਾਵਨ ਸਰੀਰ ਸੰਭਾਲ ਕੇ ਗੱਡੇ ਉਤੇ ਲੱਦ ਲਿਆ ਅਤੇ ਅੱਖ ਦੇ ਫੋਰ ਵਿੱਚ ਕੁਝ ਅੱਗੇ ਜਾ ਕੇ ਇਕ ਤਿਆਰ ਘੋੜੇ ਉਤੇ ਸੁਆਰ ਹੋ ਆਪਣੇ ਘਰ ਰਕਾਬ-ਗੰਜ[118] ਪਹੁੰਚਾ। ਨਿਗਾਹੀਏ ਦੇ ਸੱਤ ਭਰਾ ਅਤੇ ਪਿਤਾ ਲੱਖੀ ਸ਼ਾਹ ਏਸ ਮਹਾਨ ਕੰਮ ਵਿਚ ਉਹਦੇ ਸਹਾਇਕ ਸਨ। ਪਿਉ ਪੁੱਤਰਾਂ ਦੀ ਇਹੋ ਇੱਕੋ ਇਕ ਇੱਛਾ ਸੀ ਕਿ ਗੁਰੂ ਜੀ ਦੇ ਪਵਿੱਤਰ ਸਰੀਰ ਦਾ ਸਸਕਾਰ ਪੂਰੇ ਸਤਿਕਾਰ ਅਤੇ ਸ਼ਰਧਾ ਸਹਿਤ ਕੀਤਾ ਜਾਵੇ, ਪਰ ਕਿਸੇ ਹੋਰ ਨੂੰ ਸੂਹ ਵੀ ਨਾ ਲੱਗੇ, ਮਤੇ ਔਰੰਗੇ ਦੇ ਬੰਦੇ ਘਰ ਨੂੰ ਆ ਘੇਰਾ ਪਾਉਣ ਅਤੇ ਗੁਰੂ ਜੀ ਦਾ ਸਰੀਰ . . . . .। ਸੋ ਉਨ੍ਹਾਂ ਤੁਰਤ ਫੁਰਤ ਫੈਸਲਾ ਕੀਤਾ ਅਤੇ ਜਿਤਨੀਆਂ ਲੱਕੜਾਂ ਘਰ ਵਿਚ ਸਨ, ਉਨ੍ਹਾਂ ਉਤੇ ਪੂਰੀ ਗੁਰ ਮਰਯਾਦਾ ਅਨੁਸਾਰ ਗੁਰੂ ਜੀ ਦੇ ਮ੍ਰਿਤਕ ਸਰੀਰ ਨੂੰ ਲਿਟਾ ਕੇ ਅਜਿਹੀ ਚਿਤਾ ਬਾਲੀ ਕਿ ਉਨ੍ਹਾਂ ਦਾ ਸਮੁੱਚਾ-ਘਰ ਇਕ ਅਲੌਕਿਕ ਮੁੜ੍ਹੇ ਵਾਂਗ ਬਲਦਾ ਹੋਇਆ ਆਕਾਸ਼ ਤਕ ਉੱਚੀਆਂ ਲਾਟਾਂ ਛੱਡਣ ਲੱਗਾ। ਹੌਲੀ-ਹੌਲੀ ਆਂਢ-ਗੁਆਂਢ ਰਾਹੀਂ ਸ਼ਹਿਰ ਦੇ ਬਾਕੀ ਲੋਕਾਂ ਅਤੇ ਹਕੂਮਤ ਨੂੰ ਵੀ ਪਤਾ ਲੱਗ ਗਿਆ, ਪਰ ਹੁਣ ਨਿਗਾਹੀਏ ਦਾ ਘਰ ਇਕ ਪਵਿੱਤਰ ਗੁਰਦੁਆਰਾ ਬਣ ਚੁੱਕਾ ਸੀ, ਬੇਸ਼ਕ ਉਸ ਦੀ ਅਜੋਕੀ ਸ਼ਾਨਦਾਰ ਇਮਾਰਤ[119] ਨੂੰ ਇਹ ਰੂਪ ਧਾਰਨ ਲਈ ਬਹੁਤ ਸਮਾਂ ਲੱਗਾ ਹੈ।

ਸਿੱਖ ਇਤਿਹਾਸਕਾਰਾਂ ਅਨੁਸਾਰ ਗੁਰੂ ਜੀ ਦਾ ਪਵਿੱਤਰ ਸੀਸ ਜਦੋਂ ਕੀਰਤਪੁਰ ਪਹੁੰਚਾ, ਗੁਰੂ ਗੋਬਿੰਦ ਸਿੰਘ ਨੂੰ ਆਨੰਦਪੁਰ ਖ਼ਬਰ ਹੋਈ ਅਤੇ ਉਹ ਸਰਬੱਤ ਪਰਿਵਾਰ ਅਤੇ ਬੇਅੰਤ ਸਿੱਖਾਂ ਸੇਵਕਾਂ ਨਾਲ ਆਨੰਦਪੁਰੋਂ ਚੱਲ ਕੇ ਕੀਰਤਪੁਰ ਆਏ। ਜਿੱਥੇ ਉਨ੍ਹਾਂ ਪਿਤਾ-ਗੁਰੂ ਦੇ ਪਵਿੱਤਰ ਸੀਸ ਦਾ ਅੰਤਮ-ਦਰਸ਼ਨ ਕਰਕੇ ਆਪਣਾ ਸੀਸ ਝੁਕਾਇਆ, ਉਥੇ ਭਾਈ ਜੈਤੇ ਨੂੰ ਗਲੇ ਲਗਾ ਕੇ ਆਖਿਆ, "ਰੰਗਰੇਟੇ ਗੁਰੂ ਕੇ ਬੇਟੇ"। ਇਸ ਤੋਂ ਉਪਰੰਤ ਗੁਰੂ ਜੀ ਦੇ ਸੀਸ ਨੂੰ ਪਾਲਕੀ ਵਿਚ ਰੱਖ ਕੇ ਸਮੂਹ ਸਿੱਖ ਸੰਗਤਾਂ ਆਨੰਦਪੁਰ ਸਾਹਿਬ ਵਲ ਪੈਦਲ ਤੁਰ ਪਈਆਂ ਅਤੇ ਆਨੰਦਪੁਰ ਪਹੁੰਚ ਕੇ ਜਿੱਥੇ ਅੱਜ ਕੱਲ੍ਹ ਨੌਵੇਂ ਗੁਰੂ ਜੀ ਦਾ ਦੇਹੁਰਾ ਹੈ, ਚੰਦਨ ਦੀ ਚਿਖਾ ਬਣਾ ਕੇ ਪਵਿੱਤਰ-ਸੀਸ ਦਾ ਸਸਕਾਰ ਕੀਤਾ ਗਿਆ।

ਸਿੱਖ ਇਤਿਹਾਸਕਾਰਾਂ[120] ਅਨੁਸਾਰ ਗੁਰੂ ਜੀ ਦੀ ਸ਼ਹੀਦੀ ਮੱਘਰ ਸੁਦੀ ਪੰਚਮੀ ਸੰਮਤ 1732 ਬਿਕ੍ਰਮੀ (ਮੁਤਾਬਕ 11 ਨਵੰਬਰ 1675) ਈਸਵੀ ਨੂੰ ਹੋਈ। ਸੋ ਚਾਲੂ ਸਾਲ ਅਰਥਾਤ 1975 ਈਸਵੀ ਗੁਰੂ ਜੀ ਦੀ 300 ਸਾਲਾ ਸ਼ਹੀਦੀ-ਦਿਵਸ ਦਾ ਸਾਲ ਸੀ। ਪੰਜਾਬ ਸਰਕਾਰ ਤੋਂ ਇਲਾਵਾ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਪੰਜਾਬ) ਅਤੇ ਗੁਰਦੁਆਰਾ ਕਮੇਟੀ (ਦਿੱਲੀ), ਆਦਿਕ ਅਨੇਕਾਂ ਸੰਸਥਾਵਾਂ ਨੇ ਗੁਰੂ ਤੇਗ਼ ਬਹਾਦਰ ਜੀ ਨੂੰ ਅਦੁੱਤੀ ਸ਼ਰਧਾਂਜਲੀ ਅਰਪਣ ਕੀਤੀ ਅਤੇ ਕਈ ਪਰਕਾਰ ਦੇ ਦੀਵਾਨ, ਸੈਮੀਨਾਰ ਅਤੇ ਕਾਨਫਰੰਸਾਂ ਕੀਤੀਆਂ। ਗੁਰੂ ਜੀ ਦੇ ਜੀਵਨ, ਸ਼ਹੀਦੀ ਅਤੇ ਕਾਵਿ-ਰਚਨਾ ਬਾਰੇ ਨਵੀਆਂ-ਨਵੀਆਂ ਖੋਜਾਂ ਵੀ ਲੋਕਾਂ ਦੇ ਸਾਹਮਣੇ

ਆਈਆਂ। ਪਰ ਗੁਰੂ ਜੀ ਦੀ ਬਾਣੀ ਅਤੇ ਉਨ੍ਹਾਂ ਦੀ ਸ਼ਹੀਦੀ ਦੀ ਮਹਾਨਤਾ ਨੂੰ ਸਮਝਣ ਲਈ ਆਪਣਾ ਜੀਵਨ ਗੁਰੂ ਜੀ ਦੇ ਜੀਵਨ-ਸੱਚੇ ਵਿਚ ਢਾਲਣ ਦੀ ਲੋੜ ਹੈ, ਤਦੋਂ ਹੀ ਸਮਾਜ, ਭਾਈ-ਚਾਰੇ ਅਤੇ ਸਮੁੱਚੀ ਮਨੁੱਖ-ਜਾਤੀ ਦੀ ਭਲਾਈ ਲਈ ਠੋਸ ਕਦਮ ਚੁੱਕੇ ਜਾ ਸਕਣਗੇ।

ਵੈਸੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਆਪਣੇ ਸਮੇਂ ਦੀ ਸਭ ਤੋਂ ਵੱਡੀ ਘਟਨਾ ਸੀ, ਕਿਉਂਕਿ ਇਸ ਘਟਨਾ ਤੋਂ ਪਿੱਛੋਂ ਸਿੱਖ-ਧਰਮ ਦੇ ਅਨੁਯਾਈਆਂ ਵਿਚ ਗੁਰੂ ਗੋਬਿੰਦ ਸਿੰਘ ਦੀ ਕਮਾਨ ਹੇਠ ਇਕ ਨਵੀਂ ਤਾਕਤ ਜਾਗੀ, ਜਿਸ ਨੇ ਭਗਤੀ ਅਤੇ ਸ਼ਕਤੀ, ਸ਼ਸਤਰ ਅਤੇ ਸ਼ਾਸਤਰ, ਮੀਰੀ ਅਤੇ ਪੀਰੀ ਦੇ ਚਿਰਾਂ ਤੋਂ ਤੁਰੇ ਆ ਰਹੇ ਗੁਰਮਤਿ-ਸਿਧਾਂਤ ਨੂੰ ਅਣਗਿਣਤ ਕੁਰਬਾਨੀਆਂ ਦੇ ਇਨਕਲਾਬੀ-ਅਮਲ ਨਾਲ ਸਮੁੱਚੇ-ਸਿੱਖ-ਜਗਤ, ਨਹੀਂ ਸਗੋਂ ਸਮੁੱਚੇ-ਭਾਰਤ ਅਤੇ ਸਮੁੱਚੇ-ਜਗਤ ਵਿਚ ਪ੍ਰਚਲਤ ਕਰ ਦਿੱਤਾ। ਗੁਰੂ ਗੋਬਿੰਦ ਸਿੰਘ ਨੇ ਮੁਰਦਾ ਕੌਮ ਨੂੰ ਜਗਾਇਆ ਅਤੇ ਅੰਮ੍ਰਿਤ ਦੀ ਸ਼ਕਤੀ ਨਾਲ ਸਵਾ ਸਵਾ ਲੱਖ ਨਾਲ ਇਕ ਇਕ ਲੜਾਇਆ। ਪਰ ਲਾਸਾਨੀ ਬੀਰਤਾ ਅਤੇ ਕੁਰਬਾਨੀ ਦੀ ਪ੍ਰੇਰਨਾ ਗੁਰੂ ਗੋਬਿੰਦ ਸਿੰਘ ਨੂੰ ਮਹਾਨ ਪਿਤਾ ਗੁਰੂ ਤੇਗ਼ ਬਹਾਦਰ ਤੋਂ ਮਿਲੀ ਸੀ। ਪਿਤਾ ਗੁਰੂ ਦੀ ਸ਼ਹੀਦੀ ਸਮੇਂ ਗੋਬਿੰਦ ਸਿੰਘ ਦੀ ਉਮਰ ਕੇਵਲ ਨੌਂ ਸਾਲ ਦੀ ਸੀ ਅਤੇ ਇਤਨੀ ਛੋਟੀ ਉਮਰ ਵਿਚ ਸਿੱਖ-ਧਰਮ ਦੀ ਵਾਗ-ਡੋਰ ਸੰਭਾਲਣ ਦੇ ਯੋਗ ਹੋਣ ਵਿਚ ਪਿਤਾ ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਦਾ ਮਹਾਨ ਹੱਥ ਸੀ। ਬਾਲਕ ਗੁਰੂ ਗੋਬਿੰਦ ਰਾਏ ਨੂੰ ਪਿਤਾ-ਗੁਰੂ ਉਤੇ ਕਿਤਨੀ ਸ਼ਰਧਾ ਸੀ, ਇਸਦਾ ਅਨੁਮਾਨ ਉਸ ਸਲੋਕ[121] ਤੋਂ ਲਗਾਇਆ ਜਾ ਸਕਦਾ ਹੈ, ਜਿਹੜਾ ਜੇਲ੍ਹ ਵਿਚੋਂ ਦਿੱਲੀਓਂ ਲਿਖਿਆ ਸੀ। ਉਹ ਸਲੋਕ ਇਸ ਪ੍ਰਕਾਰ ਹੈ :-

*ਬਲ ਹੋਆ ਬੰਧਨ ਛੁਟੇ ਸਭ ਕੁਛ ਹੋਤ ਉਪਾਇ।*
*ਨਾਨਕ ਸਭ ਕਿਛ ਤੁਮਰੇ ਹਾਥ ਮੈ ਤੁਮ ਹੀ ਹੋਤ ਸਹਾਏ।*

ਅਖ਼ੀਰ ਤੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਬਾਰੇ ਹੇਠ ਲਿਖੀਆਂ ਸਤਰਾਂ ਦਾ ਜ਼ਿਕਰ ਕਰਨਾ ਵੀ ਜ਼ਰੂਰੀ ਹੈ, ਕਿਉਂਕਿ ਇਨ੍ਹਾਂ ਦੁਆਰਾ ਗੁਰੂ ਜੀ ਦੀ ਸ਼ਹੀਦੀ ਦੇ ਕਾਰਨ ਅਤੇ ਮਹੱਤਵ ਬਾਰੇ ਪੂਰਾ ਨਿਰਣਾ ਹੋ ਜਾਂਦਾ ਹੈ :-

(ੳ) *ਚਿਤ ਚਰਨ ਕਵਲ ਕਾ ਆਸਰਾ ਚਿਤ ਚਰਨ ਕਵਲ ਸੰਗ ਜੋੜੀਏ।*
*ਮਨ ਲੋਚੈ ਬਰਿਆਈਆਂ ਗੁਰਸਬਦੀ ਇਹ ਮਨ ਹੋੜੀਏ।*
*ਬਾਂਹ ਜਿਨਾ ਦੀ ਪਕੜੀਏ ਸਿਰ ਦੀਜੈ ਬਾਂਹ ਨ ਛੋੜੀਏ।*
*ਗੁਰੂ ਤੇਗ ਬਹਾਦਰ ਬੋਲਿਆ ਧਰ ਪਈਏ ਧਰਮ ਨ ਛੋੜੀਏ।*
*(ਹੰਸ ਚੋਗ)*[122]

(ਅ) *ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰਿ ਕੀਓ ਪਯਾਨ।*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ।*

(ੲ) *ਤੇਗ ਬਹਾਦਰ ਕੇ ਚਲਤ ਭਯੋ ਜਗਤ ਮੈ ਸੋਗ।*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਗ।* *(ਦਸਮ ਗ੍ਰੰਥ)*[123]

## (ਸ) ਬਾਣੀ-ਰਚਨਾ ਅਤੇ ਹੁਕਮ-ਨਾਮੇ

ਬੇਸ਼ਕ ਗੁਰੂ ਤੇਗ਼ ਬਹਾਦਰ ਦੀ ਬਾਣੀ ਦਾ ਆਕਾਰ ਬਹੁਤ ਵੱਡਾ ਨਹੀਂ, ਪਰ ਗੁਣਾਂ ਦੇ ਪੱਖ ਤੋਂ ਉਸ ਨੂੰ ਪਿਛਲੇਰੇ ਭਗਤੀ-ਕਾਲ ਦੀ ਸਰਵੋਤਮ ਕਵਿਤਾ ਆਖਿਆ ਜਾ ਸਕਦਾ ਹੈ। ਵੇਰਵੇ ਦੇ ਪੱਖ ਤੋਂ ਗੁਰੂ ਜੀ ਦੀ ਕਾਵਿ-ਰਚਨਾ ਇਸ ਪ੍ਰਕਾਰ ਹੈ :-

(ੳ) ਕਾਵਿ-ਪਦੇ . . . . . . .59

(ਅ) ਸਲੋਕ . . . . . . . . . .56

ਗੁਰੂ ਜੀ ਰਚਿਤ ਕਾਵਿ-ਪਦੇ[124] ਵੱਖ-ਵੱਖ ਪੰਦਰ੍ਹਾਂ ਰਾਗਾਂ ਵਿਚ ਹਨ, ਜਿਨ੍ਹਾਂ ਵਿਚ ਰਾਗ ਗਉੜੀ, ਆਸਾ, ਦੇਵਗੰਧਾਰੀ, ਬਿਹਾਗੜਾ, ਸੋਰਠ, ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਸਾਰੰਗ, ਜੈਜੈਵੰਤੀ ਆਦਿਕ ਸ਼ਾਮਲ ਹਨ।

ਜਿੱਥੋਂ ਤਕ ਗੁਰੂ ਜੀ ਦੇ ਹੁਕਮ-ਨਾਮਿਆਂ[125] ਦਾ ਸੰਬੰਧ ਹੈ, ਇਨ੍ਹਾਂ ਦਾ ਮਹੱਤਵ ਇਤਿਹਾਸਿਕ ਪੱਖ ਤੋਂ ਵੀ ਬਹੁਤ ਹੈ ਅਤੇ ਸਾਹਿਤਕ ਪੱਖ ਤੋਂ ਵੀ। ਇਤਿਹਾਸਿਕ ਪੱਖ ਤੋਂ ਇਨ੍ਹਾਂ ਵਿਚ ਪੂਰਬ ਦੀ ਯਾਤਰਾ ਨਾਲ ਸੰਬੰਧਿਤ ਕਈ ਗੱਲਾਂ ਦਾ ਵਰਣਨ ਹੈ। ਇਸੇ ਤਰ੍ਹਾਂ ਭਾਈ ਦਿਆਲ ਦਾਸ, ਭਾਈ ਸਤੀ ਦਾਸ, ਭਾਈ ਬਠਾ (ਪਟਣ ਸ਼ੇਖ ਫ਼ਰੀਦ), ਭਾਈ ਉਗਰ ਸੈਣ (ਜਗਦੇਉ ਦੀ ਸੰਗਤ) ਆਦਿਕ ਕਈ ਮੁਖੀ ਸਿੱਖਾਂ ਦਾ ਇਨ੍ਹਾਂ ਹੁਕਮ-ਨਾਮਿਆਂ ਵਿਚ ਜ਼ਿਕਰ ਹੈ। ਸਾਹਿਤਕ-ਦ੍ਰਿਸ਼ਟੀ ਤੋਂ ਇਨ੍ਹਾਂ ਹੁਕਮ-ਨਾਮਿਆਂ ਰਾਹੀਂ ਗੁਰੂ ਜੀ ਦੀ ਸਾਹਿਤਕ-ਭਾਸ਼ਾ, ਵਾਰਤਕ-ਕਲਾ, ਆਦਿਕ ਦੀ ਜਾਣਕਾਰੀ ਮਿਲਦੀ ਹੈ।

## ਪੈਰ ਟਿੱਪਣੀਆਂ

1. ਕਈ ਹੋਰ ਗੁਰੂ ਸਾਹਿਬਾਨ ਵਾਂਗ ਗੁਰੂ ਤੇਗ਼ ਬਹਾਦਰ ਦੇ ਜਨਮ ਸੰਮਤ ਅਤੇ ਤਿੱਥ ਬਾਰੇ ਵੀ ਇਤਿਹਾਸਕਾਰਾਂ ਵਿਚ ਬਹੁਤ ਮਤ-ਭੇਦ ਹੈ। ਕੇਸਰ ਸਿੰਘ ਛਿੱਬਰ (ਵੇਖੋ : ਬੰਸਾਵਲੀ ਨਾਮਾ-ਚਰਨ ਨੌਂਵਾਂ) ਨੇ ਬੇਸ਼ਕ ਸੰਮਤ 1678 ਬਿਕ੍ਰਮੀ (ਜਾਂ 1621 ਈਸਵੀ) ਲਿਖਿਆ ਹੈ, ਪਰ ਤਿੱਥ ਹੋਰ ਦੱਸ ਕੇ ਭੁਲੇਖਾ ਪਾ ਦਿੱਤਾ ਹੈ। ਇਸੇ ਤਰ੍ਹਾਂ ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ (ਵੇਖੋ : ਨੌਂਵਾਂ ਅਧਿਆਇ, ਕਾਵਿ-ਬੰਦ ਨੰ: 1036) ਅਨੁਸਾਰ ਜੇਕਰ ਤਿੱਥੀ ਵਿਸਾਖ ਵਦੀ ਪੰਜ ਠੀਕ ਹੈ, ਤਾਂ ਸੰਮਤ ਵਿਚ ਫ਼ਰਕ ਹੈ : ਗੁਰਪ੍ਰਤਾਪ ਸੂਰਜ ਗ੍ਰੰਥ ਦੇ ਕਰਤਾ ਕਵੀ ਸੰਤੋਖ ਸਿੰਘ ਨੇ ਵੀ ਸੰਮਤ ਹੋਰ ਲਿਖਿਆ ਹੈ ਅਤੇ ਸੰਬੰਧਿਤ ਗ੍ਰੰਥ ਨੂੰ ਸੰਪਾਦਨ ਕਰਨ ਲੱਗਿਆਂ ਭਾਈ ਵੀਰ ਸਿੰਘ ਨੇ (ਵੇਖੋ : ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ਅਸੂ ਅਤੇ ਭਾਈ ਵੀਰ ਸਿੰਘ ਦਾ ਫੁਟ-ਨੋਟ, ਪੰਨਾ 2762, ਐਡੀਸ਼ਨ 1954, ਅੰਮ੍ਰਿਤਸਰ) 1669 ਬਿਕ੍ਰਮੀ ਨੂੰ ਸੋਧ ਕੇ 1678 ਬਿਕ੍ਰਮੀ ਨੂੰ ਸਹੀ ਮੰਨਿਆ ਹੈ।

ਵੈਸੇ ਕਰਮ ਸਿੰਘ ਹਿਸਟੋਰੀਅਨ, ਭਾਈ ਕਾਹਨ ਸਿੰਘ (ਵੇਖੋ: ਗੁਰਸ਼ਬਦ ਰਤਨਾਕਰ ਮਹਾਨ ਕੋਸ਼, 1960 ਐਡੀਸ਼ਨ, ਪੰਨਾ 449) ਅਤੇ ਡਾ. ਤ੍ਰਿਲੋਚਨ ਸਿਘ (ਵੇਖੋ: ਗੁਰੂ ਤੇਗ਼ ਬਹਾਦਰ

ਅੰਗ੍ਰੇਜ਼ੀ ਭਾਸ਼ਾ (ਪੰਨਾ1 ਅਤੇ ਪਜਾਬੀ ਭਾਸ਼ਾ/ਪੰਨਾ 2) ਆਦਿਕ ਆਧੁਨਿਕ ਵਿਦਵਾਨਾਂ ਨੇ ਵੀ ਸੰਮਤ 1678 ਬਿਕ੍ਰਮੀ (ਜਾਂ 1621 ਈਸਵੀ) ਸਹੀ ਮੰਨਿਆ ਹੈ।

2. ਉਸ ਥਾਂ ਅੱਜ ਕੱਲ ਗੁਰਦੁਆਰਾ "ਗੁਰੂ ਕੇ ਮਹਿਲ" ਸਥਾਪਿਤ ਹੈ।

3. ਵੇਖੋ : ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ (ਨੌਵਾਂ ਅਧਿਆਇ, ਕਾਵਿ-ਬੰਦ ਨੰ: 1037-1038)

4. ਬਾਬਾ ਅਟੱਲ ਰਾਏ ਦੀ ਯਾਦਗਾਰ ਵਜੋਂ ਗੁਰਦੁਆਰਾ ਬਾਬਾ ਅਟੱਲ ਰਾਏ (ਨੌਂ-ਛੱਤਾ ਗੁਰਦੁਆਰਾ) ਅੰਮ੍ਰਿਤਸਰ ਵਿਚ ਸਦੀਆਂ ਤੋਂ ਸਥਾਪਿਤ ਹੈ।

5. ਬੇਸ਼ਕ ਬਹੁਤ ਸਿੱਖ ਇਤਿਹਾਸਕਾਰਾਂ ਨੇ ਗੁਰੂ ਜੀ ਦਾ ਇੱਕੋ ਨਾਮ ਤੇਗ਼ ਬਹਾਦਰ ਹੀ ਵਰਣਨ ਕੀਤਾ ਹੈ, ਪਰ ਕਈ ਮੁਸਲਮਾਨ ਅਤੇ ਹੋਰ ਲਿਖਾਰੀਆਂ ਨੇ ਵੀ ਤਿਆਗ ਮੱਲ ਨਾਮ ਵਲ ਇਸ਼ਾਰਾ ਕੀਤਾ ਹੈ। ਮੁਹੰਮਦ ਲਤੀਫ਼ (ਵੇਖੋ: ਹਿਸਟਰੀ ਆਫ਼ ਦੀ ਪੰਜਾਬ- ਅੰਗ੍ਰੇਜ਼ੀ, 1891 ਐਡੀਸ਼ਨ ਪੰਨਾ 259) ਨੇ ਸਗੋਂ ਇਕ ਹੋਰ ਨਾਮ 'ਦੇਗ਼ ਬਹਾਦਰ' ਵੱਲ ਵੀ ਸੰਕੇਤ ਕੀਤਾ ਹੈ। ਬੇਸ਼ਕ ਮੁਹੰਮਦ ਲਤੀਫ਼ ਦੀ ਉਪਰੋਕਤ ਘਟਨਾ ਕਿਸੇ ਇਤਿਹਾਸਿਕ ਤੱਥ ਉਤੇ ਆਧਾਰਿਤ ਹੋਣ ਦੀ ਥਾਂ ਮਨੋ-ਕਲਪਿਤ ਜਾਪਦੀ ਹੈ, ਪਰ 'ਦੇਗ਼ ਬਹਾਦਰ ਵਿਸ਼ੇਸ਼ਣ ਦੁਆਰਾ ਇਤਿਹਾਸਕਾਰ ਸ਼ਾਇਦ ਗੁਰੂ ਜੀ ਦੇ ਦਿਆਵਾਨ, ਪਰਉਪਕਾਰੀ ਅਤੇ ਦੀਨਾਂ ਦੁਖੀਆਂ ਨੂੰ ਦਾਨ-ਪੁੰਨ ਕਰਕੇ ਆਪਣਾ ਆਪ ਲੁਟਾ ਦੇਣ ਵਾਲੇ ਗੁਣਾਂ ਨੂੰ ਦਰਸਾਉਣਾ ਚਾਹੁੰਦਾ ਸੀ। 'ਦੇਗ਼ ਬਹਾਦਰ' ਨਾਮ ਨੂੰ ਪਸੰਦ ਕਰਨ ਬਾਰੇ ਹੋਰ ਹਵਾਲਾ ਵੇਖੋ : ਐਨਸਾਈਕਲੋਪੀਡੀਆ ਆਫ਼ ਰਿਲੀਜਨ ਐਂਡ ਐਥਿਕ, ਜਿਲਦ 11 ਵੀ. ਪੰਨਾ 508.

6. ਕਨਿੰਘਮ :- ਏ ਹਿਸਟਰੀ ਆਫ ਦੀ ਸਿਖ਼ਸ, 1849 ਐਡੀਸ਼ਨ, ਲੰਡਨ, ਪੰਨਾ 61) ਅਤੇ ਕਈ ਹੋਰ ਗ਼ੈਰ-ਸਿੱਖ ਇਤਿਹਾਸਕਾਰਾਂ ਨੇ ਵੀ ਮੁਖ਼ਲਸ ਖਾਨ ਦੀ ਮੌਤ ਅਤੇ ਗੁਰੂ ਜੀ ਦੀ ਵਿਜੇ ਦਾ ਜ਼ਿਕਰ ਕੀਤਾ ਹੈ।

7. ਗੁਰਪ੍ਰਤਾਪ ਸੂਰਜ ਗ੍ਰੰਥ ਰਾਸਿ 8, ਅੰਸੂ 6

8. ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ ਵੀਂਹਵਾਂ ਅਧਿਆਇ

9. ਗੁਰੂ ਹਰਿ ਗੋਬਿੰਦ ਦੁਆਰਾ ਪੈਂਦੇ ਖਾਨ ਦੇ ਕਤਲ ਬਾਰੇ ਕਨਿੰਘਮ (ਹਿਸਟਰੀ ਆਫ ਦੀ ਸਿਖਸ, 1849 ਐਡੀਸ਼ਨ, ਪੰਨਾ 62) ਅਤੇ ਮੋਹਸਨ ਫ਼ਾਨੀ (ਕਰਤਾ: ਦਬਿਸਤਾਨ-ਇ-ਮਜ਼ਾਹਿਬ-ਪੰਨਾ 275) ਨੇ ਵੀ ਜ਼ਿਕਰ ਕੀਤਾ ਹੈ। ਦਬਿਸਤਾਨ ਦਾ ਕਰਤਾ ਗੁਰੂ ਜੀ ਦੇ ਦਿਲ ਵਿਚ ਬਦਲੇ ਦੀ ਭਾਵਨਾ ਦੀ ਥਾਂ ਪੈਂਦੇ ਖਾਨ ਦੇ ਉਦਾਰ ਦਾ ਆਦਰਸ਼ ਮੰਨਦਾ ਹੈ। ਕਿਉਂਕਿ ਪੈਂਦੇ ਖਾਨ ਪਹਿਲੇ ਗੁਰੂ ਜੀ ਦਾ ਸੇਵਕ ਰਹਿ ਚੁੱਕਾ ਸੀ, ਸੋ ਪੈਂਦੇ ਖਾਨ ਜਦੋਂ ਕਈ ਵਾਰ ਕਰਨ ਉਪਰੰਤ ਵੀ ਗੁਰੂ ਜੀ ਨੂੰ ਹਰਾ ਨਾ ਸਕਿਆ, ਤਾਂ ਗੁਰੂ ਜੀ ਨੇ ਉਸ ਨੂੰ ਤਲਵਾਰ ਚਲਾਉਣ ਦੀ ਜਾਚ ਦੱਸਣ ਲਈ ਜਾਣੋ ਤੇਗ਼ ਦਾ ਤਲਵਾਰ ਕਰਕੇ ਇਹ ਆਖਿਆ, ਤਲਵਾਰ ਇਸ ਤਰ੍ਹਾਂ ਚਲਾਈ ਦੀ ਹੈ। ਮਹਿਮਾ ਪ੍ਰਕਾਸ਼ (ਪੰਨਾ 474) ਅਤੇ ਗੁਰੂ ਬਿਲਾਸ ਪਾਤਿਸ਼ਾਹੀ ਛੇਵੀਂ (ਦੋਹਿਰਾ ਨੰ: 583-ਵੀਹਵਾਂ ਅਧਿਆਇ), ਆਦਿਕ ਗ੍ਰੰਥਾਂ ਦੇ ਸਿੱਖ ਇਤਿਹਾਸਕਾਰਾਂ ਨੇ ਪੈਂਦੇ ਖਾਨ ਨੂੰ ਰਣ-ਭੂਮੀ ਵਿਚ ਮਾਰ ਗਿਰਾਉਣ ਪਿੱਛੋਂ ਗੁਰੂ ਜੀ ਵਲੋਂ ਉਸ ਨੂੰ ਅੰਤ-ਸਮੇਂ ਕਲਮਾਂ ਪੜ੍ਹ ਕੇ ਮੁਕਤੀ ਪ੍ਰਾਪਤ ਕਰਨ ਦੇ ਉਪਦੇਸ਼ ਦਾ ਵਰਣਨ ਹੈ।

10. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 8, ਅੰਸੂ 26

11. ਗੁਰੂ ਬਿਲਾਸ, ਮਹਿਮਾ ਪ੍ਰਕਾਸ਼ ਗੁਰਪ੍ਰਤਾਪ ਸੂਰਜ ਗ੍ਰੰਥ,ਆਦਿ ਸਾਰੇ ਪੁਰਾਤਨ ਗ੍ਰੰਥਾਂ ਵਿਚ ਬਾਬਾ ਗੁਰਦਿੱਤਾ ਜੀ ਦੁਆਰਾ ਮੋਈ ਗਊ ਮੁੜ ਕੇ ਜ਼ਿੰਦਾ ਕਰ ਦੇਣ ਦੀ ਕਰਾਮਾਤ ਦਾ ਵਰਣਨ

ਹੈ। ਇਨ੍ਹਾਂ ਸਭ ਗ੍ਰੰਥਕਾਰਾਂ ਅਨੁਸਾਰ ਏਸ ਕਰਾਮਾਤ ਵਿਖਾਉਣ ਦੇ ਸਿੱਟੇ ਵਜੋਂ ਗੁਰੂ ਹਰਿ ਗੋਬਿੰਦ (ਪਿਤਾ) ਨੇ ਨਾਰਾਜ਼ਗੀ ਪਰਗਟ ਕੀਤੀ ਅਤੇ ਪਛਤਾਵੇ ਵਜੋਂ ਬਾਬਾ ਗੁਰਦਿੱਤਾ ਜੀ ਨੇ ਉਸੇ ਤਰ੍ਹਾਂ ਆਪਣਾ ਸਰੀਰ ਤਿਆਗ ਦਿੱਤਾ ਜਿਸ ਤਰ੍ਹਾਂ ਬਾਬਾ ਅਟੱਲ ਰਾਏ ਨੇ ਤਿਆਗਿਆ ਸੀ। ਜਿੱਥੇ ਧੀਰ ਮੱਲ ਗੁਰੂ ਹਰਿ ਗੋਬਿੰਦ ਨੂੰ ਨਿਰਮੋਹੀ ਪਿਤਾ ਹੋਣ ਦਾ ਤਾਅਨਾ ਦਿੰਦਾ ਸੀ, ਉਥੇ ਗੁਰੂ ਤੇਗ਼ ਬਹਾਦਰ ਜ਼ਿੰਦਗੀ ਵਿਚ ਕਦੇ ਵੀ ਕਰਾਮਾਤ ਨਾ ਵਿਖਾਉਣ ਦੀ ਪ੍ਰਤਿੱਗਿਆ ਕਰ ਰਹੇ ਸਨ।

12. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 8, ਅੰਸੂ 39

13. ਬੇਸ਼ਕ ਇਹ ਤਿਆਗ-ਬ੍ਰਿਤੀ ਬਚਪਨ ਤੋਂ ਹੀ ਚਲੀ ਆ ਰਹੀ ਸੀ, ਪਰ ਗੁਰੂ ਹਰਿ ਰਾਏ ਦੀ ਦਸਤਾਰ-ਬੰਦੀ ਸਮੇਂ ਤੋਂ ਧੀਰ ਮੱਲ ਦੀਆਂ ਵਧੀਕੀਆਂ ਅਤੇ ਗੁਰੂ ਹਰਿ ਗੋਬਿੰਦ ਜੀ ਵਿਰੁੱਧ ਧੀਰ ਮੱਲ ਦੀ ਕਠੋਰਤਾ ਵੇਖ ਕੇ ਗੁਰੂ ਤੇਗ਼ ਬਹਾਦਰ ਨੇ ਇਕ ਤਰ੍ਹਾਂ ਮੋਨ ਹੀ ਧਾਰ ਲਿਆ। ਉਨ੍ਹਾਂ ਦੇ ਪਿਤਾ-ਗੁਰੂ ਹਰਿ ਗੋਬਿੰਦ ਉਤੇ ਅਪਾਰ ਸ਼ਰਧਾ ਸੀ ਅਤੇ ਗੁਰੂ ਜੀ ਦੀ ਸ਼ਾਨ ਵਿਰੁੱਧ ਉਹ ਇਕ ਵੀ ਸ਼ਬਦ ਨਹੀਂ ਸਨ ਸੁਣ ਸਕਦੇ। ਉਨ੍ਹਾਂ ਦਿਨਾਂ ਦੀ ਤਸਵੀਰ ਗੁਰਪ੍ਰਤਾਪ ਸੂਰਜ ਦਾ ਕਰਤਾ ਇਸ ਪਰਕਾਰ ਖਿਚਦਾ ਹੈ :-

*ਨਾਹਿ ਬੋਲਹਿ ਬਹੁ ਧਾਰਹਿ ਮੌਨ।*
*ਜਗ ਬਿਵਹਾਰ ਬਹੁ ਜਾਨਹਿ ਕੌਨ।*
*ਅੰਤਰ ਬ੍ਰਿਤੀ ਮਸਤ ਕੀ ਨਯਾਈਂ।*
*ਸਭਿ ਜਾਨਹਿ, ਇਹ ਲਖਹਿ ਨ ਕਾਈ।*

*(ਗੁਰਪ੍ਰਤਾਪ ਸੂਰਜ ਗ੍ਰੰਥ: ਰਾਸਿ 8, ਅੰਸੂ 33)*

14. ਗੁਰਪ੍ਰਤਾਪ ਸੂਰਜ ਗ੍ਰੰਥ, ਆਦਿਕ ਸਿੱਖ ਗ੍ਰੰਥਕਾਰਾਂ ਦੁਆਰਾ ਲਿਖੇ ਇਤਿਹਾਸ ਤੋਂ ਇਲਾਵਾ ਕਨਿੰਘਮ (ਏ-ਹਿਸਟਰੀ ਆਫ ਦੀ ਸਿਖਸ- ਪੰਨਾ 62), ਆਦਿਕ ਪੱਛਮੀ ਇਤਿਹਾਸਕਾਰਾਂ ਨੇ ਵੀ ਇਸ ਗੱਲ ਦਾ ਵਰਣਨ ਕੀਤਾ ਹੈ।

15. ਮਹਿਮਾ ਪ੍ਰਕਾਸ਼ (1971 ਐਡੀਸ਼ਨ), ਪੰਨਾ 653

16. ਤਵਾਰੀਖ ਗੁਰੂ ਖ਼ਾਲਸਾ (ਪੰਨਾ 640) ਉਤੇ ਲਿਖਿਆ ਹੈ ਕਿ "ਸ੍ਰੀ ਗੁਰਦਿੱਤਾ ਜੀ ਦੇ ਵਿਆਹ ਵਿਚ ਗਹਿਣੇ, ਕੱਪੜੇ ਇਨ੍ਹਾਂ ਨੂੰ ਮਾਤਾ ਜੀ ਨੇ ਪਹਿਣਾਏ", ਇਕ ਗ੍ਰੰਥ ਅਨੁਸਾਰ ਬ੍ਰਾਹਮਣ ਦੇ ਮੰਗੇ ਏਨ੍ਹਾਂ ਸਭ ਉਤਾਰ ਕੇ ਦੇ ਦਿੱਤੇ। ਇਕ ਵਾਰੀ ਘੋੜੇ ਸਮੇਤ ਬਸਤਰ, ਸ਼ਸਤਰ ਭੂਖਨ ਇਕ ਡੂਮ ਨੂੰ ਦੇ ਆਏ। ਏਸੇ ਤਰ੍ਹਾਂ ਏਨ੍ਹਾਂ ਦੀ ਉਦਾਰਤਾ ਦੀ ਧੁੰਮ ਪੈ ਰਹੀ ਸੀ।

17. ਮਹਿਮਾ ਪ੍ਰਕਾਸ਼ (1971 ਐਡੀਸ਼ਨ) ਪੰਨਾ 647 ਅਨੁਸਾਰ ਗੁਰੂ ਜੀ ਨੇ ਸਿੱਖ-ਸੰਗਤ ਨੂੰ ਆਪਣੇ ਤੋਂ ਪਿੱਛੋਂ ਗੁਰੂ ਦਰਸ਼ਨ ਲਈ ਬਕਾਲੇ ਜਾਣ ਦਾ ਉਪਦੇਸ਼ ਕੀਤਾ :-

*ਅਬ ਜਾਇ ਦਰਸਨ ਤੁਮ ਕਰੋ ਬਕਾਲੇ।*
*ਤਹਾਂ ਰਹੇ ਬਾਬਾ ਜੀ ਦੀਨ ਦਿਆਲੇ। ।7।*

18. ਮਹਿਮਾ ਪ੍ਰਕਾਸ਼ (ਪੰਨੇ 654-656) ਅਨੁਸਾਰ ਗੁਰੂ ਤੇਗ਼ ਬਹਾਦਰ ਦੀ ਮਾਤਾ 'ਨਾਨਕੀ' ਨੇ ਦੂਰ-ਅੰਦੇਸ਼ੀ ਕਰਕੇ ਬਾਬਾ ਦੁਆਰਕਾ ਦਾਸ (ਗੁਰੂ ਅਮਰਦਾਸ ਦੀ ਅੰਸ਼) ਨੂੰ ਗੋਇੰਦਵਾਲੋਂ ਪੱਤਰ ਲਿਖ ਕੇ ਬਕਾਲੇ ਸਦਵਾਇਆ ਅਤੇ ਬਾਬਾ ਦੁਆਰਕਾ ਦਾਸ ਆਪਣੇ ਨਾਲ ਭਾਈ ਗੜ੍ਹੀਆ ਵਰਗੇ ਮੁਖੀ ਗੁਰਸਿੱਖ ਨੂੰ ਲਿਆਇਆ। ਮਾਤਾ ਨਾਨਕੀ ਨੇ ਬਾਬਾ ਤੇਗ਼ ਬਹਾਦਰ ਨੂੰ ਵੀ ਜ਼ੋਰਦਾਰ ਬੇਨਤੀ ਕਰਕੇ ਗੁਰਗੱਦੀ ਦੀ ਵਾਗ-ਡੋਰ ਸੰਭਾਲਣ ਲਈ ਆਖਿਆ ਅਤੇ ਬਾਅਦ

ਵਿਚ ਭਾਈ ਗੁਰਦਿੱਤਾ, ਬਾਬਾ ਦੁਆਰਕਾ ਦਾਸ, ਭਾਈ ਗੜ੍ਹੀਆ, ਆਦਿਕ ਮੁਖੀ ਸਿੱਖਾਂ ਦੇ ਸਨਮੁਖ ਬਾਬਾ ਤੇਗ਼ ਬਹਾਦਰ ਨੇ ਕਲਗੀ, ਆਦਿਕ ਗੁਰਿਆਈ ਦੀਆਂ ਸਾਰੀਆਂ ਵਸਤਾਂ ਪਰਵਾਨ ਕਰ ਲਈਆਂ।

'ਸ਼ਹੀਦ ਬਿਲਾਸ' (ਭਾਈ ਮਨੀ ਸਿੰਘ) ਦੇ ਕਰਤਾ ਕਵੀ (ਸੇਵਾ ਸਿੰਘ) ਅਨੁਸਾਰ ਗੁਰੂ ਹਰਿਕ੍ਰਿਸ਼ਨ ਦੇ ਜੋਤੀ ਜੋਤਿ ਸਮਾਉਣ ਉਪਰੰਤ ਮਾਤਾ ਸੁਲੱਖਣੀ ਜੀ ਜਦੋਂ ਗੁਰਗੱਦੀ ਦੀਆਂ ਵਸਤਾਂ ਗੁਰੂ ਤੇਗ਼ ਬਹਾਦਰ ਨੂੰ ਭੇਟਾ ਕਰਨ ਬਕਾਲੇ ਵਲ ਤੁਰੇ ਸਨ ਭਾਈ ਮਨੀ ਸਿੰਘ ਵੀ ਉਨ੍ਹਾਂ ਦੇ ਨਾਲ ਸੀ। (ਵੇਖੋ : ਸ਼ਹੀਦ ਬਿਲਾਸ ਪਹਿਲੀ ਐਡੀਸ਼ਨ, 1961 ਪੰਨਾ 58)

19. ਤਵਾਰੀਖ ਗੁਰੂ ਖ਼ਾਲਸਾ (ਗਿਆਨੀ ਗਿਆਨ ਸਿੰਘ), 1970 ਐਡੀਸ਼ਨ, ਪੰਨਾ 646
20. ਇਸ ਬੀੜ ਦਾ ਇਕ ਉਤਾਰਾ ਗੁਰੂ ਹਰਿ ਰਾਏ ਦੇ ਸਮੇਂ ਭਾਈ ਬਿਧੀ ਚੰਦ ਦੇ ਉਚੇਚੇ ਜਤਨ ਨਾਲ ਹੋਇਆ ਸੀ। ਇਕ ਉਤਾਰਾ ਗੁਰੂ ਹਰਿ ਰਾਏ ਨੇ ਰਾਮ ਰਾਏ ਨੂੰ ਔਰੰਗਜ਼ੇਬ ਦੇ ਦਰਬਾਰ ਵਿਚ ਬਾਦਸ਼ਾਹ ਦੀ ਤਸੱਲੀ ਵਾਸਤੇ ਲੈ ਜਾਣ ਲਈ ਦਿੱਤਾ ਸੀ, ਜੋ ਰਾਮ ਰਾਏ ਦਰਬਾਰ ਵਿਚ ਹੁਣ ਤਕ ਸੁਰੱਖਿਅਤ ਰਿਹਾ ਹੈ।
21. ਡਾ. ਤ੍ਰਿਲੋਚਨ ਸਿੰਘ (ਗੁਰੂ ਤੇਗ਼ ਬਹਾਦਰ – ਪੰਜਾਬੀ ਭਾਸ਼ਾ), ਪੰਨਾ 4055
22. ਤਵਾਰੀਖ ਗੁਰੂ ਖ਼ਾਲਸਾ, ਪੰਨਾ 646-647
23. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 11, ਅੰਸੂ 22, ਭਾਈ ਵੀਰ ਸਿੰਘ ਦਾ ਫੁਟ-ਨੋਟ : ਪੰਨਾ 4057
24. ਗੁਰਪ੍ਰਤਾਪ ਸੂਰਜ ਗ੍ਰੰਥ, (ਰਾਸਿ 11, ਅੰਸੂ 22) ਅਨੁਸਾਰ ਮੀਣੇ ਹਰਿ ਜੀ ਨੇ ਗੁਰੂ ਜੀ ਨੂੰ ਦੱਸਿਆ ਕਿ :-

*ਕਹਿਤ ਭਏ "ਭੈ ਤੁਰਕਨ ਕੇਰਾ। ਰਹੇ ਸੁਧਾਸਰ ਬੀਚ ਬਡੇਰਾ।*
*ਕੋ ਗੁਰ ਰਹਹਿ, ਕਿ ਨਾਹੀ ਇਹਾਂ-। ਪਿਖਿ ਪਿਖਿ ਜਾਹਿ ਬੈਰ ਕਰਿ ਮਹਾਂ।*

25. ਤਵਾਰੀਖ ਗੁਰੂ ਖ਼ਾਲਸਾ (ਪੰਨਾ 649 ਅਨੁਸਾਰ ਗੁਰੂ ਜੀ ਨੂੰ ਮਾਤਾ ਕ੍ਰਿਸ਼ਨ ਕੌਰ ਨੇ ਆਪਣੇ ਮੁਤਬਿਰ ਭਾਈ ਗੁਰਬਖ਼ਸ਼ ਰਾਹੀਂ ਕੀਰਤਪੁਰ ਸਦਵਾਇਆ ਸੀ ਅਤੇ ਬਾਬਾ ਸੂਰ ਮੱਲ ਤੇ ਉਹਦਾ ਪਰਿਵਾਰ ਵੀ ਗੁਰੂ ਜੀ ਦੇ ਸੁਆਗਤ ਲਈ ਅਗੋਂ ਲੈਣ ਆਇਆ ਸੀ। ਪਰ ਸਮੇਂ ਪਿੱਛੋਂ ਗੁਰੂ ਜੀ ਦੀ ਮਾਨਤਾ, ਵਡਿਆਈ ਅਤੇ ਅਰਦਾਸ-ਭੇਟ ਦੁਆਰਾ ਆਉਂਦੀ ਬੇਅੰਤ ਮਾਇਆ ਨੂੰ ਵੇਖ ਕੇ ਬਾਬਾ ਸੂਰਜ ਮੱਲ ਅਤੇ ਹੋਰ ਸ਼ਰੀਕ ਗੁਰੂ ਜੀ ਤੇ ਉਨ੍ਹਾਂ ਦੇ ਪਰਿਵਾਰ ਨਾਲ ਈਰਖਾ ਕਰਨ ਲੱਗੇ, ਜਿਸ ਲਈ ਗੁਰੂ ਜੀ ਨੇ ਕੀਰਤਪੁਰ ਛੱਡ ਕੇ ਮਾਖੋਵਾਲ ਜਾਣਾ ਯੋਗ ਸਮਝਿਆ।
26. ਧੀਰ ਮੱਲ ਨੇ ਬਾਅਦ ਵਿਚ ਇਹ ਬੀੜ ਦਰਿਆ ਦੇ ਕੰਢਿਉਂ ਕਢਵਾ ਲਈ ਅਤੇ ਮੰਨਿਆ ਜਾਂਦਾ ਹੈ ਕਿ ਕਰਤਾਪੁਰ ਦੇ ਸੋਢੀਆਂ ਪਾਸ ਅੱਜ ਕੱਲ੍ਹ ਉਹੀ ਪੁਰਾਤਨ ਬੀੜ ਹੈ।
27. ਡਾ. ਤ੍ਰਿਲੋਚਨ ਸਿੰਘ (ਵੇਖੋ : ਗੁਰੂ ਤੇਗ਼ ਬਹਾਦਰ – ਪੰਜਾਬੀ ਪੁਸਤਕ, ਪੰਨਾ 59) ਅਨੁਸਾਰ ਆਨੰਦਪੁਰ ਸਾਹਿਬ ਵਾਲੀ ਜ਼ਮੀਨ ਗੁਰੂ ਜੀ ਨੇ ਬਿਲਾਸਪੁਰ ਦੀ ਰਾਣੀ ਪਾਸੋਂ ਖਰੀਦੀ ਸੀ ਅਤੇ ਇਸ ਤਿੰਨ ਪਿੰਡਾਂ (ਮਾਖੋਵਾਲ, ਮਥੌੜ ਅਤੇ ਲੋਧੀਪੁਰ) ਦੀ ਜ਼ਮੀਨ ਸ਼ਾਮਿਲ ਹੈ।

ਮਾਖੋਵਾਲ ਬਾਰੇ ਗੁਰਪ੍ਰਤਾਪ ਸੂਰਜ ਗ੍ਰੰਥ ਅਤੇ ਕਈ ਹੋਰ ਪੁਰਾਤਨ ਲਿਖਤਾਂ ਵਿੱਚ ਜ਼ਿਕਰ ਆਉਂਦਾ ਹੈ ਕਿ ਉਸ ਧਰਤੀ ਉਤੇ ਮਾਖੋ ਨਾਮੀ ਦੈਂਤ ਦਾ ਰਾਜ ਸੀ ਅਤੇ ਭੂਤਾਂ ਪ੍ਰੇਤੋਂ ਡਰਦਾ ਕੋਈ ਉਸ ਥੇਹ ਵਲ ਜਾਂਦਾ ਤਕ ਨਹੀਂ ਸੀ। ਸੋ ਗੁਰੂ ਜੀ ਨੇ ਅਜਿਹੀ ਥਾਂ ਵਸਾ ਕੇ ਭੂਤਾਂ-ਪ੍ਰੇਤਾਂ ਦੇ ਭਰਮ ਅਤੇ ਡਰ ਨੂੰ ਸਦਾ ਲਈ ਦੂਰ ਕਰ ਦਿੱਤਾ ਹੈ।

28. ਤਵਾਰੀਖ਼ ਗੁਰੂ ਖ਼ਾਲਸਾ (ਪੰਨਾ 654)
29. ਗੁਰਪ੍ਰਤਾਪ ਸੂਰਜ ਗ੍ਰੰਥ (ਰਾਸਿ 11 ਅੰਸੂ 22)
30. ਗੁਰਪ੍ਰਤਾਪ ਸੂਰਜ ਗ੍ਰੰਥ "ਮਾਲਵਾ ਦੇਸ਼ ਰਟਨ ਦੀ ਸਾਖੀ" ਅਤੇ "ਤਵਾਰੀਖ ਗੁਰੂ ਖ਼ਾਲਸਾ" ਵਿਚ ਮਾਲਵਾ ਦੇਸ਼ ਦੇ ਨਗਰਾਂ ਦੀ ਯਾਤਰਾ (ਕੈਂਥਲ ਸਮੇਤ) ਬੰਗਾਲ, ਆਸਾਮ, ਆਦਿਕ ਦੀ ਯਾਤਰਾ ਤੋਂ ਪਹਿਲਾਂ ਮੰਨੀ ਗਈ ਹੈ। ਪਰ ਕਿਉਂਕਿ ਮਾਲਵੇ ਦੇ ਕਈ ਦਰਜਨ ਨਗਰਾਂ ਦਾ ਦੌਰਾ ਕਰਦਿਆਂ ਗੁਰੂ ਜੀ ਕਿਤੇ 7 ਦਿਨ, ਕਿਤੇ 9 ਦਿਨ ਅਤੇ ਕਿਤੇ ਚਾਰ ਮਹੀਨੇ (ਚੁਮਾਸਾ) ਵੀ ਰਹੇ, ਸੋ ਕੈਂਥਲ, ਥਾਨੇਸਰ, ਖਨੌਰ, ਬਹਿਰ ਜੱਖ, ਬਾਰਨੇ, ਕਰਨਖੇੜੇ ਆਦਿਕ ਨਗਰਾਂ ਤੋਂ ਬਿਨਾਂ ਬਾਕੀ ਨਗਰਾਂ ਦਾ ਦੌਰਾ ਪੂਰਬ ਦੀ ਯਾਤਰਾ ਤੋਂ ਪਿੱਛੋਂ ਹੋਇਆ।
31. ਮਾਲਵਾ ਦੇਸ਼ ਰਟਨ ਦੀ ਸਾਖੀ (ਸਾਖੀ ਪੋਥੀ) . . . . . ਸਾਖੀ ਨੰ: 36
32. ਸਾਖੀ ਪੋਥੀ, ਸਾਖੀ ਨੰ: 35
33. ਗੁਰਪ੍ਰਤਾਪ ਸੂਰਜ ਗ੍ਰੰਥ ਰਾਸਿ 11, ਅੰਸੂ 44
34. ਸਾਖੀ ਪੋਥੀ, ਸਾਖੀ ਨੰ: 38
35. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 11, ਅੰਸੂ 45
36. ਸ਼ਬਦਾਰਥ (ਪੋਥੀ ਚੌਥੀ), ਪੰਨੇ 1116-1117
37. ਬਦਰ ਸ਼ਬਦ ਦਾ ਨਿਕਾਸ ਅਰਬੀ-ਭਾਸ਼ਾ ਦੇ ਸ਼ਬਦ "ਬਦਰਹ" ਤੋਂ ਹੈ, ਜਿਸਦਾ ਅਰਥ ਹੈ ਮੋਹਰਾਂ ਪਾਉਣ ਵਾਲੀ ਥੈਲੀ (ਮਹਾਨ ਕੋਸ਼, ਪੰਨਾ ਨੰ: 626)
38. ਬਚਿੱਤਰ ਨਾਟਕ (ਸੱਤਵਾਂ ਅਧਿਆਇ)
39. ਜਿੱਥੇ ਗੁਰਪ੍ਰਤਾਪ ਸੂਰਜ ਗ੍ਰੰਥ ਦਾ ਕਰਤਾ ਗੁਰੂ ਜੀ ਦਾ ਡੇਰਾ ਪ੍ਰਯਾਗ ਜਾਂ ਤ੍ਰਿਬੇਣੀ ਵਿਚ ਛੇ ਮਹੀਨੇ ਮੰਨਦਾ ਹੈ, ਉਥੇ ਤਵਾਰੀਖ ਗੁਰੂ ਖ਼ਾਲਸਾ ਦਾ ਲੇਖਕ ਗੁਰੂ ਜੀ ਦਾ ਡੇਰਾ ਕੇਵਲ 15 ਦਿਨ ਆਖਦਾ ਹੈ। ਪਰ ਦੋ ਕੁ ਮਹੀਨੇ ਦਾ ਠਹਿਰਾਉ ਵਧੇਰੇ ਠੀਕ ਜਾਪਦਾ ਹੈ।
40. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 11, ਅੰਸੂ 54(ਅੰਕ 10)
41. ਪੁਨਾ ................(ਅੰਕ 16)
42. ਪੁਨਾ..................(ਅੰਕ 21)
43. ਤਵਾਰੀਖ ਗੁਰੂ ਖਾਲਸਾ (ਦੂਜੀ ਐਡੀਸ਼ਨ), ਪੰਨਾ 675
44. ਪੁਨਾ ................(ਅੰਕ 674)
45. ਗੁਰੁਪ੍ਰਤਾਪ ਸੂਰਜ ਗ੍ਰੰਥ, ਰਾਸਿ 11, ਅੰਸੂ 55
46. ਤਵਾਰੀਖ ਗੁਰੂ ਖ਼ਾਲਸਾ, ਪੰਨਾ 677
47. ਡਾ. ਤ੍ਰਿਲੋਚਨ ਸਿੰਘ (ਵੇਖੋ ਗੁਰੂ ਤੇਗ਼ ਬਹਾਦਰ (ਅੰਗ੍ਰੇਜ਼ੀ ਪੁਸਤਕ, ਪੰਨਾ 206) ਅਨੁਸਾਰ ਪਟਨੇ ਦੇ ਰਾਹ ਵਿਚ ਗੁਰੂ ਜੀ ਦੇ ਨਾਲੰਦਾ ਅਤੇ ਰਾਜਗ੍ਰਹਿ ਠਹਿਰਣ ਦੀਆਂ ਵੀ ਗਵਾਹੀਆਂ ਮਿਲਦੀਆਂ ਹਨ।
48. ਗੁਰੂ ਜੀ ਦੇ ਸੰਬੰਧਿਤ ਪੱਤਰ ਦੀ ਛਪੀ ਹੋਈ ਫੋਟੋ ਲਈ ਵੇਖੋ : ਡਾ. ਤ੍ਰਿਲੋਚਨ ਸਿੰਘ ਦੀ ਉਪਰੋਕਤ ਪੁਸਤਕ (ਗੁਰੂ ਤੇਗ਼ ਬਹਾਦਰ), ਪੰਨਾ 220 ਅਤੇ 221 ਜਾਂ ਵੇਖੋ : ਸ਼ਮਸ਼ੇਰ ਸਿੰਘ ਅਸ਼ੋਕ ਦੀ ਸੰਪਾਦਿਤ ਪੁਸਤਕ ਨੀਸ਼ਾਦ ਦੇ ਹੁਕਮਨਾਮੇ (ਪ੍ਰਕਾਸ਼ਕ : ਸਿੱਖ ਇਤਿਹਾਸ ਰੀਸਰਚ ਬੋਰਡ ਅੰਮ੍ਰਿਤਸਰ), ਹੁਕਮਨਾਮਾ ਨੰ: 31, ਪਾਤਿਸ਼ਾਹੀ ਨੌਵੀ।
49. ਤਵਾਰੀਖ ਗੁਰੂ ਖ਼ਾਲਸਾ, ਪੰਨਾ 680
50. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 12, ਅੰਸੂ 4

51. ....................ਰਾਸਿ 12, ਅੰਸੂ 5
52. ਵਿਸਥਾਰ ਲਈ ਵੇਖੋ : ਡਾ. ਤ੍ਰਿਲੋਚਨ ਸਿੰਘ ਦੀ ਪੁਸਤਕ "ਗੁਰੂ ਤੇਗ਼ ਬਹਾਦਰ" (ਅੰਗ੍ਰੇਜ਼ੀ ਭਾਸ਼ਾ)
53. ਗੁਰਪ੍ਰਤਾਪ ਸੂਰਜ ਗ੍ਰੰਥ (ਰਾਸਿ 12, ਅੰਸੂ 2) ਅਤੇ ਤਵਾਰੀਖ ਗੁਰੂ ਖ਼ਾਲਸਾ (ਪੰਨੇ 677-678), ਆਦਿਕ ਸਿੱਖ ਇਤਿਹਾਸਿਕ ਗ੍ਰੰਥਾਂ ਵਿਚ ਰਾਜਾ ਰਾਮ ਸਿੰਘ ਦੀ ਥਾਂ ਰਾਜਾ ਬਿਸ਼ਨ ਸਿੰਘ ਦਾ ਜ਼ਿਕਰ ਹੈ, ਜੋ ਇਤਿਹਾਸਿਕ ਭੁੱਲ ਹੈ। ਰਾਜਾ ਬਿਸ਼ਨ ਸਿੰਘ ਰਾਜਾ ਰਾਮ ਸਿੰਘ ਦਾ ਪੁੱਤਰ ਸੀ ਅਤੇ ਅੱਵਲ ਉਸ ਸਮੇਂ ਉਸਦੀ ਉਮਰ ਕੇਵਲ ਚਾਰ ਸਾਲ ਦੀ ਸੀ, ਦੂਜੇ ਉਹ ਔਰੰਗਜ਼ੇਬ ਦੇ ਹੁਕਮ ਅਨੁਸਾਰ ਕਰੜੀ ਨਜ਼ਰਬੰਦੀ ਵਿਚ ਸੀ। ਸਿੱਖ ਇਤਿਹਾਸਕਾਰਾਂ ਦਾ ਇਹ ਆਖਣਾ ਵੀ ਠੀਕ ਨਹੀਂ ਕਿ ਰਾਜਾ ਰਾਮ ਸਿੰਘ ਗੁਰੂ ਜੀ ਨੂੰ ਪਟਨੇ ਮਿਲਿਆ, ਕਿਉਂਕਿ ਗੁਰੂ ਜੀ ਰਾਜਾ ਰਾਮ ਸਿੰਘ ਦੇ ਪਟਨੇ ਪਹੁੰਚਣ ਤੋਂ ਪਹਿਲਾਂ ਹੀ ਢਾਕੇ ਪਹੁੰਚ ਚੁੱਕੇ ਸਨ।
54. ਵਧੇਰੇ ਵਿਸਥਾਰ ਲਈ ਵੇਖੋ : ਟ੍ਰਿਬਿਊਨ (ਅੰਗ੍ਰੇਜ਼ੀ), ਮਿਤੀ 16 ਅਕਤੂਬਰ 1975, ਪੰਨਾ 3
55. ਗੁਰਪ੍ਰਤਾਪ ਸੂਰਜ ਗ੍ਰੰਥ (ਰਾਸਿ 12, ਅੰਸੂ 7)
56. ਤਵਾਰੀਖ ਗੁਰੂ ਖ਼ਾਲਸਾ, ਪੰਨੇ 684-685
57. ਡਾ. ਤ੍ਰਿਲੋਚਨ ਸਿੰਘ (ਗੁਰੂ ਤੇਗ਼ ਬਹਾਦਰ-ਅੰਗ੍ਰੇਜ਼ੀ ਪੁਸਤਕ), ਪੰਨੇ 248 ਅਤੇ 249
58. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 12, ਅੰਸੂ 10
59. ਤਵਾਰੀਖ ਗੁਰੂ ਖ਼ਾਲਸਾ, ਪੰਨਾ 684
60. ਐੱਸ.ਐੱਨ. ਭੱਟਾਚਾਰੀਆ (ਏ ਹਿਸਟਰੀ ਆਫ਼ ਮੁਗ਼ਲ ਨਾਰਥ-ਈਸਟ ਪਾਲਿਸੀ-ਅੰਗ੍ਰੇਜ਼ੀ), 1929 ਐਡ, ਪੰਨਾ 367
61. ਪੁਨਾ .................ਪੰਨਾ 369
62. ਪੁਨਾ ...................ਪੰਨਾ 373
63. ਵੇਖੋ : ਐੱਸ.ਐੱਨ. ਭੱਟਾਚਾਰੀਆ ਦੀ ਪਿੱਛੇ ਕਥਿਤ ਪੁਸਤਕ, ਪੰਨੇ 373-377
64. ਵੇਖੋ : ਡਾ. ਤ੍ਰਿਲੋਚਨ ਸਿੰਘ ਦੀ ਪੁਸਤਕ (ਗੁਰੂ ਤੇਗ਼ ਬਹਾਦਰ-ਅੰਗ੍ਰੇਜ਼ੀ, ਪੰਨਾ 247) ਅਤੇ ਗੁਰੂ ਤੇਗ਼ ਬਹਾਦਰ-ਪੰਜਾਬੀ ਪੁਸਤਕ, ਪੰਨਾ 82
65. ਡਾ. ਐਸ.ਕੇ. ਭੁਈਆਂ: ਰਚਿਤ ਬਾਰਫੁਕਾਨ ਅਤੇ ਉਹਦਾ ਸਮਾਂ
66. ਡਾ. ਬਾਨੀਕਾਤ ਕਾਕਾਤ : ਪੁਰਾਣੀ ਕਾਮਰੂਪਰੇ ਧਰਮ ਧਾਰਾ ਕਾਂਡ 33, (ਤੁਰੰਤ ਹਵਾਲੇ ਲਈ ਵੇਖੋ: ਡਾ. ਤ੍ਰਿਲੋਚਨ ਸਿੰਘ ਦੀ ਪੁਸਤਕ "ਗੁਰੂ ਤੇਗ਼ ਬਹਾਦਰ" (ਅੰਗ੍ਰੇਜ਼ੀ ਭਾਸ਼ਾ), ਪੰਨੇ 253 ਅਤੇ 254
67. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ 12, ਅੰਸੂ 5
68. ਤਵਾਰੀਖ ਗੁਰੂ ਖ਼ਾਲਸਾ, ਪੰਨੇ 686
69. ਪੁਨਾ ..................ਪੰਨੇ 686-687
70. ਡਾ. ਤ੍ਰਿਲੋਚਨ ਸਿੰਘ ਰਚਿਤ ਪੁਸਤਕ "ਗੁਰੂ ਤੇਗ਼ ਬਹਾਦਰ" (ਅੰਗ੍ਰੇਜ਼ੀ), ਪੰਨਾ 258
71. ਡਾ. ਤ੍ਰਿਲੋਚਨ ਸਿੰਘ (ਗੁਰੂ ਤੇਗ਼ ਬਹਾਦਰ—ਅੰਗ੍ਰੇਜ਼ੀ ਪੁਸਤਕ), ਪੰਨੇ 277-278
72. ਤਵਾਰੀਖ ਗੁਰੂ ਖ਼ਾਲਸਾ (ਰਚਿਤ ਗਿਆਨੀ ਗਿਆਨ ਸਿੰਘ), ਪੰਨੇ 658-670
73. ਗੁਰੂ ਖ਼ਾਲਸਾ ਤਵਾਰੀਖ (ਰਚਿਤ ਗਿਆਨੀ ਲਾਲ ਸਿੰਘ ਸੰਗਰੂਰ), ਤੀਜੀ ਐਡੀਸ਼ਨ, ਪੰਨੇ 417-424

74. ਗੁਰ ਸਾਗਰ ਰਤਨ ਪ੍ਰਕਾਸ਼ (ਕ੍ਰਿਤ : ਗੁਰਬਖ਼ਸ਼ ਸਿੰਘ ਸ਼ਹੀਦ), ਪਹਿਲੀ ਐਡੀਸ਼ਨ, 1927, ਪੰਨੇ 195-225
75. ਮਾਲਵਾ ਦੇਸ਼ ਰਟਨ ਦੀ ਸਾਖੀ (ਭਾਈ ਵੀਰ ਸਿੰਘ ਦੁਆਰਾ ਸੰਪਾਦਿਤ), ਸਾਖੀ ਨੰ: 2
76. ਮਾਲਵਾ ਦੇਸ਼ ਰਟਨ ਦੀ ਸਾਖੀ (ਸਾਖੀ ਨੰ: 4)
77. ਪੁਨਾ .....................(ਸਾਖੀ ਨੰ: 5)
78. ਪੁਨਾ......................(ਸਾਖੀ ਨੰ: 7)
79. ਪੁਨਾ......................(ਸਾਖੀ ਨੰ: 13)
80. ਪੁਨਾ......................(ਸਾਖੀ ਨੰ: 14)
81. ਤਵਾਰੀਖ ਗੁਰੂ ਖ਼ਾਲਸਾ, ਪੰਨਾ 663
82. ਪੁਨਾ........................(ਪੰਨਾ 663)
83. ਸਾਖੀ ਪੋਥੀ.................(ਸਾਖੀ ਨੰ: 21)
84. ਪੁਨਾ..........................(ਸਾਖੀ ਨੰ: 16)
85. ਪੁਨਾ.........................(ਸਾਖੀ ਨੰ: 17 ਤੋਂ 20)
86. ਸਾਖੀ ਪੋਥੀ..................(ਸਾਖੀ ਨੰ: 21)
87. ਪੁਨਾ.........................(ਸਾਖੀ ਨੰ: 22)
88. ਪੁਨਾ..........................(ਸਾਖੀ ਨੰ: 23)
89. ਸਾਖੀ ਪੋਥੀ...................(ਸਾਖੀ ਨੰ: 26)
90. ਸਾਖੀ ਪੋਥੀ.....................(ਸਾਖੀ ਨੰ:
91. ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ, ਅੰਸੂ
92. ਮਾਲਵਾ ਦੇਸ਼ ਰਟਨ ਦੀ ਸਾਥੀ (ਸਾਖੀ ਨੰ: 6)
93. ਪੁਨਾ..........................(ਸਾਖੀ ਨੰ: 14)
94. ਪ੍ਰਸਿੱਧ ਕਸ਼ਮੀਰੀ ਇਤਿਹਾਸਕਾਰ ਪੀ.ਐਨ.ਕੌਲ (ਵੇਖੋ : ਕਸ਼ਮੀਰ ਦਾ ਇਤਿਹਾਸ ਪੰਨਾ 544) ਅਨੁਸਾਰ 500 ਦੇ ਕਰੀਬ ਬ੍ਰਾਹਮਣ ਗੁਰੂ ਜੀ ਦੇ ਦਰਬਾਰ ਵਿਚ ਫ਼ਰਿਆਦੀ ਬਣ ਕੇ ਆਏ ਸਨ। ਉਨ੍ਹਾਂ ਦੇ ਮੁਖੀ ਨੂੰ ਅਮਰਨਾਥ (ਕਸ਼ਮੀਰ) ਦੀ ਗੁਫ਼ਾ ਵਿਚ ਰੁਦਰ ਦੇਵਤਾ ਨੇ ਦਰਸ਼ਨ ਦੇ ਕੇ ਭਿਆਨਕ ਸੰਕਟ ਦੀ ਨਵਿਰਤੀ ਲਈ ਗੁਰੂ ਤੇਗ਼ ਬਹਾਦਰ ਦੀ ਸ਼ਰਨ ਵਿਚ ਹਾਜ਼ਰ ਹੋਣ ਲਈ ਆਖਿਆ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਬ੍ਰਾਹਮਣਾਂ ਦੇ ਉਸ ਪ੍ਰਤਿਨਿਧ-ਮੰਡਲ ਵਿਚ ਕਸ਼ਮੀਰ ਤੋਂ ਛੁੱਟ ਬਨਾਰਸ, ਕੁਰੂਕਸ਼ੇਤਰ ਅਤੇ ਹਰਿਦੁਆਰ ਦੇ ਬ੍ਰਾਹਮਣ ਵੀ ਸ਼ਾਮਿਲ ਸਨ।
95. ਸਰ ਜਾਦੂ ਨਾਥ ਸਰਕਾਰ : ਏ ਸ਼ਾਰਟ ਹਿਸਟਰੀ ਆਫ਼ ਔਰੰਗਜ਼ੇਬ (ਦੂਜੀ ਐਡੀਸ਼ਨ), ਪੰਨੇ 147-148
96. ਮੁੰਤਖ਼ਬ-ਓਲ-ਲੁਬਾਬ (ਕ੍ਰਿਤ ਖ਼ਾਫ਼ੀ ਖਾਨ), ਪੰਨਾ 651- (ਤੁਰੰਤ ਹਵਾਲੇ ਲਈ ਵੇਖੋ: ਦੀ ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ ਓਨ ਹਿਸਟਰੋਰੀਅਨਜ਼ (ਸੰਪਾਦਕ: ਇਲੀਅਟ-ਡਾਊਸਨ) ਜਿਲਦ ਸੱਤਵੀਂ, ਪੰਨਾ : 413
97. ਇਲੀਅਟ-ਡਾਊਸਨ ਦੇ ਉਪਰ ਕਥਿਤ ਇਤਿਹਾਸ (ਜਿਲਦ ਅੱਠਵੀਂ, ਪੰਨੇ 194-198) ਵਿਚ ਸੀਅਰੁਲ ਮੁਤਾਖ਼ਰੀਨ ਪੁਸਤਕ ਬਾਰੇ ਕੁਝ ਅੰਗ੍ਰੇਜ਼ ਇਤਿਹਾਸਕਾਰਾਂ ਦੀ ਆਲੋਚਨਾ ਅਨੁਸਾਰ ਇਹ ਪੁਸਤਕ ਸੁਣੀਆਂ ਸੁਣਾਈਆਂ ਗੱਲਾਂ ਉਤੇ ਆਧਾਰਿਤ ਹੈ ਅਤੇ ਇਸਦੇ ਲੇਖਕ

ਗ਼ੁਲਾਮ ਹੁਸੈਨ ਖਾਂ ਨੇ ਇਸ ਨੂੰ ਤਿਆਰ ਕਰਨ ਲਈ ਇਕ ਤਰ੍ਹਾਂ ਸਾਹਿਤਕ ਚੋਰੀ ਵੀ ਕੀਤੀ ਹੈ, ਕਿਉਂਕਿ ਇਤਿਹਾਸਿਕ ਤੱਥਾਂ ਬਾਰੇ ਉਸ ਨੇ ਜਿਸ ਖਰੜੇ ਤੋਂ ਨਕਲਾਂ ਕੀਤੀਆਂ ਹਨ, ਉਸ ਦੇ ਲੇਖਕ ਦਾ ਉਹਨੇ ਨਾਮ ਤਕ ਨਹੀਂ ਦੱਸਿਆ। ਸੋ ਇਕ ਤਾਂ ਸੀਅਰੁਲ ਮੁਤਾਖ਼ਰੀਨ ਦਾ ਕਰਤਾ ਇਤਿਹਾਸਿਕ ਤੱਥਾਂ ਨੂੰ ਬਿਆਨ ਕਰਨ ਸਮੇਂ ਕੱਟੜ-ਪੰਥੀ ਅਤੇ ਸਿੱਖ-ਧਰਮ ਵਿਰੋਧੀ ਭਾਵਾਂ ਤੋਂ ਨਹੀਂ ਬਚ ਸਕਿਆ, ਦੂਜੇ ਉਸ ਦੀ ਪੁਸਤਕ ਸੁਣੀਆਂ ਸੁਣਾਈਆਂ ਗੱਲਾਂ ਉਤੇ ਆਧਾਰਿਤ ਹੋਣ ਕਰਕੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਦੇ ਕਾਰਨਾਂ ਬਾਰੇ ਕੋਈ ਅਰਥ ਨਹੀਂ ਰੱਖਦੀ।

98. ਮੁਹੰਮਦ ਲਤੀਫ਼ (ਵੇਖੋ: ਹਿਸਟਰੀ ਆਫ਼ ਦੀ ਪੰਜਾਬ-ਅੰਗ੍ਰੇਜ਼ੀ,1964 ਐਡੀਸ਼ਨ, ਪੰਨਾ 260) ਤਾਂ ਗੁਰੂ ਹਰਿਕ੍ਰਿਸ਼ਨ ਦੇ ਦਿੱਲੀ ਬੁਲਾਏ ਜਾਣ ਦਾ ਪ੍ਰਸੰਗ ਵੀ ਗੁਰੂ ਤੇਗ਼ ਬਹਾਦਰ ਦਾ ਪ੍ਰਸੰਗ ਕਰਕੇ ਹੀ ਬਿਆਨ ਕਰਦਾ ਹੈ, ਸੋ ਉਸ ਦੀ ਸਿੱਖ ਗੁਰੂਆਂ ਬਾਰੇ ਜਾਣਕਾਰੀ ਭਰੋਸੇਯੋਗ ਨਹੀਂ, ਵਿਸ਼ੇਸ਼ ਕਰਕੇ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਦੇ ਕਾਰਨਾਂ ਦੀ ਖੋਜ ਕਰਨ ਵਿਚ ਉਹ ਸੀਅਰੁਲ ਮੁਤਾਖ਼ਰੀਨ ਦੀ ਨਕਲ ਹੀ ਕਰ ਗਿਆ ਪ੍ਰਤੀਤ ਹੁੰਦਾ ਹੈ।

99. ਟਾਮਸ ਵਿਲਿਅਮ ਬੇਲੈ ਦੇ ਪ੍ਰਸਿੱਧ ਭਾਰਤੀਆਂ ਬਾਰੇ ਕੋਸ਼ (ਐਨ.ਓਰੀਐਂਟਲ ਬਾਇਓਗ੍ਰਾਫੀਕਲ ਡਿਕਸ਼ਨਰੀ, 1972 ਐਡੀਸ਼ਨ, ਪੰਨਾ 148) ਵਿਚ ਹਾਫ਼ਿਜ਼ ਆਦਮ ਨੂੰ ਸ਼ੇਖ਼ ਅਹਿਮਦ ਸਰਹੰਦੀ ਦਾ ਚੇਲਾ ਦੱਸਿਆ ਗਿਆ ਹੈ। ਸ਼ੇਖ ਅਹਿਮਦ ਸਰਹੰਦੀ ਸਮੇਂ ਜਹਾਂਗੀਰ ਨੂੰ ਚੱਕ ਦੇਣ ਵਿਚ ਉਹ ਵੀ ਸ਼ਾਮਿਲ ਸੀ, ਕਿਉਂਕਿ ਉਹ ਕੱਟੜ-ਪੰਥੀ ਹੋਣ ਕਰਕੇ ਸਿੱਖ-ਧਰਮ ਦੇ ਪ੍ਰਚਾਰ ਅਤੇ ਵਿਸਥਾਰ ਦਾ ਵਿਰੋਧੀ ਸੀ। ਇਸ ਲਈ ਅਹਿਮਦ ਸਰਹੰਦੀ ਦੇ ਚੇਲੇ ਨੂੰ (ਗੁਰੂ ਅਰਜਨ ਦੇਵ ਦੇ ਪੋਤਰੇ) ਗੁਰੂ ਤੇਗ਼ ਬਹਾਦਰ ਦਾ ਸਮਾਜ-ਵਿਰੋਧੀ ਕੰਮਾਂ ਵਿਚ ਜੋਟੀਦਾਰ ਆਖਣਾ ਅੱਗ ਅਤੇ ਪਾਣੀ ਨੂੰ ਇਕ ਥਾਂ ਇਕੱਠਿਆਂ ਕਰਨ ਵਾਲੀ ਗੱਲ ਹੈ। ਸੋ ਇਹ ਕਿਸੇ ਕੱਟੜ-ਪੰਥੀ ਮੁਸਲਮਾਨ ਦੀ ਪੱਖ-ਪਾਤੀ ਰੁਚੀ ਦੀ ਉਪਜ ਹੈ, ਜਿਸ ਵਿਚ ਰਤੀ ਭਰ ਵੀ ਸੱਚ ਨਹੀਂ ਅਤੇ ਸਰਾਸਰ ਝੂਠੀ ਤੋਹਮਤ ਹੈ।

100. ਵੇਖੋ : ਹਿਸਟਰੀ ਆਫ਼ ਇੰਡੀਆ (ਸੰਪਾਦਕ: ਇਲੀਅਟ-ਡਾਊਸਨ), ਜਿਲਦ ਅੱਠਵੀਂ, ਪੰਨੇ 194-98

101. ਦਸਮ ਗ੍ਰੰਥ (ਬਚਿੱਤਰ ਨਾਟਕ)

ਡਾ. ਗੰਡਾ ਸਿੰਘ ਨੇ ਹਾਫ਼ਿਜ਼ ਆਦਮ ਬਾਰੇ (ਵੇਖੋ: ਟ੍ਰਿਬਿਊਨ-ਮਿਤੀ 22 ਅਕਤੂਬਰ ਪੰਨਾ 4) ਸਪਸ਼ਟੀਕਰਨ ਕਰਦਿਆਂ ਦੱਸਿਆ ਹੈ ਕਿ ਹਾਫਿਜ਼ ਆਦਮ ਨੂੰ ਔਰੰਗਜ਼ੇਬ ਬਜਾਏ ਸ਼ਾਹ ਜਹਾਨ ਨੇ ਦੇਸ਼ ਨਿਕਾਲਾ ਦਿੱਤਾ ਸੀ ਅਤੇ ਉਹ (ਅਰਬ-ਦੇਸ਼) ਵਿਚ ਜਲਾਵਤਨੀ ਦੇ ਦੌਰਾਨ ਸੰਮਤ 1643 ਈਸਵੀ ਅਰਥਾਤ ਤੇਗ਼ ਬਹਾਦਰ ਦੀ ਸ਼ਹੀਦੀ ਤੋਂ 32 ਵਰ੍ਹੇ ਪਹਿਲਾਂ ਮਰ ਚੁੱਕਾ ਸੀ। ਵਿਦਵਾਨ ਲੇਖਕ ਇਸ ਕਥਨ ਦੀ ਪੁਸ਼ਟੀ ਵਿਚ ਮਿਰਜ਼ਾ ਮੁਹੰਮਦ ਅਖ਼ਤਰ ਦੀ ਪੁਸਤਕ (ਮੁਸਲਿਮ ਈਵਲਿਸਟ ਮੂਵਮੈਂਟਸ ਇਨ ਨਾਰਦਰਨ ਇੰਡੀਆ, ਪੰਨਾ 388) ਦਾ ਵੀ ਹਵਾਲਾ ਦਿੱਤਾ ਹੈ ਅਤੇ ਨਾਲ ਹੀ ਇਹ ਪਰਪੱਕ ਕੀਤਾ ਹੈ ਕਿ ਔਰੰਗਜ਼ੇਬ ਦੇ ਸਮਕਾਲੀ ਇਤਿਹਾਸਿਕ ਰਿਕਾਰਡਾਂ ਵਿਚ ਵੀ ਹਾਫ਼ਿਜ਼ ਆਦਮ ਦਾ ਕਿਤੇ ਜ਼ਿਕਰ ਨਹੀਂ ਮਿਲਦਾ।

102. ਤਵਾਰੀਖ ਗੁਰੂ ਖ਼ਾਲਸਾ (ਪੰਨਾ 701) ਅਨੁਸਾਰ ਔਰੰਗਜ਼ੇਬ ਦੇ ਭੇਜੇ ਹੋਏ ਅਹਿਦੀਏ ਗੁਰੂ ਜੀ ਨੂੰ ਆਨੰਦਪੁਰ ਹੀ ਮਿਲੇ ਸਨ ਅਤੇ ਗੁਰੂ ਜੀ ਪਾਸੋਂ ਇਹ ਸੁਣ ਕੇ ਪਈ ਅਸੀਂ ਆਪਣੇ ਆਪ ਬਾਦਸ਼ਾਹ ਪਾਸ ਪਹੁੰਚ ਰਹੇ ਹਾਂ ਕਿ ਗੁਰੂ ਜੀ ਚੁਪ-ਚਾਪ ਚਲੇ ਗਏ। ਪਰ ਕਈ ਇਤਿਹਾਸਕਾਰਾਂ ਦਾ ਇਹ ਵਿਚਾਰ ਹੈ ਕਿ ਗੁਰੂ ਜੀ ਅਹਿਦੀਆਂ ਦੇ ਆਨੰਦਪੁਰ ਪਹੁੰਚਣ ਤੋਂ ਪਹਿਲਾਂ ਹੀ ਦਿੱਲੀ

ਜਾਂ ਆਗਰੇ ਵੱਲ ਚਾਲੇ ਪਾ ਚੁੱਕੇ ਸਨ। ਗੁਰੂ ਜੀ ਕੋਈ ਮੁਜ਼ਰਮ ਜਾਂ ਅਖ਼ਲਾਕੀ ਕੈਦੀ ਥੋੜ੍ਹਾ ਸਨ ਕਿ ਉਹ ਹਕੂਮਤ ਦੇ ਅਹਿਦੀਆਂ ਨਾਲ ਬਾਦਸ਼ਾਹ ਦੇ ਪਾਸ ਹਾਜ਼ਰ ਹੁੰਦੇ। ਉਹ ਤਾਂ ਹਿੰਦੂਆਂ ਅਤੇ ਬਾਦਸ਼ਾਹ ਦੇ ਵਿਚਕਾਰ ਇਕ ਸੁਲਹੁ-ਕੁਲ ਪੈਗੰਬਰ ਜਾਂ ਅਮਨ ਦੇ ਦੇਵਤਾ ਦੇ ਰੂਪ ਵਿਚ ਆਪਣੀ ਮਰਜ਼ੀ ਨਾਲ ਜਾ ਰਹੇ ਸਨ। ਦੂਜੇ ਸ਼ਬਦਾਂ ਵਿਚ ਮਕਤੂਲ ਆਪ ਕਾਤਿਲ ਦੇ ਘਰ ਜਾ ਰਿਹਾ ਸੀ।

103. ਤਵਾਰੀਖ (ਪੰਨਾ 703) ਅਨੁਸਾਰ ਗੁਰੂ ਜੀ ਸੈਫ਼ਾਬਾਦ ਦੋ ਮਹੀਨੇ ਰਹੇ, ਪਰ ਡਾ. ਤ੍ਰਿਲੋਚਨ ਸਿੰਘ ਨੇ ਗੁਰੂ ਤੇਗ਼ ਬਹਾਦਰ (ਅੰਗ੍ਰੇਜ਼ੀ), ਪੰਨਾ 307 ਦਾ ਵਿਚਾਰ ਹੈ ਕਿ ਗੁਰੂ ਜੀ ਉਥੇ ਚਾਰ ਮਹੀਨਿਆਂ ਦੇ ਕਰੀਬ ਰਹੇ।
104. ਇਸੇ ਤਰ੍ਹਾਂ ਤਵਾਰੀਖ (ਪੰਨਾ 706) ਅਨੁਸਾਰ ਸਮਾਣੇ ਗੁਰੂ ਜੀ ਤਿੰਨ ਚਾਰ ਦਿਨ ਰਹੇ, ਪਰ ਡਾ. ਤ੍ਰਿਲੋਚਨ ਸਿੰਘ ਅਨੁਸਾਰ ਕੇਵਲ ਇਕ ਰਾਤ।
105. ਗੁਰਪ੍ਰਤਾਪ ਸੂਰਜ ਗ੍ਰੰਥ ਰਾਸਿ 12, ਅੰਸੂ 34
106. ਤਵਾਰੀਖ ਗੁਰੂ ਖ਼ਾਲਸਾ, ਪੰਨਾ 711
107. ਮੁਹੰਮਦ ਲਤੀਫ਼ ਹਿਸਟਰੀ ਆਫ਼ ਪੰਜਾਬ, ਪੰਨਾ 260
108. ਮਹਿਮਾ ਪ੍ਰਕਾਸ਼ (ਕਵੀ ਸਰੂਪ ਦਾਸ ਭੱਲਾ), 1971 (ਭਾਸ਼ਾ ਵਿਭਾਗ) ਐਡੀਸ਼ਨ, ਪੰਨਾ 742
109. ਤਵਾਰੀਖ ਗੁਰੂ ਖ਼ਾਲਸਾ, ਪੰਨਾ 717
110. ਮੁਹੰਮਦ ਲਤੀਫ਼ (ਹਿਸਟਰੀ ਆਫ਼ ਦੀ ਪੰਜਾਬ-ਅੰਗ੍ਰੇਜ਼ੀ), 1964 ਐਡੀਸ਼ਨ, ਪੰਨਾ 260
111. ਜੇ.ਡੀ. ਕਨਿੰਘਮ (ਹਿਸਟਰੀ ਆਫ਼ ਦੀ ਸਿਖਸ), 1955 ਐਡੀਸ਼ਨ, ਪੰਨਾ 38
112. ਗੋਕਲ ਚੰਦ ਨਾਰੰਗ (ਟ੍ਰਾਂਸਫਾਰਮੇਸ਼ਨ ਆਫ਼ ਸਿਖੀਜ਼ਮ), 1956 ਐਡੀਸ਼ਨ, ਪੰਨਾ 26
113. ਜੈਰਾਮ ਮਿਸ਼ਰ (ਸ੍ਰੀ ਗੁਰੂ ਗ੍ਰੰਥ ਦਰਸ਼ਨ-ਹਿੰਦੀ), 1960 ਐਡੀਸ਼ਨ, ਪੰਨਾ 50-52
114. ਵੇਖੋ: ਕਾਫ਼ੀਆਂ ਬੁਲ੍ਹੇ ਸ਼ਾਹ
115. ਤਵਾਰੀਖ ਗੁਰੂ ਖ਼ਾਲਸਾ (ਪੰਨਾ 732) ਅਨੁਸਾਰ ਇਹੋ ਅਬਦੋਲਾ ਗੁਰੂ ਜੀ ਦੀ ਸ਼ਹੀਦੀ ਤੋਂ ਪਿੱਛੋਂ ਮੁਗ਼ਲਾਂ ਦੀ ਨੌਕਰੀ ਛੱਡ ਕੇ ਆਨੰਦਪੁਰ ਆ ਗਿਆ ਅਤੇ ਸਾਰੀ ਉਮਰ ਗੁਰੂ ਗੋਬਿੰਦ ਸਿੰਘ ਦੀ ਸੇਵਾ ਵਿਚ ਰਿਹਾ।
116. ਭਾਈ ਜੈਤਾ ਰੰਘੜ-ਜਾਤੀ ਨਾਲ ਸੰਬੰਧਿਤ ਸੀ ਅਤੇ ਕਈ ਸਿੱਖ ਇਤਿਹਾਸਕਾਰਾਂ ਅਨੁਸਾਰ ਸ਼ਹਿਰ ਦੀ ਕੋਤਵਾਲੀ ਵਿਚ ਕਮਰਿਆਂ ਦੀ ਸਫ਼ਾਈ ਆਦਿਕ ਦਾ ਕੰਮ ਕਰਦਾ ਸੀ। ਕਈਆਂ ਦਾ ਖ਼ਿਆਲ ਹੈ ਕਿ ਉਹ ਪੁਰਾਣਾ ਗੁਰੂ-ਭਗਤ ਸੀ ਅਤੇ ਭੇਸ ਬਦਲ ਕੇ ਕਿਸੇ ਗਿਣੀ ਮਿਥੀ ਵਿਉਂਤ ਅਨੁਸਾਰ ਗੁਰੂ ਜੀ ਦੀ ਸੇਵਾ-ਸੰਭਾਲ ਲਈ ਇਸ ਕੰਮ ਉੱਤੇ ਲੱਗਾ ਸੀ। (ਵੇਖੋ: ਡਾ. ਹਰੀ ਰਾਮ ਗੁਪਤਾ ਦੀ ਪੁਸਤਕ ਹਿਸਟਰੀ ਆਫ਼ ਸਿੱਖ ਗੁਰੂਜ਼ ਦਾ ਪੰਨਾ 142)
117. ਭਾਈ ਨਿਗਾਹੀਆ ਲੱਖੀ ਸ਼ਾਹ ਦਾ ਪੁੱਤਰ ਸੀ, ਜੋ ਸਿੱਖ-ਧਰਮ ਦਾ ਅਨਿੰਨ ਸ਼ਰਧਾਲੂ ਸੀ।
118. ਰਕਾਬ-ਗੰਜ(ਦਿੱਲੀ) ਗੁਰਦੁਆਰੇ ਵਾਲੀ ਥਾਂ ਉਤੇ ਹੀ ਲੱਖੀ ਸ਼ਾਹ ਦਾ ਮਕਾਨ ਸੀ, ਜਿਸ ਥਾਂ ਗੁਰੂ ਜੀ ਦੇ ਪਵਿੱਤਰ ਸਰੀਰ ਦਾ ਸਸਕਾਰ ਕੀਤਾ ਗਿਆ ਸੀ, ਉਸ ਦੀ ਖੋਜ ਦੀ ਕਥਾ ਵੀ ਬਹੁਤ ਵਚਿੱਤਰ ਹੈ। ਕਹਿੰਦੇ ਹਨ, ਲੱਖੀ ਸ਼ਾਹ ਨੇ ਨਿਸ਼ਾਨੀ ਵਜੋਂ ਜ਼ਮੀਨ ਹੇਠਾਂ ਇਕ ਗਾਗਰ ਦੱਬੀ ਸੀ, ਜਿਸ ਨੂੰ ਬਾਹਰ ਖੋਜ ਕੱਢਣ ਨਾਲ ਅਸਲ ਥਾਂ ਪਰਪੱਕ ਕੀਤੀ ਗਈ ਸੀ। ਗੁਰਦੁਆਰੇ ਵਿਚ ਉਸ ਥਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਪ੍ਰਬੰਧ ਕੀਤਾ ਗਿਆ ਸੀ।

119. ਆਧੁਨਿਕ ਇਤਿਹਾਸਕਾਰਾਂ ਅਨੁਸਾਰ-
(ਵੇਖੋ: ਡਾ. ਹਰੀ ਰਾਮ ਗੁਪਤਾ ਦੀ ਲਿਖੀ ਹਿਸਟਰੀ ਆਫ਼ ਸਿੱਖ ਗੁਰੂਜ਼ (ਅੰਗ੍ਰੇਜ਼ੀ), ਪੰਨਾ 144, ਲੱਖੀ ਸ਼ਾਹ ਅਤੇ ਉਹਦੇ ਪੁੱਤਰਾਂ ਨੇ ਗੁਰੂ ਜੀ ਦੀਆਂ ਅਸਥੀਆਂ ਇਕ ਗਾਗਰ ਵਿਚ ਬੰਦ ਕਰਕੇ ਨਿਸ਼ਾਨੀ ਵਜੋਂ ਜ਼ਮੀਨ ਵਿਚ ਦਬੀਆਂ ਸਨ, ਜਿਨ੍ਹਾਂ ਨੂੰ ਖੋਜ ਕੇ ਭਾਈ ਬਘੇਲ ਸਿੰਘ ਨੇ 1775 ਈਸਵੀ ਦੇ ਕਰੀਬ ਪਹਿਲੀ ਵਾਰ ਗੁਰਦੁਆਰਾ ਅਸਥਾਪਨ ਕੀਤਾ।
120. ਮਹਿਮਾ ਪ੍ਰਕਾਸ਼ (ਕ੍ਰਿਤ ਕਵੀ ਸਰੂਪ ਦਾਸ ਭੱਲਾ), 1971, ਪਟਿਆਲਾ ਐਡੀਸ਼ਨ, ਪੰਨਾ 748
121. ਵਧੇਰੇ ਵਿਸਥਾਰ ਲਈ ਵੇਖੋ ਇਨ੍ਹਾਂ ਸਤਰਾਂ ਦੇ ਲੇਖਕ ਦਾ ਇਕ ਹੋਰ ਲੇਖ ਇਸੇ ਪੁਸਤਕ ਵਿਚ ਜਿਸ ਦਾ ਸਿਰਲੇਖ ਹੈ, "ਨੌਵੇਂ ਮਹਲੇ ਦੇ ਸਲੋਕ"।
122. ਹੰਸ ਚੋਗ (ਸੰਪਾਦਕ: ਬਾਵਾ ਬੁੱਧ ਸਿੰਘ), ਤੀਜੀ ਐਡੀਸ਼ਨ 1926, ਪੰਨਾ 146
123. ਦਸਮ ਗ੍ਰੰਥ (ਰਚਿਤ ਗੁਰੂ ਗੋਬਿੰਦ ਸਿੰਘ)
124. ਵੇਖੋ: ਗੁਰੂ ਜੀ ਦੇ ਕਾਵਿ-ਪਦਿਆਂ ਬਾਰੇ ਵਿਸ਼ੇਸ਼ ਲੇਖ (ਇਸੇ ਪੁਸਤਕ ਵਿਚ)
125. ਵੇਖੋ: ਗੁਰੂ ਜੀ ਦੀ ਬੋਲੀ ਅਤੇ ਵਾਰਤਕ ਬਾਰੇ ਵਿਸ਼ੇਸ਼ ਲੇਖ (ਇਸੇ ਪੁਸਤਕ ਵਿਚ)

ਦੂਜਾ ਅਧਿਆਇ

# ਮਹਾਨ ਕਵੀ ਦੀ ਮਹਾਨ ਸ਼ਖ਼ਸੀਅਤ ਬਾਰੇ

ਬੇਸ਼ਕ ਟੀ.ਐਸ. ਇਲੀਅਟ[1] ਨੇ ਕਵਿਤਾ ਅਤੇ ਕਵੀ ਦਾ ਸੰਬੰਧ ਦਰਸਾਉਂਦੇ ਹੋਇਆਂ ਇਕ ਥਾਂ ਆਲੋਚਨਾ ਕੀਤੀ ਹੈ ਕਿ ਕਵਿਤਾ ਸ਼ਖ਼ਸੀਅਤ ਦਾ ਪ੍ਰਗਟਾਉ ਨਹੀਂ, ਸਗੋਂ ਇਹ ਸ਼ਖ਼ਸੀਅਤ ਤੋਂ ਲਾਂਭੇ ਹਟਣ (ਜਾਂ ਉੱਚੇ ਉਠਣ) ਦਾ ਜਤਨ ਹੈ, ਪਰ ਜਿਵੇਂ ਹਰਬਰਟ ਰੀਡ[2] ਨੇ ਇਲੀਅਟ ਦੇ ਕਥਨ ਨੂੰ ਸੋਧ ਕੇ ਵਧੇਰੇ ਸਪਸ਼ਟ ਕੀਤਾ ਹੈ, ਸ਼ਖ਼ਸੀਅਤ ਨੂੰ ਲਾਂਭੇ ਉਹੀ ਰੱਖ ਸਕਦਾ ਹੈ ਜਿਸਦੀ ਕੋਈ ਆਪਣੀ ਸ਼ਖ਼ਸੀਅਤ ਹੋਵੇ। ਗੁਰੂ-ਕਵੀ ਤੇਗ਼ ਬਹਾਦਰ ਨੇ 1621 ਈਸਵੀ ਤੋਂ 1675 ਈਸਵੀ ਤਕ ਕੇਵਲ 54 ਵਰ੍ਹੇ ਸਰੀਰਕ ਉਮਰ ਭੋਗੀ, ਪਰ ਆਤਮਿਕ ਰੂਪ ਵਿਚ ਉਨ੍ਹਾਂ ਦੀ ਸ਼ਖ਼ਸੀਅਤ ਦੇਸ਼ ਕਾਲ ਦੀਆਂ ਹੱਦਾਂ ਟੱਪ ਕੇ ਸਾਰੀ ਸ੍ਰਿਸ਼ਟੀ ਉਤੇ ਪਸਰਦੀ ਜਾ ਰਹੀ ਹੈ। ਬੇਸ਼ਕ 1621 ਤੋਂ 1664 ਤਕ ਗੁਰਗੱਦੀ ਉਤੇ ਸਥਾਪਿਤ ਹੋਣ ਤੋਂ ਪਹਿਲੇ 43 ਵਰ੍ਹੇ ਲਗਾਤਾਰ ਉਨ੍ਹਾਂ ਬਾਣੀ ਦੀ ਸ਼ਖ਼ਸੀਅਤ ਵਿਕਾਸ ਕਰਦੀ ਰਹੀ, ਪਰ ਜਿੱਥੋਂ ਤਕ ਬਾਣੀ ਰਚਨਾ ਦਾ ਸੰਬੰਧ ਹੈ, ਉਨ੍ਹਾਂ ਬਾਣੀ ਉਸ ਸਮੇਂ ਰਚੀ ਜਦੋਂ ਉਨ੍ਹਾਂ ਦੀ ਸ਼ਖ਼ਸੀਅਤ ਪਰਿਪੂਰਨ ਅਵਸਥਾ ਨੂੰ ਪਹੁੰਚ ਕੇ ਨਿਰੰਕਾਰ ਨਾਲ ਅਭੇਦ ਹੋ ਚੁੱਕੀ ਸੀ। ਸੋ ਗੁਰੂ ਜੀ ਦੀ ਸ਼ਖ਼ਸੀਅਤ ਨੂੰ ਮਨੋ-ਵਿਗਿਆਨ ਦੇ ਸ਼ਖ਼ਸੀਅਤ ਬਾਰੇ ਸੀਮਤ-ਅਰਥਾਂ ਵਿਚ ਰੱਖ ਕੇ ਵੇਖਣ ਦੀ ਥਾਂ ਮਨ ਅਤੇ ਬੁੱਧੀ ਤੋਂ ਉਚੇਰੀ ਸਹਜ-ਅਵਸਥਾ ਅਤੇ ਸਹਜ-ਅਵਸਥਾ ਨਾਲ ਸੰਬੰਧਿਤ ਸਹਜ-ਗਿਆਨ, ਸਹਜ-ਸਮਾਧੀ, ਸਮ-ਅਵਸਥਾ ਆਦਿਕ ਨੂੰ ਪ੍ਰਾਪਤ ਸ਼ਖ਼ਸੀਅਤ ਸਮਝ ਕੇ ਵਿਚਾਰ ਕਰਨੀ ਚਾਹੀਦੀ ਹੈ।

ਮਹਿਮਾ ਪ੍ਰਕਾਸ਼[3] ਦਾ ਕਰਤਾ ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਦੀ ਮਹਿਮਾ ਗਾਇਨ ਕਰਨ ਸਮੇਂ ਗੁਰੂ ਜੀ ਦੀ ਗੁਰਗੱਦੀ ਦੇ ਸਿੰਘਾਸਨ, ਛਤਰ, ਮੁਕਟ, ਕਲਗੀ, ਆਦਿਕ ਸਭ ਨੂੰ ਸਹਜ ਦੇ ਪ੍ਰਤੀਕ ਆਖ ਕੇ ਗੁਰੂ ਜੀ ਦੀ ਸਮੁੱਚੀ ਸ਼ਖ਼ਸੀਅਤ ਨੂੰ ਸਹਜ-ਗਿਆਨ ਨਾਲ ਓਤ-ਪੋਤ ਦਰਸਾਉਂਦਾ ਹੈ, ਜਿਵੇਂ :-

*ਸਹਜ ਸਿੰਘਾਸਨ ਬਹੇ ਛਤ੍ਰ ਸਿਰ ਸਹਿਜ ਬਿਰਾਜੇ।*
*ਸਹਜਿ ਹੀ ਮੁਕਟ ਸੁਧਾਰ ਸਹਜਿ ਪਦ ਕਲਗੀ ਰਾਜੇ।*
*ਮਸਤਕ ਸਹਜ ਪ੍ਰਕਾਸ ਤਿਲਕ ਉਨਮਨ ਸੁਭ ਸੋਹੇ।*
*ਸਹਜਿ ਸਭਾ ਪਰਕਾਸੁ ਤਿਮਰ ਅਗਿਆਨ ਬਿਮੋਹੇ।*
*ਸਹਜਿ ਰੰਗਿ ਬਾਨੇ ਚਰੇ ਭਗਤ ਜੋਗ ਤਤ ਗਿਆਨ।*
*ਸਹਜਿ ਪਦਾਰਥ ਦਰਸ ਨਿਧ ਗੁਰ ਸਿਖਨ ਭਾਗ ਮਥਾਨ।*

ਗੁਰੂ ਜੀ ਦੀ ਆਪਣੀ ਬਾਣੀ ਵਿਚ ਇਕ ਥਾਂ ਨਹੀਂ ਕਈ ਥਾਈਂ ਸਹਜ ਨੂੰ ਪੁੱਜੀ ਅਵਸਥਾ ਦਾ ਸਪਸ਼ਟ ਸ਼ਬਦਾਂ ਵਿਚ ਵਰਣਨ ਮਿਲਦਾ ਹੈ। ਰਾਗ ਗਉੜੀ ਅਤੇ ਰਾਗ ਸੋਰਠ ਵਿੱਚੋਂ ਕੁਝ ਤੁਕਾਂ ਇਸ ਕਥਨ ਦੀ ਪੁਸ਼ਟੀ ਵਿਚ ਪੇਸ਼ ਕੀਤੀਆਂ ਜਾਂਦੀਆਂ ਹਨ :-

*(ੳ) ਸੁਖ ਦੁਖ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥1॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।*
*ਜਨ ਨਾਨਕ ਏਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ॥2॥*
*(ਰਾਗ ਗੁਜਰੀ ਮਹਲਾ 9)*[4]

*(ਅ) ਜੋ ਨਰੁ ਦੁਖ ਮੈਹਿ ਦੁਖੁ ਨਹੀ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ।ਰਹਾਉ॥*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ।1।*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ।2।*
*ਗੁਰਿ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।3।*
*(ਸੋਰਠ ਮਹਲਾ 9)*[5]

ਉਪਰੋਕਤ ਤੁਕਾਂ ਵਿਚ ਉਲੀਕੀ ਗਈ ਸ਼ਖ਼ਸੀਅਤ ਇਤਨੀ ਪਰਿਪੂਰਨ[6] ਹੈ ਕਿ ਨਾ ਮਨੋ-ਵਿਗਿਆਨ ਅਤੇ ਨਾ ਹੀ ਫ਼ਲਸਫ਼ਾ ਮਨ-ਬੁੱਧੀ ਦੁਆਰਾ ਇਸ ਨੂੰ ਬਿਆਨ ਕਰ ਸਕਦਾ ਹੈ। ਸਦਾਚਾਰ-ਸ਼ਾਸਤਰ ਵਾਲੇ ਵੀ ਸ਼ਖ਼ਸੀਅਤ ਦੇ ਇਸ ਬੇ-ਕਿਨਾਰ ਸਮੁੰਦਰ ਨੂੰ ਆਪਣੀਆਂ ਹੱਦਾਂ ਵਿਚ ਨਹੀਂ ਬੰਨ੍ਹ ਸਕਦੇ। ਲੋਭ ਮੋਹ, ਉਸਤਤਿ ਨਿੰਦਾ, ਹਰਖ ਸੋਗ, ਕਾਮ ਕ੍ਰੋਧ ਸਭ ਤੋਂ ਉਚੇ ਉਠਣ ਲਈ ਤ੍ਰੈਗੁਣ-ਅਤੀਤ ਗੋਬਿੰਦ ਨਾਲ ਇਸ ਤਰ੍ਹਾਂ ਅਭੇਦ ਹੋਣ ਦੀ ਲੋੜ ਹੈ, ਜਿਸ ਤਰ੍ਹਾਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਇਸ ਸਹਜ ਜਾਂ ਸਮ-ਅਵਸਥਾ ਨੂੰ ਪੁੱਜ ਚੁੱਕੀ ਸੀ, ਜਦੋਂ ਉਨ੍ਹਾਂ ਬਾਣੀ ਰਚਨੀ ਸ਼ੁਰੂ ਕੀਤੀ। ਸੱਚ ਆਖਿਆ ਜਾਵੇ, ਤਾਂ ਬਕਾਲੇ ਵਿਚ ਵੀਹ ਸਾਲਾਂ ਦੀ ਕਠਨ ਤਪੱਸਿਆ ਉਪਰੰਤ ਜਦੋਂ ਗੁਰੂ ਹਰਿਕ੍ਰਿਸ਼ਨ ਨੇ ਜੋਤੀ ਜੋਤਿ ਸਮਾਉਣ ਸਮੇਂ ਇਹ ਆਖਿਆ ਸੀ ਕਿ "ਬਾਬਾ ਬਕਾਲੇ" ਤਾਂ ਗੁਰੂ ਤੇਗ਼ ਬਹਾਦਰ ਦੀ ਜੋਤਿ ਵਿਚ ਗੁਰੂ ਨਾਨਕ ਦੇਵ ਦੀ ਜੋਤਿ (ਅੱਠਵੇਂ ਘਰ ਵਿੱਚੋਂ) ਸਹਿਜ-ਸੁਭਾ ਪਰ ਅਕੱਥ ਢੰਗ ਨਾਲ ਪ੍ਰਵੇਸ਼ ਕਰ ਚੁੱਕੀ ਸੀ। ਸੋ ਬਾਣੀ ਨੂੰ ਰਚਨ ਸਮੇਂ ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਉਸ ਮਨੋ-ਅਵਸਥਾ ਤੋਂ ਵੀ ਉੱਚੀ ਹੋ ਚੁੱਕੀ ਸੀ, ਜਿਸ ਨੂੰ ਪ੍ਰਸਿੱਧ ਮਨੋ-ਵਿਗਿਆਨੀ ਐਡਲਰ[7] "ਅਨੇਕ-ਰੂਪ ਗਤੀ-ਸ਼ੀਲ ਏਕਤਾ" ਆਖਦਾ ਹੈ। ਦੂਜੇ ਸ਼ਬਦਾਂ ਵਿਚ ਗੁਰੂ ਤੇਗ਼ ਬਹਾਦਰ ਦਾ ਨਿੱਜਤਵ ਸਰਬ-ਸਾਂਝੀ-ਏਕਤਾ ਜਾਂ ਸ੍ਰਿਸ਼ਟੀ ਦੇ ਕੇਂਦਰ ਬ੍ਰਹਮ ਨਾਲ ਇਕਮਿਕ ਸੀ ਅਤੇ

ਉਨ੍ਹਾਂ ਦੀਆਂ ਸਰੀਰਕ ਕ੍ਰਿਆਵਾਂ ਵੀ ਹੱਡ-ਚੰਮ ਦਾ ਸਤ੍ਰਾ ਤੋਂ ਇਸ ਕਰਕੇ ਉੱਚੀਆਂ ਸਨ ਕਿ ਉਹ ਸਰੀਰ ਨੂੰ ਹਰੀ ਦਾ ਮੰਦਰ ਸਮਝਦੇ ਸਨ ਅਤੇ ਮਨ, ਬਚਨ, ਕਰਮ ਸਭ ਦੁਆਰਾ ਉਹੀ ਕੁਝ ਕਰਦੇ ਸਨ, ਜੋ ਉਨ੍ਹਾਂ ਨੂੰ ਸ੍ਰਿਸ਼ਟੀ ਦੇ ਕੇਂਦਰ ਬ੍ਰਹਮ ਨਾਲੋਂ ਟੁਟਣ ਨਾ ਦੇਵੇ।

ਇਸ ਦਾ ਇਹ ਭਾਵ ਕਦਾਚਿਤ ਨਹੀਂ ਕਿ ਗੁਰੂ ਜੀ ਸੰਸਾਰਕ ਕਾਰ ਵਿਹਾਰ ਅਤੇ ਰਿਸ਼ਤੇ ਨਾਤਿਆਂ ਤੋਂ ਕੰਨੀ ਕਤਰਾਉਂਦੇ ਸਨ। ਇਤਿਹਾਸ ਗੁਆਹ ਹੈ ਕਿ ਉਹ ਪਿਤਾ ਹਰਿ ਗੋਬਿੰਦ ਅਤੇ ਮਾਤਾ ਨਾਨਕੀ[8] ਦੇ ਆਗਿਆਕਾਰ ਸਪੁੱਤਰ ਸਨ। ਇਸੇ ਤਰ੍ਹਾਂ ਉਹ ਗੋਬਿੰਦ ਰਾਏ ਦੇ ਆਦਰਸ਼ਕ ਪਿਤਾ ਸਨ ਅਤੇ ਗੋਬਿੰਦ ਰਾਏ ਦੀ ਹਰ ਪਰਕਾਰ ਦੀ ਸਿੱਖਿਆ ਲਈ ਆਪ ਨੇ ਆਨੰਦਪੁਰ ਵਿਚ ਪ੍ਰਬੰਧ ਕੀਤਾ ਸੀ। ਇਕ ਪਤੀ ਦੇ ਰੂਪ ਵਿਚ ਉਹ ਕਿਤਨੇ ਮਹਾਨ ਸਨ, ਇਸ ਗੱਲ ਦਾ ਅਨੁਮਾਨ ਇਸ ਨੁਕਤੇ ਤੋਂ ਲਗਾਇਆ ਜਾ ਸਕਦਾ ਹੈ ਕਿ ਮਾਤਾ ਗੁਜਰੀ ਦੀ ਸ਼ਖ਼ਸੀਅਤ ਨੂੰ ਮਹਾਨਤਾ ਦੇ ਰੰਗਾਂ ਨਾਲ ਰੰਗਣ ਵਿਚ ਗੁਰੂ ਤੇਗ਼ ਬਹਾਦਰ ਦਾ ਸਭ ਤੋਂ ਵੱਡਾ ਹੱਥ ਸੀ। ਬਕਾਲੇ ਵਿਚ ਗੁਰੂ ਜੀ ਦੀ ਭਗਤੀ-ਜੋਗ-ਸਾਧਨਾ ਤੋਂ ਪ੍ਰਭਾਵਤ ਹੋਣ ਵਾਲੀਆਂ ਦੋ ਇਸਤਰੀਆਂ ਮਾਤਾ ਨਾਨਕੀ ਅਤੇ ਮਾਤਾ ਗੁਜਰੀ ਸਿੱਖ ਇਤਿਹਾਸ ਵਿਚ ਸਦਾ ਅਮਰ ਰਹਿਣਗੀਆਂ। ਮਾਤਾ ਨਾਨਕੀ ਦੇ ਮਨ ਵਿਚ ਪੋਤਰੇ ਦੀ ਆਸ ਸੀ, ਮਾਤਾ ਗੁਜਰੀ ਦੇ ਮਨ ਵਿਚ ਵੀ ਪੁੱਤਰ ਦੀ ਆਸ ਜ਼ਰੂਰ ਹੋਵੇਗੀ, ਪਰ ਗੁਰੂ ਜੀ ਦੀ ਤਪੱਸਿਆ ਅਤੇ ਤਿਆਗ ਦਾ ਪ੍ਰਭਾਵ ਇਤਨਾ ਸੰਘਣਾ ਸੀ ਕਿ ਮਾਤਾ ਨਾਨਕੀ ਅਤੇ ਮਾਤਾ ਗੁਜਰੀ ਵੀ ਮਾਇਕ ਪਦਾਰਥਾਂ ਦੇ ਰਸਾਂ ਤੋਂ ਉੱਚੀ ਬ੍ਰਿਤੀ ਵਾਲੀਆਂ ਹੋ ਗਈਆਂ। ਇਹ ਆਸ ਗੋਬਿੰਦ ਰਾਏ ਦੇ ਜਨਮ ਸਮੇਂ ਪੂਰੀ ਹੋਈ, ਪਰ ਗੋਬਿੰਦ ਰਾਏ ਦੇ ਜਨਮ ਤਕ ਗੁਰੂ ਜੀ ਦੇ ਪਰਵਾਰਕ ਜੀਵਨ ਨੂੰ ਇਕ ਬਹੁਤ ਲੰਮਾ ਸਮਾਂ ਬੀਤ ਚੁੱਕਾ ਸੀ ਅਤੇ ਵੇਖਣ ਵਾਲੀ ਗੱਲ ਇਹ ਹੈ ਕਿ ਇਸ ਦੌਰਾਨ ਨਾ ਮਾਤਾ ਨਾਨਕੀ ਅਤੇ ਨਾ ਹੀ ਮਾਤਾ ਗੁਜਰੀ ਦੀ ਮਨੋ-ਸਥਿਤੀ ਕਦੇ ਡਾਵਾਂ-ਡੋਲ ਹੋਣੀ। ਇਸ ਅਡੋਲਤਾ ਦੇ ਪਿੱਛੇ ਗੁਰੂ ਤੇਗ਼ ਬਹਾਦਰ ਦੀ ਅਡੋਲ ਸ਼ਖ਼ਸੀਅਤ ਦਾ ਪ੍ਰਭਾਵ ਸੀ।

ਇਕ ਭਰਾ ਦੇ ਨਾਤੇ ਗੁਰੂ ਤੇਗ਼ ਬਹਾਦਰ ਦਾ ਪਿਆਰ ਆਪਣੇ ਸਕੇ ਭਰਾ ਬਾਬਾ ਅਟੱਲ ਰਾਏ ਨਾਲ ਇਤਨਾ ਸੀ ਕਿ ਬਚਪਨ ਵਿਚ ਆਪ ਅਟੱਲ ਰਾਏ ਨਾਲ ਹੀ ਖੇਡਦੇ ਵਿਖਾਈ ਦਿੰਦੇ ਸਨ। ਬੇਸ਼ਕ ਬਾਬਾ ਗੁਰਦਿੱਤਾ[9] ਜੀ ਅਤੇ ਬਾਬਾ ਸੂਰਜ ਮੱਲ, ਆਦਿਕ ਭਰਾ ਮਾਤਾ ਨਾਨਕੀ ਦੀ ਕੁੱਖੋਂ ਜਨਮ ਲੈਣ ਦੀ ਥਾਂ ਗੁਰੂ ਜੀ ਦੇ ਦੂਸਰੇ ਮਹਿਲਾ (ਮਾਤਾ ਦਮੋਦਰੀ ਅਤੇ ਮਾਤਾ ਮਹਾਂ ਦੇਵੀ) ਦੀ ਕੁੱਖੋਂ ਜਨਮੇਂ, ਪਰ ਗੁਰੂ ਤੇਗ਼ ਬਹਾਦਰ ਨੇ ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ, ਅਣੀ ਰਾਏ ਅਤੇ ਬੀਬੀ ਵੀਰੋ ਨੂੰ ਉਹੀ ਪਿਆਰ ਦਿੱਤਾ ਜੋ ਪਿਆਰ ਉਹ ਬਾਬਾ ਅਟੱਲ ਰਾਏ ਨੂੰ ਦਿੰਦੇ ਸਨ। ਜਦੋਂ ਗੁਰੂ ਹਰਿਗੋਬਿੰਦ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਹਰਿ ਰਾਏ ਨੂੰ ਗੁਰਗੱਦੀ ਦਾ ਵਾਰਸ ਥਾਪਿਆ, ਤਾਂ ਧੀਰ ਮੱਲ, ਆਦਿਕ ਗੁਰੂ-ਪਰਵਾਰ ਨਾਲ ਸੰਬੰਧਿਤ ਬੰਦਿਆਂ ਨੇ ਵਿਰੋਧਤਾ ਪਰਗਟ ਕੀਤੀ, ਪਰ ਗੁਰੂ ਤੇਗ਼ ਬਹਾਦਰ ਦੀ ਇਸ ਵਿਚ ਵਡੀਆਈ ਹੈ ਕਿ ਉਨ੍ਹਾਂ ਗੁਰੂ ਹਰਿ ਰਾਏ ਨੂੰ ਗੁਰਗੱਦੀ ਉਤੇ ਸੁਸ਼ੋਭਤਿ ਹੋਣ

ਸਮੇਂ ਸਤਿਕਾਰ ਸਹਿਤ ਮੱਥਾ ਟੇਕਿਆ। ਗੁਰੂ ਤੇਗ਼ ਬਹਾਦਰ ਦੀ ਰਾਗ ਦਵੈਤ ਤੋਂ ਉੱਚੀ ਸ਼ਖ਼ਸੀਅਤ ਸਦਕਾ ਹੀ ਗੁਰੂ ਹਰਿ ਰਾਏ ਕੀਰਤਪੁਰ ਤੋਂ ਚੱਲ ਕੇ ਗੁਰੂ ਤੇਗ਼ ਬਹਾਦਰ ਨੂੰ ਮਿਲਣ ਲਈ ਬਕਾਲੇ ਆਏ ਸਨ। ਇਸੇ ਦਵੈਤ ਤੋਂ ਨਿਰਲੇਪ ਰਹਿਣ ਕਰਕੇ ਹੀ ਬਾਬਾ ਸੂਰਜ ਮੱਲ ਤੇਗ਼ ਬਹਾਦਰ ਨੂੰ ਸੁਆਗਤ ਵਜੋਂ ਅੱਗੋਂ ਲੈਣ ਆਇਆ ਸੀ ਜਦੋਂ ਗੁਰੂ ਜੀ ਬਕਾਲੇ ਨੂੰ ਛੱਡ ਕੇ ਕੀਰਤਪੁਰ ਕੁਝ ਸਮੇਂ ਲਈ ਗਏ ਸਨ। ਬੇਸ਼ਕ ਬਾਬਾ ਸੂਰਜ ਮੱਲ ਦੇ ਮਨ ਵਿਚ ਕੀਰਤਪੁਰ ਵਿਚ ਗੁਰੂ ਜੀ ਦਾ ਮਾਣ ਤੇ ਵਡਿਆਈ ਵੇਖ ਕੇ ਈਰਖਾ ਤੇ ਦਵੈਤ ਭਾਵ ਪੈਦਾ ਹੋ ਗਏ, ਪਰ ਗੁਰੂ ਤੇਗ਼ ਬਹਾਦਰ ਦੇ ਮਨ ਵਿਚ ਬਾਬਾ ਸੂਰਜ ਮੱਲ ਅਤੇ ਉਨ੍ਹਾਂ ਦੇ ਪਰਵਾਰ ਪ੍ਰਤੀ ਉਹੀ ਪਿਆਰ ਰਿਹਾ ਜੋ ਪਹਿਲੇ ਸੀ।

ਗੁਰੂ ਜੀ ਦੀ ਰਾਗ ਦਵੈਤ ਤੋਂ ਨਿਰਲੇਪ ਸ਼ਖ਼ਸੀਅਤ ਦਾ ਭੇਤ ਗੁਰਸ਼ਬਦ ਦੁਆਰਾ ਗੁਰਮਤਿ ਸਹਜ-ਮਾਰਗ ਨੂੰ ਅਖੰਡ-ਬ੍ਰਿਤੀ ਦੁਆਰਾ ਧਾਰਨ ਕਰਨਾ ਹੈ। ਗੁਰੂ ਜੀ ਗੁਰਮਤਿ ਦੇ ਸਹਜ-ਮਾਰਗ ਉਤੇ ਦੁਖ-ਸੁਖ, ਹਰਖ ਸੋਗ, ਮਾਨ ਅਪਮਾਨ, ਉਸਤਤਿ ਨਿੰਦਾ, ਆਦਿਕ ਸਭ ਸੰਸਾਰਕ ਭਾਵਾਂ ਤੋਂ ਨਿਰਲੇਪ ਰਹਿ ਕੇ ਹੈਰਾਨ ਕਰਨ ਵਾਲੀ ਅਡੋਲਤਾ ਨਾਲ ਤੁਰੇ। ਕਦਮ ਕਦਮ ਉਤੇ ਉਨ੍ਹਾਂ ਨੂੰ ਇਮਤਿਹਾਨ ਵਿਚ ਪੈਣਾ ਪਿਆ, ਪਰ ਗੁਰੂ ਜੀ ਕਦੇ ਵੀ ਸਹਜ-ਮਾਰਗ ਤੋਂ ਡੋਲੇ ਨਹੀਂ। ਜਿਸ ਨੂੰ ਗੁਰਮਤਿ ਵਿਚ ਵਾਲਹੁ ਨਿੱਕਾ ਅਤੇ ਖੰਡਿਉ ਤਿੱਖਾ ਮਾਰਗ ਆਖਿਆ ਜਾਂਦਾ ਹੈ, ਗੁਰੂ ਤੇਗ਼ ਬਹਾਦਰ ਉਸੇ ਕਠਿਨ ਮਾਰਗ ਉਤੇ ਸਹਿਜ-ਸੁਭਾ ਤੁਰਦੇ ਰਹੇ।

ਭਗਤੀ-ਜੋਗ ਦੁਆਰਾ ਗੁਰੂ ਜੀ ਸਹਜ-ਸਮਾਧੀ ਵਿਚ ਸਥਿਤ ਹੋਏ। ਪਰ ਇਹ ਸਹਜ-ਸਮਾਧੀ ਸੰਸਾਰ ਨਾਲੋਂ ਸੰਬੰਧ ਤੋੜ ਕੇ ਕਿਸੇ ਗੁਫ਼ਾ ਵਿਚ ਇਕ ਨੁਕਤੇ ਉਤੇ ਧਿਆਨ ਜੋੜਨ ਵਾਲੀ ਸਮਾਧੀ ਨਹੀਂ, ਸਗੋਂ ਇਹ ਸਮਾਧੀ ਸੰਸਾਰ ਦੇ ਦੁਖਾਂ ਸੁੱਖਾਂ ਵਿਚ ਇਕ ਕਰਮ-ਯੋਗੀ ਵਾਂਗ ਦੁਖਾਂ ਸੁੱਖਾਂ ਤੋਂ ਨਿਰਲੇਪ ਰਹਿ ਕੇ ਅਤੇ ਨਿਸ਼ਕਾਮ ਕਰਮ ਕਰਦੇ ਹੋਏ ਆਪਣੀ ਸੁਰਤੀ ਪ੍ਰਭੂ-ਚਰਨਾਂ ਵਿਚ ਜੋੜੀ ਰੱਖਣ ਵਾਲੀ ਸਹਜ-ਸਮਾਧੀ ਹੈ। ਜਦੋਂ ਤਕ ਸ਼ਖ਼ਸੀਅਤ ਪਰਿਪੂਰਨ ਨਹੀਂ ਸੀ ਹੋਈ, ਗੁਰੂ ਜੀ ਬਕਾਲੇ ਵਿਚ ਸਾਲਾਂ ਬੱਧੀ ਤਪੱਸਿਆ ਵਿਚ ਮਗਨ ਰਹੇ। ਜਦੋਂ ਤਪੱਸਿਆ ਅਤੇ ਤਿਆਗ ਦੁਆਰਾ ਉਹ ਸਹਜ-ਅਵੱਸਥਾ ਨੂੰ ਪ੍ਰਾਪਤ ਹੋਏ ਤਾਂ ਮਨ ਦੁਖ ਸੁੱਖ, ਮਾਨ ਅਪਮਾਨ ਆਦਿਕ ਸੰਸਾਰਕ ਮਨੋ-ਭਾਵਾਂ ਵਲੋਂ ਸਦਾ ਲਈ ਅਡੋਲ ਹੋ ਗਿਆ। ਸਹਜ-ਗਿਆਨ ਨੇ ਗੁਰੂ ਜੀ ਨੂੰ ਸਮ-ਦਰਸੀ ਬਣਾਇਆ ਅਤੇ ਸਮ-ਅਵਸਥਾ ਵਿਚ ਪਹੁੰਚ ਕੇ ਹਰਖ ਸੋਗ, ਉਸਤਤਿ ਨਿੰਦਾ ਉਨ੍ਹਾਂ ਲਈ ਇਕ-ਸਮਾਨ ਹੋ ਗਏ। ਇਹੋ ਜਿਹੀ ਅਡੋਲ ਸੰਤੁਲਨ ਵਾਲੀ ਆਤਮਕ-ਅਵਸਥਾ ਨੂੰ ਪਲੈਟੋ ਸੰਗੀਤਮਈ ਸ਼ਖ਼ਸੀਅਤ ਆਖਦਾ ਹੈ। ਇਹੋ ਜਿਹੀ ਸੰਗੀਤਮਈ ਸ਼ਖ਼ਸੀਅਤ ਵਿਚ ਸਦਾ ਟਿਕਾਉ, ਖੇੜਾ ਅਤੇ ਆਨੰਦ ਦਾ ਨਿਵਾਸ ਰਹਿੰਦਾ ਹੈ। ਦੁਖ ਆਉਂਦੇ ਹਨ, ਪਰ ਮਨ ਡੋਲਦਾ ਨਹੀਂ। ਸੁੱਖ ਆਉਂਦੇ ਹਨ, ਪਰ ਮਨ ਸੁੱਖਾਂ ਨੂੰ ਗੋਲਦਾ ਨਹੀਂ। ਮਾਣ ਮਿਲੇ, ਅਪਮਾਨ ਮਿਲੇ, ਸਭ ਕੁਝ ਦਾਤਾਰ ਦੀਆਂ ਦਾਤਾਂ ਸਮਝ ਕੇ ਸਹਜ-ਮਾਰਗੀ ਇਨ੍ਹਾਂ ਸਹਜ-ਮਾਰਗੀ ਗੁਣਾਂ ਦੀ ਧਾਰਨੀ ਸੀ। ਉਹ ਬੇਸ਼ਕ ਬਕਾਲੇ ਦੇ ਭੋਰੇ ਵਿਚ ਬੈਠੇ ਹੋਣ,

ਬੇਸ਼ਕ ਬੰਗਾਲ ਆਸਾਮ ਦੀ ਯਾਤਰਾ ਕਰ ਰਹੇ ਹੋਣ ਅਤੇ ਬੇਸ਼ਕ ਔਰੰਗਜ਼ੇਬ ਦੇ ਦਰਬਾਰ ਵਿਚ ਜਬਰੀ ਧਰਮ-ਤਬਦੀਲੀ ਦੇ ਵਿਰੁੱਧ ਦੱਬੀ-ਲਤਾੜੀ ਮਨੁੱਖਤਾ ਦੀ ਵਕਾਲਤ ਕਰ ਰਹੇ ਹੋਣ, ਮਨ ਦੀ ਅਡੋਲਤਾ ਨੂੰ ਗੁਰੂ ਜੀ ਨੇ ਕਦੇ ਨਹੀਂ ਗੁਆਇਆ। ਇਹੋ ਗੁਣ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਮਹਾਨ ਬਣਾਉਂਦਾ ਹੈ।

ਗੁਰੂ ਜੀ ਦੀ ਸ਼ਖ਼ਸੀਅਤ ਨੂੰ ਅਸੀਂ ਗਤੀ-ਸ਼ੀਲ ਸ਼ਖ਼ਸੀਅਤ ਆਖ ਸਕਦੇ ਹਾਂ, ਕਿਉਂਕਿ ਸ਼ੁਰੂ ਤੋਂ ਅਖ਼ੀਰ ਤਕ ਇਹ ਨਿਰੰਤਰ ਵਿਕਾਸ ਕਰਦੀ ਰਹੀ ਹੈ। ਮੁੱਢਲੀ ਅਵਸਥਾ ਵਿਚ ਗੁਰੂ ਜੀ ਦੀ ਸ਼ਖ਼ਸੀਅਤ ਦਾ ਝੁਕਾ ਅੰਤਰਮੁਖੀ-ਸਾਧਨਾ ਵਲ ਵਧੇਰ ਸੀ। ਇਹ ਭਗਤੀ-ਜੋਗ-ਸਾਧਨਾ ਦਾ ਸਮਾਂ ਸੀ। ਗੁਰਸ਼ਬਦ ਦੀ ਕਮਾਈ ਅਤੇ ਮਨੋ-ਬ੍ਰਿਤੀਆਂ ਨਾਲ ਲਗਾਤਾਰ ਸੰਘਰਸ਼, ਸਾਧਕ-ਗੁਰੂ ਦਾ ਨਿਤਾ-ਪ੍ਰਤੀ ਕਰਮ ਸੀ। ਬੇਸ਼ਕ ਗੁਰੂ ਜੀ ਨੇ ਮਨੋ-ਬ੍ਰਿਤੀਆਂ ਉਤੇ ਜਿੱਤ ਪ੍ਰਾਪਤ ਕਰਕੇ ਸਹਜ-ਜੋਗ ਦੀ ਆਤਮਕ ਅਵਸਥਾ ਨੂੰ ਪ੍ਰਾਪਤ ਕੀਤਾ, ਪਰ ਦੁਨੀਆਂ ਦੇ ਅਣਗਿਣਤ ਲੋਕ ਮਨੋ-ਬ੍ਰਿਤੀਆਂ ਦੀ ਕੈਦ ਵਿਚ ਆਪਣੇ ਜੀਵਨ ਦਾ ਮੂਲ-ਮਨੋਰਥ ਗੁਆ ਬੈਠਦੇ ਹਨ। ਸੋ ਗੁਰੂ ਜੀ ਨੇ ਮਨੋ-ਬ੍ਰਿਤੀਆਂ ਨਾਲ ਸੰਘਰਸ਼ ਕਰਕੇ ਆਪ-ਕਮਾਏ ਸੱਚ ਨੂੰ ਪਰਗਟ ਕਰਨ ਸਮੇਂ "ਮਨ" ਨੂੰ ਸੰਬੋਧਨ ਕਰਕੇ ਭੁੱਲੇ-ਭਟਕੇ ਮਨਾਂ ਨੂੰ ਸਹਜ ਦਾ ਮਾਰਗ ਦਰਸਾਇਆ ਹੈ। ਉਨ੍ਹਾਂ ਦੀ ਬਾਣੀ ਵਿੱਚੋਂ ਕੁਝ ਇਕ ਤੁਕਾਂ ਇਸ ਕਥਨ ਦੀ ਪੁਸ਼ਟੀ ਵਿਚ ਪੇਸ਼ ਕਰਨੀਆਂ ਅਯੋਗ ਨਹੀਂ ਸਮਝੀਆਂ ਜਾਣਗੀਆਂ, ਜਿਵੇਂ :-

*(ੳ) ਸਾਧੋ ਮਨ ਕਾ ਮਾਨੁ ਤਿਆਗਉ। (ਰਾਗੁ ਗਉੜੀ ਮਹਲਾ 9)*[10]
*(ਅ) ਸਾਧੋ ਇਹੁ ਮਨੁ ਗਹਿਓ ਨ ਜਾਈ। (ਰਾਗੁ ਗਉੜੀ ਮਹਲਾ 9)*
*(ੲ) ਕੋਊ ਮਾਈ ਭੂਲਿਓ ਮਨੁ ਸਮਝਾਵੈ। (ਰਾਗੁ ਗਉੜੀ ਮਹਲਾ)*[11]
*(ਸ) ਮਨ ਰੇ ਕਹਾ ਭਇਓ ਤੈ ਬਉਰਾ। (ਰਾਗੁ ਗਉੜੀ ਮਹਲਾ 9)*
*(ਹ) ਬਿਰਥਾ ਕਹਉ ਕਉਨ ਸਿਉ ਮਨ ਕੀ (ਰਾਗ ਆਸਾ ਮਲਾ 9)*[12]
*(ਕ) ਯਹ ਮਨੁ ਨੈਕ ਨ ਕਹਿਓ ਕਰੈ। (ਰਾਗੁ ਦੇਵਗੰਧਾਰੀ ਮਹਲਾ 9)*[13]
*(ਖ) ਰੇ ਮਨ ਰਾਮ ਸਿਉ ਕਰਿ ਪ੍ਰੀਤਿ। (ਸੋਰਠਿ ਮਹਲਾ 9)*[14]
*(ਗ) ਮਨ ਰੇ ਕਉਨੁ ਕੁਮਤਿ ਤੈ ਲੀਨੀ। (ਸੋਰਠਿ ਮਹਲਾ 9)*[15]
*(ਘ) ਮਾਈ ਮਨੁ ਮੇਰੋ ਬਸਿ ਨਾਹਿ। (ਸੋਰਠਿ ਮਹਲਾ 9)*
*(ਙ) ਮਨ ਰੇ ਗਹਿਓ ਨ ਗੁਰ ਉਪਦੇਸ (ਸੋਰਠਿ ਮਹਲਾ 9)*[16]
*(ਚ) ਹਰਿ ਜਸੁ ਰੇ ਮਨ ਗਾਇ ਲੈ ਜੋ ਸੰਗੀ ਹੈ ਤੇਰੋ। (ਤਿਲੰਗ ਮਹਲਾ 9)*[17]

ਬੇਸ਼ਕ ਗੁਰੂ ਜੀ ਰਚਿਤ ਕਾਵਿ-ਪਦਿਆਂ ਵਿੱਚੋਂ ਹੋ ਵੀ ਅਨੇਕਾਂ ਉਦਾਹਰਨਾਂ "ਮਨ" ਉਤੇ ਬਲ ਦੇਣ ਵਾਲੀਆਂ ਦਿੱਤੀਆਂ ਜਾ ਸਕਦੀਆਂ ਹਨ, ਪਰ ਥਾਂ ਦੀ ਥੁੜ੍ਹ ਕਾਰਨ ਗੁਰੂ ਜੀ ਰਚਿਤ ਸਲੋਕਾਂ ਵਲ ਇਸ ਬਾਰੇ ਸੰਕੇਤ ਕਰਨਾ ਵੀ ਜ਼ਰੂਰੀ ਹੈ। ਗੁਰੂ ਜੀ ਦੇ 56 ਸਲੋਕਾਂ ਵਿੱਚੋਂ ਪੰਦਰਾਂ ਸਲੋਕਾਂ ਦੀ; ਦੂਜੀ ਤੁਕ ਵਿਚ "ਕਹੁ ਨਾਨਕ ਸੁਨੁ ਰੇ ਮਨਾ"[18] ਆਦਿਕ ਮਨ ਉਤੇ ਬਲ ਦੇਣ ਵਾਲੇ ਸੰਬੋਧਨ ਹਨ। ਮਨ ਉਤੇ ਬਲ ਦੇਣ ਵਾਲੇ ਕਾਵਿਕ-ਸੰਬੋਧਨ ਦਸਦੇ ਹਨ ਕਿ ਗੁਰੂ ਜੀ ਆਤਮਕ ਸ਼ਖ਼ਸੀਅਤ ਦੀ ਉਸਾਰੀ ਲਈ ਮਨੋ-ਬ੍ਰਿਤੀਆਂ ਨੂੰ ਕਾਬੂ ਕਰਨਾ ਜ਼ਰੂਰੀ ਮੰਨਦੇ ਹਨ। ਇਨ੍ਹਾਂ

ਮਨੋ-ਬ੍ਰਿਤੀਆਂ ਨੂੰ ਕਾਬੂ ਕਰਨ ਦਾ ਉਪਦੇਸ਼ ਬੇਸ਼ਕ ਉਨ੍ਹਾਂ ਜੋਗ-ਮਤ ਦੇ ਉਲਟ ਭਗਤੀ ਦੀ ਸਹਜ-ਸਾਧਨਾ ਨੂੰ ਹੀ ਦਰਸਾਇਆ ਹੈ, ਪਰ ਮੁੱਢਲੀ ਅਵਸਥਾ ਵਿਚ ਸਾਧਕ ਨੂੰ ਅੰਤਰਮੁਖੀ ਹੋਣਾ ਜ਼ਰੂਰੀ ਹੈ। ਅੰਤਰਮੁਖੀ ਸਾਧਕ ਹੀ ਸਦਾਚਾਰਕ ਗੁਣਾਂ ਨੂੰ ਧਾਰਨ ਕਰਦਾ ਹੈ। ਕਥਨੀ ਅਤੇ ਕਰਨੀ ਵਿਚ ਇਕਸੁਰਤਾ ਗੁਰੂ ਜੀ ਦੇ ਚਰਿੱਤਰ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਦੈਵੀ ਬਣਾਉਂਦਾ ਹੈ। ਕਥਨੀ ਅਤੇ ਕਰਨੀ ਵਿਚ ਇਕਸੁਰਤਾ ਗੁਰੂ ਜੀ ਦੇ ਮੁੱਢਲੇ ਜੀਵਨ ਵਿਚ ਵੀ ਨਹੀਂ ਸਿੱਧ ਹੁੰਦੀ ਹੈ। ਕਈ ਇਤਿਹਾਸਕਾਰਾਂ ਨੇ ਗੁਰੂ ਜੀ ਦੀ ਅਵਸਥਾ ਸਮੇਂ ਦੀ ਇਕ ਸਾਖੀ ਪੇਸ਼ ਕੀਤੀ ਹੈ ਕਿ ਇਕ ਵਾਰ ਗੁਰੂ ਜੀ ਪਾਸ ਇਕ ਬਿਰਧ ਇਸਤਰੀ ਆਪਣੇ ਬਿਮਾਰ ਬੱਚੇ ਨੂੰ ਇਸ ਲਈ ਨਾਲ ਲੈ ਕੇ ਆਈ ਕਿ ਉਹ ਗੁੜ ਬਹੁਤ ਖਾਂਦਾ ਸੀ ਅਤੇ ਗੁਰੂ ਜੀ ਉਸ ਨੂੰ ਗੁੜ ਨਾ ਖਾਣ ਦਾ ਉਪਦੇਸ਼ ਕਰਨ। ਸਾਖੀਕਾਰਾਂ ਅਨੁਸਾਰ ਗੁਰੂ ਜੀ ਨੇ ਸੰਬੰਧਿਤ ਬਿਰਧ ਇਸਤਰੀ ਨੂੰ ਆਖਿਆ ਕਿ ਉਹ ਤਿੰਨਾਂ ਦਿਨਾਂ ਬਾਅਦ ਆਵੇ। ਜਦੋਂ ਬਾਅਦ ਚੌਥੇ ਦਿਨ ਉਹ ਬੱਚੇ ਨੂੰ ਨਾਲ ਲੈ ਕੇ ਆਈ, ਤਾਂ ਗੁਰੂ ਜੀ ਨੇ ਉਸ ਲੜਕੇ ਨੂੰ ਸਹਿਜ-ਸੁਭਾ ਨਾਲ ਆਖਿਆ ਕਾਕਾ "ਗੁੜ ਨਾ ਖਾਇਆ ਕਰ", ਤੇ ਫੇਰ ਗੁਰੂ ਜੀ ਕਿਸੇ ਹੋਰ ਕੰਮ ਲਗ ਗਏ। ਉਸ ਲੜਕੇ ਦੀ ਮਾਂ ਦੇ ਪੁੱਛਣ ਉਤੇ ਪਈ ਇਹ ਗੱਲ ਤੁਸਾਂ ਤਿੰਨ ਦਿਨ ਪਹਿਲਾਂ ਕਿਉਂ ਨਹੀਂ ਆਖੀ ਗੁਰੂ ਜੀ ਨੇ ਉੱਤਰ ਦਿੱਤਾ ਉਸ ਦਿਨ ਮੈਂ ਆਪ ਗੁੜ ਖਾਧਾ ਹੋਇਆ ਸੀ। ਸੋ ਉਸ ਦਿਨ ਉਪਦੇਸ਼ ਦੇਣ ਯੋਗ ਨਹੀਂ ਸੀ। ਉਪਦੇਸ਼ ਕਰਨ ਤੋਂ ਪਹਿਲਾਂ ਤਿੰਨ ਦਿਨ ਗੁਰੂ ਜੀ ਨੇ ਗੁੜ ਬਿਲਕੁਲ ਨਹੀਂ ਸੀ ਖਾਧਾ। ਇਹ ਸਾਖੀ ਦਸਦੀ ਹੈ ਕਿ ਗੁਰੂ ਤੇਗ ਬਹਾਦਰ ਕਥਨੀ ਅਤੇ ਕਰਨੀ ਦੇ ਗੂਰੂ ਪੂਰੇ ਸਨ।

ਗੁਰੂ ਜੀ ਦੀ ਬਾਣੀ ਵਿਚ ਮਾਇਆ, ਮਮਤਾ, ਲੋਭ, ਮੋਹ, ਅਹੰਕਾਰ, ਮਾਣ ਅਪਮਾਨ, ਉਸਤਤਿ ਨਿੰਦਾ, ਹਰਖ ਸੋਗ, ਆਦਿਕ ਦੇ ਤਿਆਗ ਉਤੇ ਜੋ ਬਲ ਦਿੱਤਾ ਗਿਆ ਹੈ, ਉਹ ਵੀ ਕਿਸੇ ਕਿਤਾਬੀ-ਗਿਆਨ ਦਾ ਉਪਦੇਸ਼ ਨਹੀਂ, ਸਗੋਂ ਗੁਰੂ ਜੀ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੇ ਸਦਾਚਾਰ ਨੇ ਇਨ੍ਹਾਂ ਮਨੋ-ਭਾਵਾਂ ਉਤੇ ਕਾਬੂ ਪਾਇਆ ਸੀ। ਪਰ ਨਾਲ ਹੀ ਇਹ ਆਖਣਾ ਜ਼ਰੂਰੀ ਹੈ ਕਿ ਗੁਰੂ ਜੀ ਦੇ ਆਲੇ ਦੁਆਲੇ ਅਨੇਕਾਂ ਲੋਕ ਇਹੋ ਜਿਹੇ ਸਨ, ਜੋ ਇਨ੍ਹਾਂ ਮਨੋ-ਭਾਵਾਂ ਦੇ ਸ਼ਿਕੰਜੇ ਵਿਚ ਬੁਰੀ ਤਰ੍ਹਾਂ ਜਕੜੇ ਹੋਏ ਸਨ। ਕਿਉਂਕਿ ਗੁਰੂ ਜੀ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਕਵਿਤਾ ਸਵੈ-ਮੁਕਤੀ ਦੇ ਪ੍ਰਗਟਾਵੇ ਦੀ ਥਾਂ ਜਗਤ ਦੇ ਉੱਦਾਰ ਨੂੰ ਆਪਣਾ ਮਨੋਰਥ ਬਣਾਉਂਦੀ ਸਿੱਧ ਹੁੰਦੀ ਹੈ, ਇਸ ਲਈ ਉਨ੍ਹਾਂ ਮਾਇਕ ਪਦਾਰਥਾਂ, ਧਨ, ਜੋਬਨ, ਹਕੂਮਤ, ਮਾਣ ਅਪਮਾਨ, ਉਸਤਤਿ ਨਿੰਦਾ, ਆਦਿਕ ਦੇ ਚੱਕਰਾਂ ਵਿਚ ਫਸੀ ਮਨੁੱਖਤਾ ਨੂੰ ਸਦੀਵੀ-ਸੁਖ, ਮਨ ਦੀ ਸ਼ਾਂਤੀ ਅਤੇ ਟਿਕਾਉ ਦਾ ਮਾਰਗ ਦਰਸਾਉਣ ਲਈ ਬੜੀ ਹਮਦਰਦੀ ਅਤੇ ਪਿਆਰ ਨਾਲ ਬਾਣੀ ਦੁਆਰਾ ਆਪਣਾ ਡੂੰਘਾ ਅਨੁਭਵ ਪੇਸ਼ ਕੀਤਾ ਹੈ। ਹੋ ਸਕਦਾ ਹੈ, ਮਾਇਆ ਦੇ ਪਿੱਛੇ ਭਟਕਦੇ ਮਨਾਂ ਦੀ ਡਾਵਾਂ-ਡੋਲ ਅਵਸਥਾ ਨੂੰ ਚਿਤ੍ਰਣ ਸਮੇਂ ਗੁਰੂ ਜੀ ਦੇ ਸਾਹਮਣੇ ਧੀਰ ਮੱਲ ਵਰਗੇ ਬੰਦਿਆਂ ਦਾ ਵੀ ਜੀਵਨ ਹੋਵੇ, ਪਰ ਇਹ ਦੁਨੀਆਂ ਇਤਨੀ ਵਿਸ਼ਾਲ ਹੈ ਅਤੇ ਗੁਰੂ

ਜੀ ਦੀ ਸ਼ਖ਼ਸੀਅਤ ਨੇ ਸਮੁੱਚੇ ਉਤਰੀ ਅਤੇ ਪੂਰਬੀ ਭਾਰਤ ਵਿਚ ਦੇਸ਼-ਰਟਨ ਕਰਦੇ ਹੋਇਆਂ ਇਤਨੀ ਲੋਕਾਈ ਨੂੰ ਨੇੜੇ ਹੋ ਕੇ ਵੇਖਿਆ ਸੀ ਕਿ ਉਨ੍ਹਾਂ ਦੇ ਅਨੁਭਵ ਵਿਚ ਮਾਇਆ ਦੇ ਪਾਸਾਰੇ ਦਾ ਸਭ ਕੁਝ ਆ ਜਾਣਾ ਸੁਭਾਵਕ ਸੀ। ਇਹੋ ਗੱਲ ਸੰਸਾਰ ਦੀ ਅਸਥਿਰਤਾ ਬਾਰੇ ਗੁਰੂ ਜੀ ਦੀ ਸ਼ਖ਼ਸੀਅਤ ਉਤੇ ਪਏ ਪ੍ਰਭਾਵਾਂ ਬਾਰੇ ਆਖੀ ਜਾ ਸਕਦੀ ਹੈ। ਬਚਪਨ ਤੋਂ ਗੁਰਗੱਦੀ ਮਿਲਣ ਤਕ ਗੁਰੂ ਜੀ ਨੇ ਬਾਬਾ ਅਟੱਲ ਰਾਏ ਤੋਂ ਲੈ ਕੇ ਗੁਰੂ ਹਰਿਕ੍ਰਿਸ਼ਨ ਤਕ ਅਨੇਕਾਂ ਸੰਬੰਧੀਆਂ ਅਤੇ ਮਹਾਂ-ਪੁਰਖਾਂ ਦੀ ਮਿਰਤੂ ਵੇਖੀ। ਪਰ ਸੰਸਾਰ ਦੀ ਅਸਥਿਰਤਾ ਬਾਰੇ ਭਾਰਤੀ ਫ਼ਲਸਫ਼ਾ ਸਮੇਤ ਗੁਰੂ ਗ੍ਰੰਥ ਸਾਹਿਬ ਅਤੇ ਦੁਨੀਆਂ ਦੇ ਦੂਜੇ ਮੁਲਕਾਂ ਦਾ ਸਾਹਿਤ ਵੀ, ਮਾਇਕ-ਰਸਾਂ ਵਿਚ ਗਲਤਾਨ ਲੋਕਾਂ ਨੂੰ ਸਦੀਆਂ ਤੋਂ ਟੁੰਬ ਟੁੰਬ ਕੇ ਜਗਾ ਰਿਹਾ ਹੈ। ਕਿਉਂਕਿ ਗੁਰੂ ਜੀ ਅੰਤਰਮੁਖੀ-ਬ੍ਰਿਤੀ ਨੂੰ ਧਾਰਨ ਕਰਨ ਸਮੇਂ ਤੋਂ ਹੀ ਮਨੁੱਖੀ-ਜੀਵਨ ਦੇ ਮਨੋਰਥ ਬਾਰੇ ਸੋਚਣ ਲੱਗ ਪਏ ਸਨ, ਸੋ ਸੰਸਾਰ ਦੀ ਅਸਥਿਰਤਾ ਬਾਰੇ ਉਨ੍ਹਾਂ ਦਾ ਅਨੁਭਵ ਡੂੰਘਾ ਹੋ ਜਾਣਾ ਕੁਦਰਤੀ ਸੀ। ਪਰ ਗੁਰੂ ਜੀ ਦੀ ਸ਼ਖ਼ਸੀਅਤ ਦੀ ਵਡਿਆਈ ਇਸ ਵਿਚ ਹੈ ਕਿ ਉਹ ਗਤੀਸ਼ੀਲ ਸ਼ਖ਼ਸੀਅਤ ਹੈ। ਇਸ ਲਈ ਗੁਰੂ ਜੀ ਸੰਸਾਰ ਦੀ ਅਸਥਿਰਤਾ ਨੂੰ ਅਨੁਭਵ ਕਰਨ ਸਮੇਂ ਜੀਵਨ ਦੀ ਖੇਡ ਤੋਂ ਉਪਰਾਮ ਨਹੀਂ ਹੋ ਜਾਂਦੇ, ਸਗੋਂ ਇਸ ਖੇਡ ਨੂੰ ਦਿਲਚਸਪ ਅਤੇ ਸਫਲ ਬਣਾਉਣ ਲਈ ਉਹ ਬਾਰ-ਬਾਰ ਇਹੋ ਆਖਦੇ ਸੁਣਾਈ ਦਿੰਦੇ ਹਨ ਕਿ ਮਨੁੱਖੀ ਜੀਵਨ ਨਿਰਮੋਲਕ ਹੈ ਅਤੇ ਮਨੁੱਖੀ ਦੇਹੀ ਦੁਰਲਭ ਹੈ। ਇਸ ਦੁਰਲਭ ਦੇਹੀ ਨੂੰ ਅਕਾਰਥ ਨਹੀਂ ਗੁਆਉਣਾ ਚਾਹੀਦਾ, ਸਗੋਂ ਭਗਤੀ, ਆਦਿਕ ਮਹਾਨ ਕਰਮ ਦੁਆਰਾ ਨਿਰਵਾਣ ਜਾਂ ਪਰਮ-ਪਦ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ।

ਥੋੜ੍ਹੇ ਸ਼ਬਦਾਂ ਵਿਚ ਗੁਰੂ ਜੀ ਦੀ ਸ਼ਖ਼ਸੀਅਤ ਅੰਤਰ-ਮੁਖੀ ਡੂੰਘਾਈਆਂ ਵਿਚ ਉਤਰਨ ਉਪਰੰਤ ਬਾਹਰ-ਮੁਖੀ ਜਗਤ ਦੇ ਉਦਾਰ ਲਈ ਸਾਰੇ ਦੇਸ਼ ਅਤੇ ਸਮੁੱਚੇ ਸੰਸਾਰ ਵਿਚ ਵਿਚਰਨ ਦੀ ਸਮਰੱਥਾ ਰੱਖਦੀ ਸੀ। ਤਪੱਸਿਆ ਅਤੇ ਤਿਆਗ ਦੀ ਬ੍ਰਿਤੀ ਨੇ ਸਹਜ-ਅਵਸਥਾ ਵਿਚ ਪਹੁੰਚਾਇਆ ਅਤੇ ਸਹਜ-ਗਿਆਨ ਨੇ ਸਮ-ਦਰਸ਼ੀ ਬਣਾਇਆ ਅਤੇ ਜਦੋਂ ਅਡੋਲਤਾ ਨੇ ਜੇਕਰ ਕਿਸੇ ਨੂੰ ਡਰਾਉਣਾ ਪਾਪ-ਕਰਮ ਆਖਿਆ, ਤਾਂ ਕਿਸੇ ਤੋਂ ਡਰਨਾ ਵੀ ਉਤਨਾ ਹੀ ਮਾੜਾ ਮੰਨਿਆ ਗਿਆ ਅਵਸਥਾ ਨੂੰ ਪਹੁੰਚੀ ਸ਼ਖ਼ਸੀਅਤ ਦੀ ਨਿਸ਼ਾਨੀ ਇਹੋ ਹੈ ਕਿ ਉਹ ਨਾ ਕਿਸੇ ਨੂੰ ਡਰਾਉਂਦੀ ਹੈ ਅਤੇ ਨਾ ਹੀ ਕਿਸੇ ਪਾਸੋਂ ਡਰਦੀ ਹੈ, ਜਿਵੇਂ ਗੁਰੂ ਜੀ ਨੇ ਆਖਿਆ ਹੈ :-

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ।*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ।*

*(ਸਲੋਕ ਮਹਲਾ 9)*[19]

ਇਹ ਸੰਕੇਤ ਕਰਨਾ ਵੀ ਜ਼ਰੂਰੀ ਹੈ ਕਿ ਗੁਰੂ ਤੇਗ਼ ਬਹਾਦਰ ਦੀ ਸ਼ਖ਼ਸੀਅਤ ਬਹੁ-ਪੱਖੀ ਸੀ। ਇਕ ਪਾਸੇ ਉਹ ਬਚਪਨ ਤੋਂ ਤਿਆਗ-ਮੂਰਤੀ ਵਿਖਾਈ ਦਿੰਦੇ ਹਨ, ਦੂਜੇ ਪਾਸੇ ਕਰਤਾਰਪੁਰ ਦੀ ਲੜਾਈ ਵਿਚ ਵਿਸ਼ੇਸ਼ ਬਹਾਦਰੀ ਦਾ ਨਾਮਣਾ ਖੱਟਦੇ ਹਨ। ਇਸੇ ਤਰ੍ਹਾਂ ਇਕ ਪਾਸੇ ਉਹ ਬਕਾਲੇ ਦੇ ਭੋਰੇ ਵਿਚ ਅਖੰਡ-ਭਗਤੀ ਵਿਚ ਮਗਨ ਬੈਠੇ ਹਨ, ਤਾਂ ਦੂਜੇ ਪਾਸੇ ਗੁਰਗੱਦੀ ਦੀ ਵਾਗ-ਡੋਰ ਸੰਭਾਲਣ ਸਾਰ

ਉਹ ਇਕ ਮਹਾਨ ਕਰਮ-ਯੋਗੀ ਵਾਂਗ ਕਦੇ ਅੰਮ੍ਰਿਤਸਰ ਵਲ, ਕਦੇ ਆਨੰਦਪੁਰ ਵਲ ਅਤੇ ਕਦੇ ਪੂਰਬੀ ਭਾਰਤ ਦੀ ਯਾਤਰਾ ਲਈ ਸਤਿਸੰਗੀ ਕਾਫ਼ਲੇ ਦੀ ਕਮਾਨ ਕਰਦੇ ਨਜ਼ਰ ਆਉਂਦੇ ਹਨ। ਜਬਰੀ ਧਰਮ-ਤਬਦੀਲੀ ਦੇ ਵਿਰੁੱਧ ਦੱਬੀ ਲਤਾੜੀ ਹਿੰਦੂ-ਜਾਤੀ ਲਈ ਔਰੰਗਜ਼ੇਬ ਵਰਗੇ ਜ਼ਾਲਮ ਬਾਦਸ਼ਾਹ ਨੂੰ ਵੰਗਾਰਨਾ ਅਤੇ ਉਹਦੇ ਭਰੇ ਦਰਬਾਰ ਵਿਚ ਸੀਸ ਕੁਰਬਾਨ ਕਰਕੇ ਸਿਰੜ ਨਾ ਛੱਡਣਾ, ਇਹ ਸਭ ਇਕੋ ਸ਼ਖ਼ਸੀਅਤ ਦੇ ਸੂਰਜ ਦੀਆਂ ਸੱਤ-ਰੰਗੀ ਕਿਰਨਾਂ ਦੇ ਲਿਸ਼ਕਾਰੇ ਹਨ।

ਕਵਿਤਾ ਵੀ ਉਸੇ ਸ਼ਖ਼ਸੀਅਤ ਦੇ ਸੂਰਜ ਦਾ ਲਿਸ਼ਕਾਰਾ ਹੈ। ਗੁਰੂ ਕੇ ਮਹਿਲਾਂ ਵਿਚ ਗੁਜ਼ਾਰੇ ਬਚਪਨ ਤੋਂ ਔਰੰਗਜ਼ੇਬ ਦੀ ਕੈਦ ਤਕ ਗੁਰੂ ਜੀ ਨੇ ਭਰਪੂਰ ਜੀਵਨ ਜੀਵਿਆ, ਵਿਹਾਰਕ ਅਤੇ ਪਰਵਾਰਿਕ ਜੀਵਨ ਦਾ ਅਨੁਭਵ ਤਾਂ ਸੁਤੇਸਿਧ ਹੁੰਦਾ ਗਿਆ, ਪਰ ਰਾਜਸੀ ਪਿਛੋਕੜ ਵਿਚ ਅਧਿਆਤਮਕ ਜੀਵਨ ਦਾ ਅਨੁਭਵ ਦੇਸ਼-ਵਾਸੀਆਂ ਦੀ ਹਰ ਪਾਸਿਉਂ ਨਿਘਰੀ ਹੋਈ ਹਾਲਤ ਸਮੇਤ ਬਲਵਾਨ ਅਨੁਭਵ ਦੇ ਰੂਪ ਵਿਚ ਗੁਰਗੱਦੀ ਦੀ ਵਾਗ-ਡੋਰ ਸੰਭਾਲਣ ਉਪਰੰਤ ਹੋਇਆ। ਬੇਸ਼ਕ ਗੁਰੂ ਜੀ ਨੇ ਆਦਿ-ਗ੍ਰੰਥ ਤੋਂ ਇਲਾਵਾ ਭਾਰਤ ਦੇ ਪਰੰਪਰਾਵਾਦੀ ਭਗਤੀ-ਸਾਹਿਤ ਅਤੇ ਰਾਮਾਇਣ ਭਾਗਵਤ, ਆਦਿਕ ਦਾ ਵੀ ਡੂੰਘਾ ਅਧਿਐਨ ਕੀਤਾ ਸਿੱਧ ਹੁੰਦਾ ਹੈ, ਪਰ ਉਨ੍ਹਾਂ ਦੀ ਸ਼ਖ਼ਸੀਅਤ ਨੇ ਆਪਣੀ ਸੰਘਣੀ ਅਤੇ ਇਕਾਗਰ-ਚਿਤ ਰੁਚੀ ਦੇ ਅਨੁਕੂਲ ਕਵਿਤਾ ਦੇ ਮਾਧਿਅਮ ਵਜੋਂ ਜਾਂ ਸਲੋਕ ਨੂੰ ਅਪਣਾਇਆ ਜਾਂ ਫਿਰ ਛੋਟੇ ਜਿਹੇ ਕਾਵਿ-ਪਦੇ (ਦੁਪਦੇ ਜਾਂ ਤਿਪਦੇ) ਨੂੰ। ਬਾਬਾ ਫ਼ਰੀਦ ਵਾਂਗ ਆਪ ਥੋੜ੍ਹਾ ਲਿਖਦੇ ਸਨ, ਪਰ ਲਿਖਦੇ ਬਹੁਤ ਡੂੰਘਾ ਸਨ। ਅਲੰਕਾਰਾਂ ਅਤੇ ਸ਼ਬਦ-ਚਿੱਤਰਾਂ ਲਈ ਉਨ੍ਹਾਂ ਕਿਤੇ ਵੀ ਅਕਲੀ-ਚਮਤਕਾਰ ਵਿਖਾਉਣ ਦਾ ਜਤਨ ਨਹੀਂ ਕੀਤਾ, ਸਗੋਂ ਸਹਿਜ-ਸੁਭਾ ਜਿੱਥੇ ਕੋਈ ਖਿਆਲ ਆਪਣੀ ਤਸਵੀਰ ਨਾਲ ਲੈ ਕੇ ਆਇਆ ਹੈ, ਗੁਰੂ ਜੀ ਨੇ ਉਸ ਨੂੰ ਉਸੇ ਤਰ੍ਹਾਂ ਚਿਤਰ ਦਿੱਤਾ ਹੈ। ਕਿਸੇ ਵੀ ਗੱਲ ਨੂੰ ਲਮਕਾਉਣਾ ਉਨ੍ਹਾਂ ਦੀ ਸ਼ਖ਼ਸੀਅਤ ਵਿਚ ਹੀ ਨਹੀਂ ਸੀ। ਇਸ ਲਈ ਜਿੱਥੇ ਗੱਲ ਸਲੋਕ ਵਿਚ ਸਮੇਟੀ ਜਾ ਸਕਦੀ ਸੀ, ਉਨ੍ਹਾਂ ਦੁਪਦਾ ਨਹੀਂ ਰਚਿਆ ਅਤੇ ਜਿੱਥੇ ਲੋੜ ਦੁਪਦੇ ਦੀ ਸੀ, ਉਨ੍ਹਾਂ ਤਿਪਦਾ ਰਚਨ ਦਾ ਜਤਨ ਨਹੀਂ ਕੀਤਾ। ਜੀਵਨ ਵਿਚ ਸੰਜਮ, ਸੁਭਾ ਵਿਚ ਸੰਜਮ ਅਤੇ ਇਸੇ ਲਈ ਕਵਿਤਾ ਵਿਚ ਕਿਸੇ ਵਿਚਾਰ ਦੇ ਵਰਣਨ ਵਿਚ ਵੀ ਸੰਜਮ। ਪਰ ਸ਼ਬਦਾਂ ਅਤੇ ਤੁਕਾਂ ਦਾ ਸੰਜਮ ਵਿਚਾਰ ਦਾ ਸਾਹ ਨਹੀਂ ਘੁੱਟਦਾ, ਸਗੋਂ ਸੰਜਮ ਦੇ ਹੁੰਦੇ ਹੋਇਆਂ ਵਿਚਾਰ ਦਾ ਪ੍ਰਗਟਾਉ ਪੂਰਨਤਾ ਦਾ ਪ੍ਰਭਾਵ ਪਾਉਂਦਾ ਹੈ। ਰਾਗ ਅਤੇ ਲੈਅ ਦੀ ਬਾਰੀਕ ਸੂਝ ਹੋਣ ਕਰਕੇ ਗੁਰੂ ਜੀ ਦੇ ਕਈ ਕਾਵਿ-ਪਦੇ ਅਤੇ ਸਾਰੇ ਸਲੋਕ ਦੋਸ਼-ਰਹਿਤ ਸੰਗੀਤ-ਸੁਰ ਵਿਚ ਗਾਇਨ ਕੀਤੇ ਜਾ ਸਕਦੇ ਹਨ। ਸਹਜ ਅਤੇ ਗਿਆਨ ਅਵਸਥਾ ਵਿੱਚੋਂ ਉਪਜੀ ਹੋਣ ਕਰਕੇ ਗੁਰੂ ਜੀ ਦੀ ਬਾਣੀ ਵਿਚ ਸ਼ਾਂਤ-ਰਸ ਪ੍ਰਧਾਨ ਹੈ, ਵੈਸੇ ਭੁੱਲੀ ਭਟਕੀ ਮਨੁੱਖਤਾ ਨਾਲ ਹਮਦਰਦੀ ਵਜੋਂ ਕਈ ਥਾਈਂ ਕਰਣਾ-ਰਸ ਵੀ ਦਿਲ ਨੂੰ ਟੁੰਬਦਾ ਹੈ। ਇਹ ਵੀ ਵਰਣਨ-ਯੋਗ ਹੈ ਕਿ ਗੁਰੂ ਜੀ ਦੀ ਬਹੁਤੀ ਬਾਣੀ ਉਨ੍ਹਾਂ ਰਾਗਾਂ ਵਿਚ ਰਚੀ ਗਈ ਹੈ, ਜਿਨ੍ਹਾਂ ਦੇ ਗਾਉਣ ਦਾ ਸਮਾਂ ਲੌਢੇ-ਪਹਿਰ (ਗਉੜੀ, ਧਨਸਰੀ) ਜਾਂ ਆਥਣ(ਮਾਰੂ)

ਜਾਂ ਡੂੰਘੀ-ਰਾਤ (ਸੋਰਠ, ਬਿਹਾਗੜਾ, ਬਸੰਤ, ਕਾਫੀ, ਜੈਜੈਵੰਤੀ ਆਦਿਕ) ਨਾਲ ਸੰਬੰਧਿਤ ਹੈ। ਗਹਿਰ-ਗੰਭੀਰ ਸ਼ਖ਼ਸੀਅਤ ਨੇ ਸ਼ਾਂਤ-ਰਸ ਨੂੰ ਉਪਜਾਉਣ ਲਈ ਜੇਕਰ ਸਹਜ ਦੇ ਘਰ ਵਿਚ ਬੈਠ ਕੇ ਬਾਣੀ ਰਚੀ, ਤਾਂ ਬਹੁਤੇ ਰਾਗਾਂ ਦਾ ਸਮਾਂ ਵੀ ਰਾਤ ਦਾ ਹੀ ਚੁਣਿਆ। ਡੁਬਦੇ-ਸੂਰਜ ਦੀ ਲਾਲੀ ਸੰਸਾਰ ਦੀ ਅਸਥਿਰਤਾ ਦੀ ਵੀ ਸੂਚਕ ਹੈ ਅਤੇ ਸੂਰਜ ਦੀ ਨਵੇਂ ਗਗਨਾਂ ਵਲ ਯਾਤਰਾ ਦੀ ਵੀ।

ਸਭ ਤੋਂ ਵੱਡੀ ਵਿਸ਼ੇਸ਼ਤਾ ਇਸ ਮਹਾਨ ਸ਼ਖ਼ਸੀਅਤ ਦੀ ਇਹ ਹੈ ਕਿ ਪਰਮ-ਪਦ ਨੂੰ ਪ੍ਰਾਪਤ ਕਰਕੇ ਵੀ ਇਸ ਵਿੱਚ ਅਤਿ ਦਰਜੇ ਦੀ ਨਿਰਮਾਣਤਾ ਹੈ। ਸਮੁੱਚੀ ਬਾਣੀ ਵਿਚ ਗੁਰੂ ਜੀ ਨੇ ਕਿਤੇ ਨਹੀਂ ਆਖਿਆ ਕਿ ਮੈਂ ਸਹਜ ਜਾਂ ਨਿਰਵਾਣ-ਪਦ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਆਓ ਮੈਂ ਤੁਹਾਨੂੰ ਮੁਕਤੀ ਦਾ ਮਾਰਗ ਦਰਸਾਉਂਦਾ ਹਾਂ। ਇਸਦੇ ਉਲਟ ਗੁਰੂ ਜੀ ਆਪਣੇ ਆਪ ਨੂੰ ਮੰਦਾ ਆਖ ਕੇ ਭੂਲੇ ਭੱਟਕੇ ਲੋਕਾਂ ਨੂੰ ਸਿੱਧੇ ਰਾਹ ਪਾ ਰਹੇ ਹਨ, ਜਿਵੇਂ :-

*(ੳ) ਮਨ ਰੇ ਕਉਨੁ ਕੁਮਤਿ ਤੈ ਲੀਨੀ।*
*ਪਰਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥1॥ਰਹਾਉ॥*
*ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ।*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ॥1॥*
*(ਸੋਰਠਿ ਮਹਲਾ 9)*[20]

ਭੁੱਲੇ ਭਟਕੇ ਲੋਕਾਂ ਨੂੰ ਵੀ ਗੁਰੂ ਜੀ ਨੇ ਪਿਆਰ ਨਾਲ "ਸਾਧੋ" ਅਤੇ "ਪ੍ਰਾਨੀ" ਆਖ ਕੇ ਸਿੱਧੇ ਮਾਰਗ ਉਤੇ ਪਾਇਆ ਹੈ। ਜੇ ਕੋਈ ਪਾਪ-ਆਤਮਾ ਹੈ, ਉਸ ਨੂੰ ਵੀ ਗੁਰੂ ਜੀ ਮੰਦਾ ਆਖਣ ਦੀ ਥਾਂ ਰੇ ਮਨ ਜਾਂ ਕੇਵਲ ਮਨ ਸ਼ਬਦ ਦੁਆਰਾ ਇਸ ਤਰ੍ਹਾਂ ਸੰਬੋਧਨ ਕਰਦੇ ਹਨ, ਜਿਵੇਂ ਉਹ ਆਪਣੇ ਮਨ ਨੂੰ ਹੀ ਸਮਝਾ ਰਹੇ ਹੋਣ।

ਸੋ ਸਹਿਜ-ਸਮਾਧੀ ਵਿਚ ਜੁੜੀ ਸ਼ਖ਼ਸੀਅਤ ਦੁਖੀ ਜਗਤ ਦੀ ਪੁਕਾਰ ਸੁਣ ਕੇ ਮਨੁੱਖਤਾ ਨੂੰ ਬ੍ਰਹਮ-ਸਰੂਪ ਜਾਣਦੀ ਹੋਈ ਆਪਣਾ ਆਪ ਮਨੁੱਖਤਾ ਲਈ ਕੁਰਬਾਨ ਕਰ ਸਕਦੀ ਹੈ। ਇਸ ਗੱਲ ਗੁਰੂ ਤੇਗ਼ ਬਹਾਦਰ ਦੀ ਮਹਾਨ ਸ਼ਖ਼ਸੀਅਤ ਨੇ ਕਰਕੇ ਵਿਖਾਈ। ਸੋ ਇਹ ਸ਼ਖ਼ਸੀਅਤ ਜਿਤਨੀ ਇਕ ਨੁਕਤੇ ਉਤੇ ਸਿਮਟੀ ਹੋਈ ਹੈ, ਉਤਨੀ ਹੀ ਸਾਰੇ ਬ੍ਰਹਿਮੰਡ ਉਤੇ ਪਸਰੀ ਹੋਈ ਵੀ ਹੈ। ਇਸੇ ਲਈ ਇਹ ਮਹਾਨ ਹੈ ਅਤੇ ਇਸੇ ਲਈ ਇਸਦਾ ਹਰ ਬੋਲ, ਹਰ ਬਚਨ ਅਤੇ ਹਰ ਕਵਿਤਾ ਮਹਾਨ ਹੈ।

**ਪੈਰ ਟਿੱਪਣੀਆਂ**

1. ਟੀ.ਐਸ. ਇਲੀਅਟ: "ਸੀਲੈਕਟਿਡ ਇਮੇਜ਼" (ਅੰਗ੍ਰੇਜ਼ੀ), ਲੰਡਨ, 1963, ਪੰਨਾ 21
2. ਹਰਬਰਟ ਰੀਡ. "ਸੀਲੈਕਟਿਡ ਰਾਈਟਿੰਗਜ਼" (ਵੇਖੋ: "ਕਵੀ ਦੀ ਸ਼ਖ਼ਸੀਅਤ" ਵਾਲਾ ਅਧਿਆਇ) ਪੰਨਾ 81-82 ਅਤੇ 83-97
3. ਮਹਿਮਾ ਪ੍ਰਕਾਸ਼ (ਪੰਨਾ 659)
4. ਸ਼ਬਦਾਰਥ (ਪਹਿਲੀ ਪੋਥੀ), ਪੰਨਾ 219
5. ਸ਼ਬਦਾਰਥ (ਪੋਥੀ ਦੂਜੀ), ਪੰਨਾ 633
6. ਸੰਪੂਰਨ ਸ਼ਖ਼ਸੀਅਤ ਬਾਰੇ ਸਾਨੂੰ ਅਧਿਆਤਮਵਾਦੀ ਚਿੰਤਕਾਂ ਜਾਂ ਅਨੁਭਵੀ ਮਹਾਂ-ਪੁਰਖਾਂ ਦੀਆਂ ਲਿਖਤਾਂ ਰਾਹੀਂ ਰੋਸ਼ਨੀ ਮਿਲਦੀ ਹੈ। ਕਈ ਪੱਛਮੀ ਚਿੰਤਕਾਂ ਨੇ ਵੀ ਸੰਪੂਰਨ-ਸ਼ਖ਼ਸੀਅਤ ਨੂੰ ਮੰਨਿਆ ਹੈ। ਉਦਾਹਰਨ ਵਜੋਂ ਬ੍ਰਾਊਨ (ਵੇਖੋ : "ਬ੍ਰਾਊਨਜ਼ ਥੀਇਜ਼ਮ" – ਹਵਾਲਾ ਐਨਸਾਈਕਲੋਪੀਡੀਆ ਬ੍ਰੀਟੈਨੀਕਾ, ਜਿਲਦ 17, 1950 ਐਡੀਸ਼ਨ, ਪੰਨੇ 607-608) ਨੇ ਸ਼ਖ਼ਸੀਅਤ ਦੀ ਅਪੂਰਨਤਾ ਨੂੰ ਮੰਨਦੇ ਹੋਇਆਂ ਸੰਪੂਰਨ ਸ਼ਖ਼ਸੀਅਤ ਨੂੰ ਉਹ ਅਨੰਤ ਨਾਲ ਅਭੇਦ ਦਰਸਾਉਂਦਾ ਹੈ। ਇਸੇ ਤਰ੍ਹਾਂ ਫਲਿਊਲਿਨਜ਼ (ਵੇਖੋ: ਫਲਿਊਲਿਨਜ਼ ਦੀ "ਕਰੀਏਟਿਵ ਪਰਸਨੈਲਿਟੀ" – ਐਟਨਸਾਈਕਲੋਪੀਡੀਆ ਬਿਰੀਟੈਨੀਕਾ, ਜਿਲਦ 17, ਪੰਨੇ 607-608) ਨੇ ਵੀ ਤ੍ਰਿਗਣ-ਅਤੀਤ ਸ਼ਖ਼ਸੀਅਤ ਨੂੰ ਮੰਨਿਆ ਹੈ ਅਤੇ ਮਨੁੱਖੀ ਸ਼ਖ਼ਸੀਅਤ ਦਾ ਸੋਮਾ ਉਸੇ ਤ੍ਰੈਗੁਣ-ਅਤੀਤ ਸ਼ਖ਼ਸੀਅਤ ਨੂੰ ਪਰਵਾਨ ਕੀਤਾ ਹੈ।
7. ਐਮ.ਐਫ. ਐਡਲਰ (ਤੁਰੰਤ ਹਵਾਲੇ ਲਈ ਵੇਖੋ: ਜੀ.ਡਬਲਿਊ. ਆਲਪੋਰਟ ਦੀ ਪੁਸਤਕ "ਸ਼ਖ਼ਸੀਅਤ" ਪੰਨਾ 32)
8. ਗੁਰੂ ਤੇਗ਼ ਬਹਾਦਰ ਨੇ ਮਾਤਾ ਨਾਨਕੀ ਦੀ ਪੂਰੇ ਵੀਹ ਸਾਲ ਬਕਾਲੇ ਵਿਚ ਸੇਵਾ ਕੀਤੀ ਅਤੇ ਗੁਰਗੱਦੀ ਉਤੇ ਬੈਠਣ ਉਪਰੰਤ ਵੀ ਆਪ ਸਦਾ ਮਾਤਾ ਨਾਨਕੀ ਦਾ ਸਤਿਕਾਰ ਕਰਦੇ ਰਹੇ। ਮਾਤਾ ਨਾਨਕੀ ਦੇ ਸਤਿਕਾਰ ਵਿਚ ਹੀ ਗੁਰੂ ਜੀ ਨੇ ਮਾਖੋਵਾਲ (ਆਨੰਦਪੁਰ) ਦਾ ਪਹਿਲੇ ਨਾਮ "ਨਾਨਕ ਚੱਕ" ਰੱਖਿਆ।
9. ਤਵਾਰੀਖ ਗੁਰੂ ਖ਼ਾਲਸਾ (ਪੰਨਾ 414) ਅਨੁਸਾਰ ਗੁਰੂ ਹਰਿ ਗੋਬਿੰਦ ਦੇ ਤਿੰਨ ਮਹਿਲ ਸਨ। ਮਾਤਾ ਦਮੋਦਰੀ ਦੀ ਕੁੱਖੋਂ ਬੀਬੀ ਵੀਰੋ, ਬਾਬਾ ਗੁਰਦਿੱਤਾ ਜੀ ਅਤੇ ਅਣੀ ਰਾਏ ਜੀ ਪੈਦਾ ਹੋਏ; ਮਾਤਾ ਮਹਾਂਦੇਵੀ ਦੀ ਕੁੱਖੋਂ ਬਾਬਾ ਸੂਰਜ ਮੱਲ ਦਾ ਜਨਮ ਹੋਇਆ ਅਤੇ ਮਾਤਾ ਨਾਨਕੀ ਦੀ ਕੁੱਖੋਂ ਬਾਬਾ ਅਟੱਲ ਰਾਏ ਅਤੇ ਤੇਗ਼ ਬਹਾਦਰ ਦਾ ਜਨਮ ਹੋਇਆ।
10. ਸ਼ਬਦਾਰਥ (ਪਹਿਲੀ ਪੋਥੀ), ਪੰਨਾ 219
11. ਪੁਨਾ................ ਪੰਨਾ 220
12. ਸ਼ਬਦਾਰਥ (ਦੂਜੀ ਪੋਥੀ) ਪੰਨਾ 411
13. ਪੁਨਾ................ ਪੰਨਾ 536
14. ਪੁਨਾ................ ਪੰਨਾ 631
15. ਪੁਨਾ................ ਪੰਨਾ 632
16. ਪੁਨਾ................ ਪੰਨਾ 633
17. ਪੁਨਾ................ ਪੰਨਾ 727
18. ਸ਼ਬਦਾਰਥ (ਚੌਥੀ ਪੋਥੀ) ਪੰਨੇ 1426-1429
19. ਸ਼ਬਦਾਰਥ (ਪੋਥੀ ਚੌਥੀ) ਪੰਨਾ 1427
20. ਸ਼ਬਦਾਰਥ (ਪੋਥੀ ਦੂਜੀ) ਪੰਨਾ 631-32

ਤੀਜਾ ਅਧਿਆਇ

# ਗੁਰੂ ਤੇਗ਼ ਬਹਾਦਰ ਰਚਿਤ ਕਾਵਿ-ਪਦੇ

ਗੁਰੂ ਤੇਗ਼ ਬਹਾਦਰ ਦੀ ਕੁਲ ਬਾਣੀ 59 ਪਦੇ ਅਤੇ 56 ਸਲੋਕ ਹਨ। ਇਸ ਲੇਖ ਦੁਆਰਾ ਕੇਵਲ ਗੁਰੂ ਜੀ ਰਚਿਤ 59 ਪਦਿਆਂ ਦਾ ਸਾਹਿਤਕ ਅਧਿਐਨ ਕੀਤਾ ਜਾਵੇਗਾ।

ਜਿੱਥੋਂ ਤਕ "ਪਦਯ ਕਾਵਯ" ਜਾਂ ਕਾਵਿ-ਪਦੇ ਦਾ ਸੰਬੰਧੀ ਹੈ, ਇਹ ਸਲੋਕ ਵਾਂਗ ਹੀ ਕਈ ਸਦੀਆਂ ਤੋਂ ਭਾਰਤ ਦੀਆਂ ਵੱਖ-ਵੱਖ ਭਾਸ਼ਾਵਾਂ ਦੀ ਕਵਿਤਾ ਵਿਚ ਲੋਕ-ਪ੍ਰਿਆ ਕਾਵਿ-ਭੇਦ ਦੇ ਰੂਪ ਵਿਚ ਪ੍ਰਚਲਤ ਹੈ। ਰੂਪਕ ਪੱਖ ਤੋਂ ਪਦਾ ਸਲੋਕ ਦੇ ਟਾਕਰੇ ਵਿਚ ਵਧੇਰੇ ਬਹੁ-ਪੱਖੀ ਹੈ, ਇਸੇ ਕਰਕੇ ਕਵਿਤਾ ਵਿਚ ਇਸ ਦੇ ਕਈ ਰੂਪ ਮਿਲਦੇ ਹਨ, ਜਿਵੇਂ : ਦੁਪਦਾ, ਤਿਪਦਾ, ਚਉਪਦਾ, ਪੰਚਪਦਾ, ਅਸ਼ਟਪਦੀ ਆਦਿਕ। ਗੁਰੂ ਨਾਨਕ ਦੇਵ ਦੇ ਸਮੇਂ ਤੋਂ ਕਈ ਸਦੀਆਂ ਪਹਿਲੇ ਰਚੇ ਗਏ ਬੋਧੀ ਅਤੇ ਨਾਥ ਸਾਹਿਤ ਤੋਂ ਇਲਾਵਾ ਜੈ ਦੇਵ, ਨਾਮਦੇਵ ਅਤੇ ਕਬੀਰ ਆਦਿਕ ਭਗਤਾਂ ਦੇ ਵੀ ਕਈ ਪਦੇ ਅਜੇ ਤਕ ਪ੍ਰਚਲਤ ਹਨ। ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਦੀ ਬਹੁਤੀ ਰਚਨਾ ਵੰਨ ਸੁਵੰਨੇ ਪਦਿਆਂ ਵਿਚ ਹੀ ਆਖੀ ਜਾ ਸਕਦੀ ਹੈ। ਸੋ ਗੁਰੂ ਤੇਗ਼ ਬਹਾਦਰ ਦੇ ਸਮੇਂ ਤੱਕ ਪਹੁੰਚਣ ਤਕ ਇਹ ਕਾਵਿ-ਭੇਦ ਆਪਣੀਆਂ ਹੁਨਰੀ ਸਿਖਰਾਂ ਨੂੰ ਕਦੋਂ ਦਾ ਛੂਹ ਚੁੱਕਾ ਸੀ।

ਫੇਰ ਵੀ ਗੁਰੂ ਤੇਗ਼ ਬਹਾਦਰ ਰਚਿਤ ਕਾਵਿ-ਪਦਿਆਂ ਦਾ ਗੁਰਮਤਿ ਸਾਹਿਤ ਵਿਚ ਵਿਸ਼ੇਸ਼ ਕਰਕੇ ਅਤੇ ਭਾਰਤ ਦੇ ਸਮੁੱਚੇ ਭਗਤੀ ਸਾਹਿਤ ਵਿਚ ਵੀ ਨਿਵੇਕਲਾ ਸਥਾਨ ਹੈ। ਸਭ ਤੋਂ ਪਹਿਲਾ ਗੁਣ ਜੋ ਇਨ੍ਹਾਂ ਪਦਿਆਂ ਨੂੰ ਨਿਵੇਕਲੀ ਛੱਬ ਪ੍ਰਦਾਨ ਕਰਦਾ ਹੈ, ਉਹ ਹੈ ਇਨ੍ਹਾਂ ਦਾ ਹੁਨਰੀ ਪੱਖ ਜਾਂ ਬਣਤਰ ਦਾ ਵਿਧਾਨ। ਬਣਤਰ ਦੇ ਪੱਖ ਤੋਂ ਗੁਰੂ ਜੀ ਦੀ ਸਮੁੱਚੀ ਪਦਾਵਲੀ ਰਚਨਾ ਨੂੰ ਦੋ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ : (1) ਦੁਪਦੇ, ਅਤੇ (2) ਤਿਪਦੇ। ਬੇਸ਼ਕ ਦੁਪਦਿਆਂ ਦੀ ਗਿਣਤੀ ਤਿਪਦਿਆਂ ਨਾਲੋਂ ਲਗਭਗ ਦੁਗਣੀ ਹੈ, ਪਰ ਬਣਤਰ ਦੇ ਪੱਖ ਤੋਂ ਦੁਪਦੇ ਅਤੇ ਤਿਪਦੇ ਦੋਵੇਂ ਕਾਵਿ-ਕਲਾ ਦੇ ਸੰਪੂਰਨ ਟੁਕੜੇ ਹਨ।

ਜਿਸ ਤਰ੍ਹਾਂ ਸੰਸਕ੍ਰਿਤ ਕਾਵਿ ਵਿਚ ਸ਼ਲੋਕ ਅਤੇ ਫ਼ਾਰਸੀ ਕਵਿਤਾ ਵਿਚ ਰੁਬਾਈ ਕਿਸੇ ਸੰਘਣੇ ਖਿਆਲ ਦੇ ਪ੍ਰਕਾਸ਼ ਲਈ ਇਕ ਪੀਡਾ, ਗਠੀਲਾ ਜਾਂ ਸੂਤਰਬੱਧ ਮਾਧਿਅਮ ਹੈ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਰਚਿਤ ਕਈ ਦੁਪਦੇ ਅਤੇ ਤਿਪਦੇ ਸੰਘਣੇ ਵਿਚਾਰਾਂ ਦੀਆਂ ਚਾਰੇ ਕੰਨੀਆਂ ਸਮੇਟ ਕੇ ਅਰਥਾਤ ਕੁੱਜੇ ਵਿਚ

ਸਮੁੰਦਰ ਬੰਦ ਕਰ ਲੈਣ ਵਾਲਾ ਮਾਧਿਅਮ ਹਨ। ਵੰਨਗੀ ਲਈ ਹੇਠਾਂ ਇਕ ਦੁਪਦਾ ਅਤੇ ਇਕ ਤਿਪਦਾ ਪੇਸ਼ ਕੀਤਾ ਜਾਂਦਾ ਹੈ :-

*(ੳ) ਦੁਪਦਾ*

*ਸਾਧੋ ਮਨ ਕਾ ਮਾਨੁ ਤਿਆਗਉ।*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥1॥ ਰਹਾਉ।*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ।*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥1॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥2॥*

*(ਰਾਗ ਗਉੜੀ ਮਹਲਾ 9)*[1]

*(ਅ) ਤਿਪਦਾ*

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥1॥ ਰਹਾਉ॥*
*ਨਹ ਨਿੰਦਾ ਨਹ ਉਸਤਤਿ ਜਾ ਕੇ ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੇ ਨਿਆਰਉ ਨਾਹਿ ਮਾਨੁ ਅਪਮਾਨਾ॥1॥*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥2॥*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥3॥*

*(ਸੋਰਠਿ ਮਹਲਾ 9)*[2]

ਉਪਰੋਕਤ ਦੋਹਾਂ ਪਦਿਆਂ ਵਿਚ ਰਹਾਉ ਤੋਂ ਪਹਿਲਾਂ ਵਾਲੀਆਂ ਤੁਕਾਂ ਵਿਚ ਖਿਆਲ ਦਾ ਉਦੈ ਹੈ। ਇਸੇ ਤਰ੍ਹਾਂ ਦੁਪਦੇ ਦੇ ਪਹਿਲੇ ਪਦੇ (ਜਾਂ ਰਹਾਉ ਤੋਂ ਤੁਰੰਤ ਪਿੱਛੋਂ ਦੀਆਂ ਤੁਕਾਂ) ਵਿਚ ਖਿਆਲ ਦਾ ਪ੍ਰਕਾਸ਼ ਅਤੇ ਦੂਜੇ ਪਦੇ (ਅੰਤਮ ਤੁਕਾਂ) ਵਿਚ ਭਾਵ ਦੀ ਪੂਰਨਤਾ ਹੈ। ਜਿੱਥੋਂ ਤਕ ਤਿਪਦੇ ਦੀ ਬਣਤਰ ਦਾ ਸੰਬੰਧ ਹੈ, ਉਸ ਵਿਚ ਰਹਾਉ ਤੋਂ ਪਿਛਲੇ ਦੋ ਪਦਿਆਂ (ਜਾਂ ਚਾਰ ਤੁਕਾਂ) ਵਿਚ ਖਿਆਲ ਦਾ ਪ੍ਰਕਾਸ਼ ਅਤੇ ਤੀਜੇ ਪਦ (ਅੰਤਮ ਤੁਕਾਂ) ਵਿਚ ਖਿਆਲ ਨੂੰ ਪੂਰਨਤਾ ਤਕ ਪਹੁੰਚਾਇਆ ਗਿਆ ਹੈ। ਖਿਆਲ ਦੇ ਉਦੇ, ਪ੍ਰਕਾਸ਼, ਮੋੜਵੀ ਲਹਿਰ ਅਤੇ ਭਾਵ ਦੀ ਪੂਰਨਤਾ ਨੂੰ ਰੁਬਾਈ ਦੀਆਂ ਚਾਰ ਤੁਕਾਂ ਵਿਚ ਜਿਤਨੀ ਸਫਲਤਾ ਨਾਲ ਫ਼ਾਰਸੀ ਦੇ ਜਗਤ ਪ੍ਰਸਿੱਧ ਕਵੀਆਂ ਨੇ ਨਿਬਾਹਿਆ ਹੈ, ਉਤਨੀ ਹੀ ਸਫਲਤਾ ਨਾਲ ਗੁਰੂ ਤੇਗ਼ ਬਹਾਦਰ ਨੇ ਉਪਰੋਕਤ ਦੁਪਦੇ ਅਤੇ ਤਿਪਦੇ ਦੁਆਰਾ ਖਿਆਲ ਦੀ ਉਸਾਰੀ ਕਰਕੇ ਉਸ ਨੂੰ ਪੂਰਨਤਾ ਤਕ ਪਹੁੰਚਾਇਆ ਹੈ। ਗੁਰੂ ਜੀ ਦੇ ਸਲੋਕਾਂ ਵਿਚ ਵੀ ਭਾਵ ਜਾਂ ਖਿਆਲ ਨੂੰ ਪੂਰਨਤਾ ਪ੍ਰਦਾਨ ਕੀਤੀ ਗਈ ਹੈ, ਪਰ ਇਸ ਬਾਰੇ ਅਗਲੇ ਲੇਖ ਵਿਚ ਵਿਚਾਰ ਕੀਤੀ ਜਾਵੇਗੀ।

ਗੁਰੂ ਜੀ ਦੀ ਪਦਾਵਲੀ ਰਚਨਾ ਦਾ ਦੂਜਾ ਗੁਣ ਰਾਗਾਤਮਿਕਤਾ ਹੈ। ਗੁਰੂ ਜੀ ਦੀ ਬਾਣੀ ਦੇ ਰਾਗਾਤਮਿਕ ਅਤੇ ਸੰਗੀਤਕ ਗੁਣ ਬਾਰੇ ਇਸ ਤੋਂ ਵੱਡੀ ਗੁਆਹੀ ਹੋਰ ਕੀ ਪੇਸ਼ ਕੀਤੀ ਜਾ ਸਕਦੀ ਹੈ ਕਿ ਆਧੁਨਿਕ ਭਾਰਤ ਦਾ ਜਗਤ ਪ੍ਰਸਿੱਧ ਸੰਗੀਤ ਆਚਾਰੀਆ ਪੰਡਿਤ ਵਿਸ਼ਨੂੰ ਦਿਗੰਬਰ ਨੇ ਗੁਰੂ ਜੀ ਦਾ ਉੱਪਰ ਦਰਜ ਕੀਤਾ ਸ਼ਬਦ "ਸਾਧੋ ਮਨ ਦਾ ਮਾਨ ਤਿਆਗਉ" ਆਪਣੀ ਮੌਜ ਵਿਚ ਰਾਗ ਮੀਆਂ ਮਲ੍ਹਾਰ ਵਿਚ ਇਤਨੀ ਕਲਾ-ਕੌਸ਼ਲਤਾ ਨਾਲ ਗਾਇਆ ਸੀ ਕਿ "ਇਹ ਰਚਨਾ ਅੱਜ ਸ਼ਾਸਤਰੀ ਸੰਗੀਤ ਦੇ ਉੱਚ ਕੋਟੀ ਦੇ ਕੁਲ ਗਾਇਕਾਂ ਵਿਚ ਭਾਰਤ ਭਰ ਵਿਚ ਪ੍ਰਸਿੱਧ ਹੈ"।[3]

ਉਪਰੋਕਤ ਦੋ ਪਦਿਆਂ ਤੋਂ ਛੁੱਟ ਹੇਠ ਲਿਖੇ ਪਦਿਆਂ ਨੂੰ ਵੀ ਕਈ ਪ੍ਰਸਿੱਧ ਸੰਗੀਤਕਾਰ ਅਤੇ ਕੀਰਤਨੀਏ ਸੁਰ-ਬੱਧ ਕਰਕੇ ਕੀਰਤਨ-ਦਰਬਾਰਾਂ ਅਤੇ ਰੇਡੀਓ, ਆਦਿਕ ਰਾਹੀਂ ਲੋਕ-ਦਿਲਾਂ ਨੂੰ ਅਗੰਮੀ ਧੂਹ ਪਾ ਚੁੱਕੇ ਹਨ :-

*(1) ਕਾਹੇ ਰੇ ਬਨ ਖੋਜਨ ਜਾਈ।*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥1॥ ਰਹਾਉ।*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥1॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ।*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥2॥*
*(ਧਨਾਸਰੀ ਮਹਲਾ 9)*[4]

*(2) ਜਗਤ ਮੈ ਝੂਠੀ ਦੇਖੀ ਪ੍ਰੀਤਿ।*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥1॥ ਰਹਾਉ।*
*ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ।*
*ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥1॥*
*ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ।*
*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥2॥*
*(ਦੇਵਗੰਧਾਰੀ ਮਹਲਾ 9)*[5]

*(3) ਹਰਿ ਕੋ ਨਾਮੁ ਸਦਾ ਸੁਖਦਾਈ।*
*ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥ ਰਹਾਉ।*
*ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ।*
*ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥1॥*
*ਜਿਹ ਨਰੁ ਜਮੁ ਕਿਰਪਾਨਿਧਿ ਗਾਇਓ ਤਾ ਕਉ ਭਇਓ ਸਹਾਈ।*
*ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥2॥*
*(ਮਾਰੂ ਮਹਲਾ 9)*[6]

ਉਪਰੋਕਤ ਪਦਿਆਂ ਤੋਂ ਇਲਾਵਾ ਕਈ ਹੋਰ ਪਦੇ ਵੀ ਪੇਸ਼ ਕੀਤੇ ਜਾ ਸਕਦੇ ਹਨ, ਜੋ ਰਾਗ, ਭਾਵ, ਸੰਗੀਤਕ ਲੈਅ ਅਤੇ ਹੋਰ ਕਾਵਿਕ ਗੁਣਾਂ ਤੋਂ ਹਰ ਪੱਖ ਤੋਂ ਸੰਪੂਰਨ ਹਨ। ਬਣਤਰ ਅਤੇ ਸੰਗੀਤਕ ਲੈਅ ਦੇ ਪੱਖ ਤੋਂ ਗੁਰੂ ਜੀ ਦੇ ਹਰ ਪਦੇ ਦੀ

ਪਹਿਲੀ ਅਤੇ ਦੂਜੀ ਤੁਕ ਅਰਥਾਤ ਰਹਾਉ ਦੀਆਂ ਪਹਿਲੀਆਂ ਦੋ ਤੁਕਾਂ ਵਿਸ਼ੇਸ਼ ਧਿਆਨ ਦੀਆਂ ਪਾਤਰ ਹਨ। ਹਰ ਪਦੇ ਦੀ ਪਹਿਲੀ ਤੁਕ ਬਾਣੀ ਦੀਆਂ ਤੁਕਾਂ ਨਾਲੋਂ ਛੋਟੀ ਹੈ ਅਤੇ ਜਦੋਂ ਰਹਾਉ ਤੋਂ ਪਹਿਲਾਂ ਛੋਟੀ ਤੁਕ ਨਾਲ ਲੰਮੀ ਤੁਕ ਜੁੜਦੀ ਹੈ, ਤਾਂ ਪੜ੍ਹਨ ਅਤੇ ਸੁਣਨ ਵਾਲੇ ਨੂੰ ਇਕ ਅਨੂਠਾ ਜਿਹਾ ਹੁਲਾਰਾ ਆਉਂਦਾ ਹੈ ਅਤੇ ਉਹ ਪਦੇ ਵਿਚਲੇ ਰਸ ਅਤੇ ਭਾਵ ਨਾਲ ਪਿਘਲ ਕੇ ਮਾਨਸਿਕ ਤੌਰ ਉਤੇ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਰਚਿਤ ਪਦਿਆਂ ਵਿਚ ਛੋਟੀ ਅਤੇ ਲੰਮੀ ਤੁਕ ਨੂੰ ਰਹਾਉ ਤੋਂ ਪਹਿਲਾਂ ਜੋੜਨ ਦਾ ਪ੍ਰਯੋਗ ਨਾ ਹੋਣ ਦੇ ਬਰਾਬਰ ਹੈ। ਗੁਰੂ ਅਰਜਨ ਦੇਵ ਦੇ ਕੁਝ ਇਕ ਪਦਿਆਂ ਵਿਚ ਇਹ ਤਜਰਬਾ ਜ਼ਰੂਰ ਕੀਤਾ ਗਿਆ ਹੈ, ਪਰ ਜਿਤਨੇ ਸਹਿਜ-ਸੁਭਾਵਕ ਢੰਗ ਅਤੇ ਇਕਸਾਰ ਨਿਰੰਤਰ ਕਾਵਿ-ਸ਼ੈਲੀ ਵਜੋਂ ਇਹ ਪ੍ਰਯੋਗ ਗੁਰੂ ਤੇਗ਼ ਬਹਾਦਰ ਦੇ ਪਦਿਆਂ ਵਿਚ ਮਿਲਦਾ ਹੈ, ਉਸ ਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ। ਕੁਝ ਇਕ ਵੰਨਗੀਆਂ ਪੇਸ਼ ਕਰਨੀਆਂ ਕੁਥਾਂ ਨਹੀਂ ਹੋਣਗੀਆਂ :-

(1) *ਸਾਧੋ ਮਨ ਕਾ ਮਾਨੁ ਤਿਆਗਉ।*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ।*

(2) *ਸਾਧੋ ਰਚਨਾ ਰਾਮ ਬਨਾਈ।*
*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜ ਲਖਿਓ ਨ ਜਾਈ।*
*(ਰਾਗੁ ਗਉੜੀ ਮਹਲਾ 9)*[7]

(3) *ਸਾਧੋ ਇਹੁ ਤਨੁ ਮਿਥਿਆ ਜਾਨਉ।*
*ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ।*
*(ਰਾਗੁ ਬਸੰਤ ਹਿੰਡੋਲ ਮਹਲਾ 9)*[8]

(4) *ਹਰਿ ਬਿਨੁ ਤੇਰੋ ਕੋ ਨ ਸਹਾਈ।*
*ਕਾਂ ਕੀ ਮਾਤ ਪਿਤਾ ਸੁਤ ਬਨਿਤਾ ਕੋ ਕਾਹੂ ਕੋ ਭਾਈ।*
*(ਰਾਗ ਸਾਰੰਗ ਮਹਲਾ 9)*[9]

ਬੇਸ਼ਕ ਰਾਗ ਜੈਜੈਵੰਤੀ ਦੇ ਇਕ ਦੋ ਪਦੇ ਸਰਸਰੀ ਨਜ਼ਰ ਨਾਲ ਵੇਖਿਆਂ ਮੁੱਢ ਵਿਚ ਛੋਟੀ ਤੁਕ ਵਾਲੇ ਨਹੀਂ ਜਾਪਦੇ, ਪਰ ਛੰਦ ਦੀ ਚਾਲ ਨਾਲ ਜੇਕਰ ਆਪਣੀ ਸੁਰਤੀ ਨੂੰ ਤੋਰੀਏ, ਤਾਂ ਉਥੇ ਵੀ ਮੁਢਲੀ ਤੁਕ ਵਾਲਾ ਅੰਤਰਾ ਹੀ ਪ੍ਰਧਾਨ ਸਿੱਧ ਹੁੰਦਾ ਹੈ। ਉਦਾਹਰਨ ਵਜੋਂ ਹੇਠ ਲਿਖੇ ਪਦੇ ਵਿਚ ਛੰਦ ਤੀਬਰ ਗਤੀ ਅਤੇ ਤੁਕਾਂਤ-ਪ੍ਰਬੰਧ ਪਹਿਲੀ ਤੁਕ ਦੇ ਪਿਛਲੇ ਭਾਗ "ਇਹੈ ਤੇਰੈ ਕਾਜਿ ਹੈ" ਦੇ ਪਿੱਛੇ ਤੁਰਦੇ ਸਾਫ਼ ਵਿਖਾਈ ਦੇ ਰਹੇ ਹਨ :-

*ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ।*
*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗ।*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ॥1॥ ਰਹਾਉ।*
*ਸੁਪਨੇ ਜਿਉ ਧਨ ਪਛਾਨੁ ਕਾਹੇ ਪਰਿ ਕਰਤ ਮਾਨੁ।*
*ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ॥1॥*

*ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ।*
*ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ।।2।।*

*(ਰਾਗੁ ਜੈਜੈਵੰਤੀ ਮਹਲਾ 9)*[10]

ਗੁਰੂ ਤੇਗ਼ ਬਹਾਦਰ ਦੇ ਪਦਿਆਂ ਦੀ ਇਕ ਹੋਰ ਵਿਸ਼ੇਸ਼ਤਾ ਉਨ੍ਹਾਂ ਵਿਚਲੇ ਵਿਸ਼ੇ ਵਸਤੂ ਜਾਂ ਮਜ਼ਮੂਨ ਦੀ ਉਸਾਰੀ ਦਾ ਇੱਕੋ ਇਕ ਕੇਂਦਰੀ-ਵਿਚਾਰ ਉਤੇ ਸੀਮਤ ਹੋਣਾ ਹੈ। ਵੈਸੇ ਗੁਰੂ ਤੇਗ਼ ਬਹਾਦਰ ਦੀ ਸਮੁੱਚੀ ਵਿਚਾਰਧਾਰਾ ਵਿਚ ਵੀ ਅਨੇਕ ਵਿਸ਼ਿਆਂ ਦਾ ਵਿਸਥਾਰ ਹੋਣ ਦੀ ਥਾਂ ਅਧਿਆਤਮਿਕ ਜੀਵਨ ਦਾ ਇਹੋ ਕੇਂਦਰੀ ਵਿਚਾਰ ਬਾਰ-ਬਾਰ ਦ੍ਰਿੜ੍ਹ ਕੀਤਾ ਗਿਆ ਹੈ ਕਿ ਮਨੁੱਖੀ ਜਨਮ ਅਮੋਲਕ ਹੈ ਅਤੇ ਇਸ ਨੂੰ ਅਸਥਿਰ ਸੰਸਾਰਕ ਪਦਾਰਥਾਂ, ਪਰਵਾਰਿਕ ਮੋਹ ਮਾਇਆ ਅਤੇ ਛਿੰਨ-ਭੰਗਰੇ ਮਾਇਕ-ਰਸਾਂ ਵਿਚ ਵਿਅਰਥ ਗੁਆਉਣ ਦੀ ਥਾਂ ਪ੍ਰਭੂ ਭਗਤੀ ਦੁਆਰਾ ਸਫਲ ਬਣਾਉਣਾ ਚਾਹੀਦਾ ਹੈ। ਗੁਰੂ ਜੀ ਦੇ ਪਦਿਆਂ ਵਿਚ ਬਾਰ-ਬਾਰ ਕਾਮਾਦਿਕ ਵਿਕਾਰਾਂ ਦਾ ਤਿਆਗ ਕਰਕੇ ਹਰੀ-ਨਾਮ ਦੁਆਰਾ ਸਮ-ਅਵਸਥਾ ਜਾਂ ਮਨ ਦੀ ਸਦੀਵੀ ਅਡੋਲਤਾ ਪ੍ਰਾਪਤ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ, ਜਿਸ ਅਵਸਥਾ ਵਿਚ ਪਹੁੰਚ ਕੇ ਸਮ-ਦਰਸ਼ੀ ਨੂੰ ਦੁਖ ਸੁਖ, ਮਾਣ ਅਪਮਾਨ, ਉਸਤਤਿ ਨਿੰਦਾ, ਆਦਿਕ ਸਭ ਕੁਝ ਇਕ-ਸਮਾਨ ਅਨੁਭਵ ਹੁੰਦਾ ਹੈ। ਇਸ ਵਿਚ ਸ਼ੱਕ ਨਹੀਂ ਕਿ ਹਰੀ-ਜੱਸ ਦੇ ਨਾਲ-ਨਾਲ ਲੋਭ, ਮੋਹ, ਅਹੰਕਾਰ, ਆਦਿਕ ਵਿਕਾਰਾਂ ਵਿਚ ਮਗਨ ਮਨੁੱਖਾਂ ਦੀ ਕਰੜੀ ਆਲੋਚਨਾ ਵੀ ਕੀਤੀ ਗਈ ਹੈ, ਪਰ ਇੰਜ ਕਰਨ ਸਮੇਂ ਵੀ ਗੁਰੂ ਜੀ ਨੇ ਵਿਸਥਾਰ ਦੀ ਥਾਂ ਸੰਜਮ ਤੋਂ ਹੀ ਕੰਮ ਲਿਆ ਹੈ। ਦੂਜੇ ਸੱਚ ਅਤੇ ਝੂਠ ਦਾ ਨਿਤਾਰਾ ਕਰਨ ਲਈ ਮਨੁੱਖੀ-ਮਨ ਦੀਆਂ ਦੋਵੇਂ ਵਿਰੋਧੀ ਅਵਸਥਾਵਾਂ ਵਿਖਾਉਣੀਆਂ ਜ਼ਰੂਰੀ ਸਨ। ਪਰ ਗੁਰੂ ਜੀ ਰਚਿਤ ਹਰ ਪਦੇ ਦੀ ਵਡਿਆਈ ਇਸ ਵਿਚ ਹੈ ਕਿ ਸੁਪਨੇ ਦੀ ਖੇਡ ਵਰਗੇ ਸਰਬ-ਪਰਵਾਨ ਅਲੰਕਾਰਾਂ ਦੁਆਰਾ ਵਿਚਾਰਾਂ ਦੀ ਪੁਸ਼ਟੀ ਕਰਕੇ ਗੱਲ ਮੁਕਾਉਣ ਦੀ ਕੀਤੀ ਹੈ। ਇਸੇ ਤਰ੍ਹਾਂ ਸਦੀਵੀ-ਸੱਚ ਅਰਥਾਤ ਹਰੀ-ਨਾਮ ਨੂੰ ਪਤਿਤ-ਪਾਵਨ, ਦੁਖ-ਭੰਜਨ, ਚਿੰਤਾਮਨਿ, ਆਦਿਕ ਵਿਸ਼ੇਸ਼ਣਾਂ ਦੁਆਰਾ ਆਦਿ-ਕਾਲ ਤੋਂ ਅੰਤ-ਕਾਲ ਤਕ ਜੀਵਨ-ਆਤਮਾ ਦਾ ਇੱਕੋ ਇੱਕ ਸੱਚਾ ਸਾਥੀ ਦਰਸਾ ਕੇ ਗੱਲ ਨੂੰ ਨਿਬੇੜ ਦਿੱਤਾ ਹੈ। ਗੱਲ ਕੀ, ਗੁਰੂ ਜੀ ਦੇ ਪਦਿਆਂ ਦਾ ਆਕਾਰ ਛੋਟੇ ਤੋਂ ਛੋਟਾ ਹੈ। ਜਿਹੜਾ ਵਿਸ਼ਾ-ਵਸਤੂ ਦੁਪਦੇ ਵਿਚ ਸੰਪੂਰਨ ਹੋ ਸਕਦਾ ਸੀ, ਉਸ ਲਈ ਤਿਪਦੇ ਦਾ ਪ੍ਰਯੋਗ ਨਹੀਂ ਕੀਤਾ। ਇਸ ਦੇ ਉਲਟ ਜਿਹੜਾ ਵਿਚਾਰ ਦੋ ਤੁਕਾਂ ਵਿਚ ਬਿਆਨ ਕੀਤਾ ਜਾ ਸਕਦਾ ਸੀ, ਉਸ ਲਈ ਗੁਰੂ ਜੀ ਨੇ ਦੁਪਦੇ ਦੀ ਥਾਂ ਸ਼ਲੋਕ ਦਾ ਪ੍ਰਯੋਗ ਕਰਨਾ ਹੀ ਮੁਨਾਸਬ ਸਮਝਿਆ। ਪਰ ਗੁਰੂ ਤੇਗ਼ ਬਹਾਦਰ ਨੇ ਇਕ ਵੀ ਚਉਪਦਾ ਜਾਂ ਪੰਚਪਦਾ ਨਹੀਂ ਲਿਖਿਆ। ਗੁਰੂ ਨਾਨਕ ਦੇਵ ਨੇ ਜਿੱਥੇ ਅਨੇਕਾਂ ਚਉਪਦੇ, ਪੰਚਪਦੇ, ਅਸ਼ਟਪਦੀਆਂ ਅਤੇ ਅਸ਼ਟਪਦੀਆਂ ਤੋਂ ਵੀ ਵਡੇਰੇ ਆਕਾਰ ਵਾਲੇ ਪਦੇ ਰਚੇ ਹਨ, ਉਥੇ ਉਨ੍ਹਾਂ ਇਕ ਵੀ ਦੁਪਦੇ ਅਤੇ ਤਿਪਦੇ ਕੇਵਲ ਗਿਣਤੀ ਦੇ ਹੀ ਰਚੇ ਹਨ। ਗੁਰੂ ਅਮਰਦਾਸ ਨੇ ਤਾਂ ਕਈ ਇਤਨੇ ਵੱਡੇ ਆਕਾਰ ਵਾਲੇ ਪਦੇ ਰਚੇ ਕਿ ਉਨ੍ਹਾਂ ਦੀ ਬਾਣੀ ਵਿਚ ਇਕ

ਚੌਂਤੀਸ ਪਦਾ ਵੀ ਮਿਲਦਾ ਹੈ। ਸੋ ਹਰ ਗੁਰੂ-ਕਵੀ ਦੀ ਕਾਵਿ-ਸ਼ਖ਼ਸੀਅਤ ਅਤੇ ਕਾਵਿ-ਸ਼ੈਲੀ ਵਿਚਾਰਧਾਰਾ ਦੀ ਸਾਂਝ ਹੁੰਦੇ ਹੋਇਆਂ ਵੀ ਆਪੋ ਆਪਣੀ ਨਿਵੇਕਲੀ ਛੱਬ ਮਾਰਦੀ ਵਿਖਾਈ ਦਿੰਦੀ ਹੈ। ਗੁਰੂ ਤੇਗ਼ ਬਹਾਦਰ ਦੇ ਪਦਿਆਂ ਦੀ ਛੱਬ ਵੀ ਬਾਕੀ ਸਾਰੇ ਕਵੀਆਂ ਨਾਲੋਂ ਨਿਆਰੀ ਹੈ।

ਜੇਕਰ ਭਾਰਤ ਦੇ ਸਮੁੱਚੇ ਭਗਤੀ ਸਾਹਿਤ ਵਿਚ ਰਚੇ ਗਏ ਪਦਿਆਂ ਨੂੰ ਸਨਮੁਖ ਰੱਖਿਆ ਜਾਵੇ, ਤਾਂ ਵੀ ਗੁਰੂ ਤੇਗ਼ ਬਹਾਦਰ ਰਚਿਤ ਪਦਿਆਂ ਦਾ ਸਾਹਿਤਕ ਦਰਜਾ ਕਾਫੀ ਉੱਚਾ ਹੈ। ਸਰਗੁਣ-ਧਾਰਾ ਦੇ ਕਵੀਆਂ ਵਿੱਚੋਂ ਭਗਤ ਸੂਰਦਾਸ ਅਤੇ ਮੀਰਾਂ ਬਾਈ ਦੇ ਬਿਸ਼ਨਪਦੇ ਬਹੁਤ ਲੋਕ-ਪ੍ਰੀਯ ਹਨ। ਪਰ ਅਵਤਾਰ-ਵਾਦੀ ਹੋਣ ਕਰਕੇ ਇਨ੍ਹਾਂ ਦੀ ਵਿਚਾਰਧਾਰਾ ਵੈਸ਼ਨਵ-ਮਤ ਤੋਂ ਬਾਹਰ ਦੂਜੇ ਧਰਮਾਂ ਦੇ ਅਨੁਯਾਈਆਂ ਨੂੰ ਆਪਣੀ ਲਪੇਟ ਵਿਚ ਇਤਨਾ ਨਹੀਂ ਲਿਆਉਂਦੀ ਜਿਤਨਾ ਵਿਸ਼ਾਲ ਘੇਰਾ ਦੂਜੇ ਧਰਮਾਂ ਦੇ ਅਨੁਯਾਈਆਂ ਤਕ ਨਿਰਗੁਣ-ਧਾਰਾ ਦੇ ਈਸ਼ਵਰ-ਵਾਦੀ ਕਵੀਆਂ ਦੀ ਵਿਚਾਰਧਾਰਾ ਪਾਉਂਦੀ ਹੈ। ਨਿਰਗੁਣ-ਧਾਰਾ ਦੀ ਕਵਿਤਾ ਵਿਚ ਕਬੀਰ ਅਤੇ ਨਾਮਦੇਵ ਦੇ ਕਈ ਪਦਿਆਂ ਤੋਂ ਛੁੱਟ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦਰ ਆਦਿਕ ਭਗਤ ਅਤੇ ਗੁਰੂ-ਕਵੀਆਂ ਦੇ ਅਨੇਕਾਂ ਪਦੇ ਸ਼ਾਮਿਲ ਕੀਤੇ ਜਾ ਸਕਦੇ ਹਨ।

ਉਪਰੋਕਤ ਨਿਰਗੁਣ-ਧਾਰਾ ਵਿਚਾਰਧਾਰਾ ਦਾ ਪ੍ਰਗਟਾਉ ਕਰਨ ਵਾਲੇ ਜੋ ਸੈਂਕੜੇ ਪਦੇ ਭਗਤ ਕਬੀਰ ਨੇ ਰਚੇ ਹਨ, ਉਨ੍ਹਾਂ ਦਾ ਅਨੁਭਵ ਬਹੁਤ ਡੂੰਘਾ ਅਤੇ ਵਸਤੂ ਬਹੁ-ਵਿਸਥਾਰਕ ਹੁੰਦੇ ਹੋਇਆਂ ਵੀ ਭਗਤ ਕਬੀਰ ਦੇ ਪਦਿਆਂ ਵਿਚ ਭਾਵਾਂ ਦੀ ਗਤੀ ਇਤਨੀ ਤੀਬਰ ਅਤੇ ਸੰਗੀਤਕ ਲੈਅ ਲੋਕ-ਦਿਲਾਂ ਨੂੰ ਇਤਨੀ ਹਲੂਣ ਵਾਲੀ ਨਹੀਂ, ਜਿਤਨੀ ਗੁਰੂ ਤੇਗ਼ ਬਹਾਦਰ ਰਚਿਤ ਪਦਿਆਂ ਦੀ ਹੈ। ਆਦਿ-ਗ੍ਰੰਥ ਵਿਚ ਵੀ ਭਗਤ ਕਬੀਰ ਦੇ ਸੈਂਕੜੇ ਪਦੇ ਡੇਢ ਦਰਜਨ ਦੇ ਕਰੀਬ ਰਾਗਾਂ ਵਿਚ ਮਿਲਦੇ ਹਨ। ਪਰ ਉਨ੍ਹਾਂ ਵਿਚ ਕੇਵਲ ਦੋ ਤਿੰਨ ਪਦੇ ਹੀ ਅਜਿਹੇ ਹਨ, ਜਿਨ੍ਹਾਂ ਦੀ ਸੰਗੀਤਕ ਲੈਅ ਪਹਿਲੀ ਤੁਕ ਦੁਆਰਾ ਹੀ ਸਰੋਤਿਆਂ ਨੂੰ ਧਰਤੀ ਤੋਂ ਉੱਚਾ ਚੁੱਕਦੀ ਹੈ। ਕਬੀਰ ਦੇ ਬਹੁਤੇ ਪਦੇ ਆਪਣੀ ਸੰਘਣੀ ਵਿਚਾਰਧਾਰਾ ਕਰਕੇ ਦਿਲ ਦੀ ਥਾਂ ਦਿਮਾਗ ਨੂੰ ਵਧੇਰੇ ਟੁੰਬਦੇ ਹਨ। ਇਕ ਵਿਸ਼ੇਸ਼ ਪਦਾ, ਜੋ ਗੁਰੂ ਤੇਗ਼ ਬਹਾਦਰ ਦੇ ਪਦਿਆਂ ਵਾਂਗ ਪਹਿਲੀ ਤੁਕ ਦੁਆਰਾ ਹੀ ਦਿਲ ਵਿਚ ਉਤਰ ਜਾਣ ਦੀ ਸਮਰੱਥਾ ਰੱਖਦਾ ਹੈ, ਉਸ ਦੀਆਂ ਮੁਢਲੀਆਂ ਤੁਕਾਂ ਇਸ ਪਰਕਾਰ ਹਨ :-

ਹਰਿ ਬਿਨੁ ਕਉਨੁ ਸਹਾਈ ਮਨ ਕਾ।
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ।

(ਸਾਰੰਗ ਕਬੀਰ ਜੀਉ)[11]

ਵੈਸੇ ਕਬੀਰ ਦੇ ਸੈਂਕੜੇ ਪਦਿਆਂ ਵਿਚੋਂ ਕੁਝ ਇਕ ਉਂਗਲਾਂ ਉਤੇ ਗਿਣੇ ਜਾਣ ਵਾਲੇ ਪਦਿਆਂ ਦੀ ਹੀ ਪਹਿਲੀ ਤੁਕ ਗੁਰੂ ਤੇਗ਼ ਬਹਾਦਰ ਦੇ ਆਮ ਪਦਿਆਂ ਵਾਂਗ ਛੋਟੀ ਹੈ, ਬਾਕੀ ਦੇ ਅਣਗਿਣਤ ਪਦਿਆਂ ਦੀਆਂ ਸਾਰੀਆਂ ਤੁਕਾਂ ਇਕਸਾਰ ਲੰਬਾਈ ਵਾਲੀਆਂ ਹਨ।

ਭਗਤ ਨਾਮਦੇਵ ਦੇ ਵੀ ਕਾਫੀ ਪਦੇ ਲਗਭਗ ਡੇਢ ਦਰਜਨ ਹੀ ਰਾਗਾਂ ਵਿਚ ਆਦਿ-ਗ੍ਰੰਥ ਵਿਚ ਮਿਲਦੇ ਹਨ। ਉਨ੍ਹਾਂ ਵਿਚ ਵੀ "ਮੈ ਅੰਧੁਲੇ ਕੀ ਟੇਕ ਤੇਰਾ ਨਾਮ ਖੁੰਦਕਾਰਾ" ਰਾਗ ਤਿਲੰਗ ਬਾਣੀ (ਨਾਮਦੇਵ)[12] ਵਰਗੇ ਪਹਿਲੀ ਤੁਕ ਨਾਲ ਹੀ ਲੋਕ-ਦਿਲਾਂ ਨੂੰ ਹਲੂਣਨ ਵਾਲੇ ਪਦੇ ਦੋ ਤਿੰਨ ਹੀ ਹਨ।

ਇਸ ਪ੍ਰਸੰਗ ਵਿਚ ਹੋਰ ਵਰਣਨਯੋਗ ਭਗਤ-ਕਵੀਆਂ ਵਿੱਚੋਂ ਭਗਤ ਰਵਿਦਾਸ ਦਾ ਇਕ ਪਦਾ, ਜਿਸਦੀ ਮੁਢਲੀ ਤੁਕ "ਐਸੀ ਲਾਲ ਤੁਝ ਬਿਨੁ ਕਉਨੁ ਕਰੈ" (ਰਾਗ ਮਾਰੂ)[13] ਹੈ, ਗੁਰੂ ਤੇਗ਼ ਬਹਾਦਰ ਦੇ ਪਦਿਆਂ ਦੀ ਸਹਿਜ-ਸੁਭਾਵਕ ਰਵਾਨਗੀ ਨਾਲ ਆਪਣੇ ਕਦਮ ਮਿਲਾਉਂਦਾ ਪ੍ਰਤੀਤ ਹੁੰਦਾ ਹੈ, ਪਰ ਇਨ੍ਹਾਂ ਇੱਕੜ ਦੁੱਕੜ ਉਦਾਹਰਣਾਂ ਦੇ ਟਾਕਰੇ ਵਿਚ ਗੁਰੂ ਤੇਗ਼ ਬਹਾਦਰ ਦੇ ਪਦਿਆਂ ਦੀ ਬਹੁ-ਗਿਣਤੀ ਭਾਵਾਂ ਦੀ ਤੀਬਰ ਗਤੀ ਅਤੇ ਸੰਗੀਤਕ ਪੱਖ ਤੋਂ ਕਹਿਰਾਂ ਦੀ ਰਵਾਨਗੀ ਵਾਲੀ ਹੈ। ਇਹ ਗੱਲ ਵੀ ਅੱਖੋਂ ਉਹਲੇ ਕਰਨ ਵਾਲੀ ਨਹੀਂ ਕਿ ਗੁਰੂ ਤੇਗ਼ ਬਹਾਦਰ ਨੇ ਕੇਵਲ 59 ਪਦੇ ਹੀ ਰਚੇ ਹਨ, ਜਿੱਥੇ ਕਈ ਭਗਤ-ਕਵੀਆਂ ਅਤੇ ਕਈ ਗੁਰੂ ਕਵੀਆਂ ਨੇ ਵੀ ਕਈ ਸੈਂਕੜੇ ਪਦਿਆਂ ਦੀ ਰਚਨਾ ਕੀਤੀ ਹੈ।

ਗੁਰੂ-ਕਵੀਆਂ ਵਿੱਚੋਂ ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ ਅਤੇ ਕਈ ਹੋਰ ਗੁਰੂ ਸਾਹਿਬਾਨ ਰਚਿਤ ਪਦੇ ਵੀ ਵਿਸ਼ੇ-ਵਸਤੂ ਅਤੇ ਕਲਾ-ਪੱਖ ਤੋਂ ਆਪਣੇ ਆਪ ਵਿਚ ਉੱਤਮ ਕਲਾ ਦੇ ਟੁਕੜੇ ਹਨ, ਪਰ ਆਦਿ-ਗ੍ਰੰਥ ਦੇ ਮੁਢਲੇ ਸਿਰੀ ਰਾਗ ਵਿਚ ਦਰਜ ਪਹਿਲੇ ਪੰਜਾਂ ਗੁਰੂਆਂ (ਸਿਵਾਏ ਗੁਰੂ ਅੰਗਦ ਦੇਵ, ਜਿਨ੍ਹਾਂ ਕੋਈ ਪਦਾ ਨਹੀਂ ਰਚਿਆ) ਦੇ ਸੈਂਕੜੇ ਪਦਿਆਂ ਦਾ ਡੂੰਘਾ ਅਧਿਐਨ ਕਰਨ ਉਪਰੰਤ ਇਹੋ ਸਿੱਧ ਹੁੰਦਾ ਹੈ ਕਿ ਇਨ੍ਹਾਂ ਉਪਰੋਕਤ ਗੁਰੂ ਸਾਹਿਬਾਨ ਨੇ ਹਰ ਪਦੇ ਦੀਆਂ ਤੁਕਾਂ ਦੀ ਲੰਬਾਈ ਆਮ ਕਰਕੇ ਇਕਸਾਰ ਹੀ ਰੱਖੀ ਹੈ। ਇਨ੍ਹਾਂ ਪਦਿਆਂ ਦੀ ਪਹਿਲੀ ਤੁਕ ਦਾ ਉਠਾਣ ਗੁਰੂ ਤੇਗ਼ ਬਹਾਦਰ ਦੇ ਪਦਿਆਂ ਦੀ ਪਹਿਲੀ ਤੁਕ ਦੇ ਉਲਟ ਬਾਕੀ ਦੀਆਂ ਤੁਕਾਂ ਨਾਲੋਂ ਵੱਖਰੇ ਅੰਦਾਜ਼ ਵਾਲੀ ਨਹੀਂ, ਸਗੋਂ ਹਰ ਪਦੇ ਦੀਆਂ ਸਾਰੀਆਂ ਤੁਕਾਂ ਇਕਸਾਰ ਹੀ ਤੁਰਦੀਆਂ ਅਤੇ ਇਕਸਾਰ ਹੀ ਇੱਕੋ ਜਿਹੀ ਗਤੀ ਉਪਰੰਤ ਖਲੋ ਜਾਂਦੀਆਂ ਹਨ। ਦੂਜੇ, ਗੁਰੂ ਨਾਨਕ ਦੇਵ ਅਤੇ ਕਈ ਹੋਰ ਗੁਰੂ ਸਾਹਿਬਾਨ ਨੇ ਬਹੁਤੇ ਚਉਪਦੇ, ਪੰਚਪਦੇ, ਅਸ਼ਟਪਦੇ, ਅਸ਼ਟਪਦੀਆਂ ਆਦਿ ਲਿਖੇ ਹਨ। ਬੇਸ਼ਕ ਇਨ੍ਹਾਂ ਗੁਰੂ ਸਾਹਿਬਾਨ ਨੇ ਬਹੁ-ਪਦਿਆਂ ਦੇ ਨਾਲ-ਨਾਲ ਕਿਤੇ ਕਿਤੇ ਦੁਪਦੇ ਅਤੇ ਤਿਪਦੇ ਵੀ ਲਿਖੇ ਹਨ, ਪਰ ਗੁਰੂ ਤੇਗ਼ ਬਹਾਦਰ ਨੇ ਕਿਸੇ ਹੋਰ ਪਰਕਾਰ ਦੇ ਪਦੇ ਦਾ ਪ੍ਰਯੋਗ ਬਿਲਕੁਲ ਨਹੀਂ ਕੀਤਾ ਅਤੇ ਕੇਵਲ ਦੁਪਦਿਆਂ ਅਤੇ ਤਿਪਦਿਆਂ ਨੂੰ ਰਚਣ ਵਿਚ ਹੀ ਨਿਪੁੰਨਤਾ ਪ੍ਰਾਪਤ ਕੀਤੀ ਹੈ। ਸੋ ਇਕ ਤਾਂ ਆਕਾਰ ਦੇ ਪੱਖ ਤੋਂ ਗੁਰੂ ਤੇਗ਼ ਬਹਾਦਰ ਰਚਿਤ ਪਦੇ ਬਾਕੀ ਗੁਰੂ-ਕਵੀਆਂ ਅਤੇ ਭਗਤ-ਕਵੀਆਂ ਦੇ ਬਹੁਤੇ ਪਦਿਆਂ ਨਾਲੋਂ ਛੋਟੇ ਪਾਸਾਰ ਵਾਲੇ ਹਨ, ਦੂਜੇ ਵਿਸ਼ੇ-ਵਸਤੂ ਦੇ ਖਿਲਾਰ ਬਾਰੇ ਵੀ ਗੁਰੂ ਤੇਗ਼ ਬਹਾਦਰ ਦੇ ਪਦੇ ਆਪਣੇ ਕੇਂਦਰੀ-ਵਿਸ਼ੇ ਤੋਂ ਜ਼ਰਾ ਜਿੰਨੇ ਵੀ ਏਧਰ ਓਧਰ ਨਹੀਂ ਹੁੰਦੇ। ਇਸ ਕਰਕੇ ਗੁਰੂ ਤੇਗ਼ ਬਹਾਦਰ ਦੇ ਹਰ ਪਦੇ ਦੁਆਰਾ ਇਕ ਵਿਸ਼ੇਸ਼ ਵਾਯੂ-ਮੰਡਲ

ਪੈਦਾ ਹੋ ਜਾਂਦਾ ਹੈ, ਬੇਸ਼ਕ ਬਾਕੀ ਦੇ ਪਦਿਆਂ ਦਾ ਵਿਸ਼ਾ-ਵਸਤੂ ਵੀ ਹੱਦ ਵਿਚ ਬੱਝਿਆ ਹੋਣ ਕਰਕੇ, ਸਾਰੇ ਦੇ ਸਾਰੇ ਪਦੇ ਉਸੇ ਵਿਸ਼ੇਸ਼ ਅਤੇ ਇਕਾਗਰ ਪ੍ਰਭਾਵ ਨੂੰ ਮੱਧਮ ਕਰਨ ਦੀ ਥਾਂ ਹੋਰ ਗੂੜ੍ਹਾ ਕਰਦੇ ਹਨ।

ਗੁਰੂ ਤੇਗ਼ ਬਹਾਦਰ ਦੇ ਪਦਿਆਂ ਵਿਚਲੇ ਇਸ ਗੁਣ ਦਾ ਸਫਲ ਪ੍ਰਗਟਾਉ ਸਿੱਧ ਕਰਨ ਲਈ ਭਗਤ ਕਬੀਰ ਦੇ ਇਕ ਪਦੇ ਨਾਲ ਗੁਰੂ ਤੇਗ਼ ਬਹਾਦਰ ਦਾ ਇਕ ਅਜਿਹਾ ਪਦਾ ਦਰਜ ਕਰਨਾ ਅਯੋਗ ਨਹੀਂ ਹੋਵੇਗਾ ਜਿਸਦਾ ਮੂਲ-ਵਿਸ਼ਾ ਭਗਤ ਕਬੀਰ ਦੇ ਪਦੇ ਵਰਗਾ ਅਰਥਾਤ ਮਨ ਦੀ ਸਮ-ਅਵਸਥਾ ਨਾਲ ਸੰਬੰਧਿਤ ਹੈ। ਦੋਹਾਂ ਪਦਿਆਂ ਦੇ ਤੁਲਨਾਤਮਿਕ ਅਧਿਐਨ ਦੁਆਰਾ ਇਹ ਗੱਲ ਭਲੀ ਭਾਂਤ ਸਪਸ਼ਟ ਹੋ ਜਾਂਦੀ ਹੈ ਕਿ ਭਗਤ ਕਬੀਰ ਨੇ ਜਿਹੜਾ ਵਿਚਾਰ ਆਪਣੇ ਚਉਪਦੇ ਦੀਆਂ ਦਸਾਂ ਤੁਕਾਂ ਦੁਆਰਾ ਪਰਗਟ ਕੀਤਾ ਹੈ, ਉਸੇ ਵਿਚਾਰ ਨੂੰ ਗੁਰੂ ਤੇਗ਼ ਬਹਾਦਰ ਨੇ ਆਪਣੇ ਤਿਪਦੇ ਦੀਆਂ ਅੱਠਾਂ ਤੁਕਾਂ (ਰਹਾਉ ਦੀਆਂ ਤੁਕਾਂ ਸਮੇਤ) ਦੁਆਰਾ ਵਧੇਰੇ ਸਫਲਤਾ ਨਾਲ ਪੇਸ਼ ਕੀਤਾ ਹੈ। ਦੂਜੇ ਕਬੀਰ ਦੇ ਸੰਬੰਧਿਤ ਪਦੇ ਦੀ ਪਹਿਲੀ ਤੁਕ ਦਾ ਉਠਾਣ ਸਰੋਤੇ ਜਾਂ ਪਾਠਕ ਨੂੰ ਇਤਨੇ ਜ਼ੋਰ ਨਾਲ ਨਹੀਂ ਟੁੰਬਦਾ, ਜਿਤਨਾ ਪ੍ਰਭਾਵ ਗੁਰੂ ਤੇਗ਼ ਬਹਾਦਰ ਦੇ ਸੰਬੰਧਿਤ ਪਦੇ ਦੀ ਮੁਢਲੀ ਛੋਟੀ ਤੁਕ ਸਰੋਤੇ ਜਾਂ ਪਾਠਕ ਉਤੇ ਪਾਉਂਦੀ ਹੈ। ਕਬੀਰ ਦੇ ਪਦੇ ਵਿਚ ਉਸਤਤਿ ਨਿੰਦਾ ਨੂੰ ਕਿਸੇ ਤਿੱਖੀ ਚੁੰਝ ਵਾਲੇ ਸ਼ਬਦ ਦੀ ਥਾਂ ਵਿਵਰਜਿਤ ਸ਼ਬਦ ਦੁਆਰਾ ਤਿਆਗਣ-ਯੋਗ ਦਰਸਾਉਣਾ ਵੀ ਇਸ ਪਦੇ ਨੂੰ ਜਜ਼ਬੇ ਦੀ ਤੀਬਰ ਗਤੀ ਦੀ ਥਾਂ ਸੋਚ ਸੰਘਣਾ ਵਾਯੂ-ਮੰਡਲ ਪ੍ਰਦਾਨ ਕਰਦਾ ਹੈ। ਵਿਸ਼ੇ ਨਾਲ ਢੁੱਕਦੇ ਵਸਤੂ ਦਾ ਪਾਸਾਰ ਵੀ ਜਿੱਥੇ ਗੁਰੂ ਤੇਗ਼ ਬਹਾਦਰ ਦੇ ਪਦੇ ਵਿਚ ਹੱਦ-ਬੱਧਾ ਹੈ, ਉਥੇ ਕਬੀਰ ਦੇ ਪਦੇ ਵਿਚ ਵਧੇਰੇ ਵੇਰਵੇ ਵਾਲਾ ਹੈ। ਇਸੇ ਲਈ ਗੁਰੂ ਤੇਗ਼ ਬਹਾਦਰ ਦੇ ਇਸ ਪਦੇ ਦਾ ਪ੍ਰਭਾਵ ਵਧੇਰੇ ਜ਼ੋਰਦਾਰ ਅਤੇ ਇਕਾਗਰ ਹੈ :-

*(ੳ) **ਭਗਤ ਕਬੀਰ ਦਾ ਚਉਪਦਾ***

*ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ।*
*ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ।1।*
*ਤੇਰਾ ਜਨੁ ਏਕੁ ਆਧੁ ਕੋਈ।*
*ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ।1।ਰਹਾਉ।*
*ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ।*
*ਚਉਥੇ ਪਦ ਕਉ ਜੋ ਨਰੁ ਚੀਨੈ ਤਿਨ ਹੀ ਪਰਮਪਦੁ ਪਾਇਆ।2।*
*ਤੀਰਥ ਬਰਤ ਨੇਮ ਸੁਚਿ ਸੰਜਮ ਸਦਾ ਰਹੈ ਨਿਹਕਾਮਾ।*
*ਤ੍ਰਿਸਨਾ ਅਰੁ ਮਾਇਆ ਭ੍ਰਮੁ ਚੂਕਾ ਚਿਤਵਤ ਆਤਮਰਾਮਾ।3।*
*ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ।*
*ਨਿਰਭਉ ਪੂਰਿ ਰਹੇ ਭ੍ਰਮੁ ਭਾਗਾ ਕਹਿ ਕਬੀਰ ਜਨ ਦਾਸਾ।4।*

*(ਰਾਗ ਕੇਦਾਰਾ ਬਾਣੀ ਕਬੀਰ ਜੀਉ ਕੀ)*[14]

*(ਅ) ਗੁਰੂ ਤੇਗ ਬਹਾਦਰ ਦਾ ਤਿਪਦਾ*
*ਜੋ ਨਰੁ ਦੁਖ ਮੈ ਦੁਖੁ ਨਹੀਂ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ।1।ਰਹਾਉ।*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ।1।*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ।2।*
*ਗੁਰਿ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।3।*
*(ਸੋਰਠ ਮਹਲਾ 9)*[15]

ਵੈਸੇ ਭਗਤ ਕਬੀਰ ਦੇ ਸਲੋਕਾਂ ਵਿਚ ਬਲਵਾਨ ਅਨੁਭਵ ਦੇ ਨਾਲ-ਨਾਲ ਜਜ਼ਬੇ ਦੀ ਗਤੀ ਵੀ ਬਹੁਤ ਤੀਬਰ ਹੈ। ਬਾਬਾ ਫ਼ਰੀਦ ਦੇ ਸਲੋਕਾਂ ਵਿਚ ਵੀ ਇਹੋ ਗੁਣ ਪ੍ਰਧਾਨ ਹੈ। ਪਰ ਗੁਰੂ ਤੇਗ਼ ਬਹਾਦਰ ਦੇ ਸਲੋਕ ਅਤੇ ਪਦੇ, ਦੋਹਾਂ ਰੂਪਾਂ ਵਾਲੀ ਕਵਿਤਾ ਵਿਚ ਜਜ਼ਬੇ ਅਤੇ ਸੰਗੀਤ ਦੀ ਸੁਰ ਇੱਕੋ ਜਿਹੀ ਤਿੱਖੀ ਹੈ, ਬੇਸ਼ਕ ਗੁਰੂ ਜੀ ਦੀ ਸਮੁੱਚੀ ਬਾਣੀ ਦਾ ਪ੍ਰਭਾਵ ਮਨੁੱਖੀ ਮਨਾਂ ਨੂੰ ਟਿਕਾਉ ਅਤੇ ਅਡੋਲਤਾ ਦੇ ਘਰ ਵਿਚ ਲਿਆਉਣ ਵਾਲਾ ਹੈ।

ਇਸ ਵਿਚ ਸ਼ੱਕ ਨਹੀਂ ਕਿ ਗੁਰੂ ਤੇਗ਼ ਬਹਾਦਰ ਦੀ ਸਮੁੱਚੀ ਵਿਚਾਰ-ਧਾਰਾ ਅਧਿਆਤਮਿਕ ਅਤੇ ਵਿਹਾਰਕ ਜੀਵਨ ਦੀਆਂ ਕੁਝ ਇਕ ਬੁਨਿਆਦੀ ਗੱਲਾਂ ਤੱਕ ਸੀਮਤ ਹੋਣ ਕਰਕੇ ਗੁਰੂ ਜੀ ਦੇ ਸਲੋਕਾਂ ਵਾਂਗ ਉਨ੍ਹਾਂ ਰਚਿਤ ਪਦਿਆਂ ਵਿਚ ਵੀ ਵਿਚਾਰਾਂ ਦਾ ਬਾਰ-ਬਾਰ ਦੁਹਰਾਉ ਵਿਖਾਈ ਦਿੰਦਾ ਹੈ। ਪਰ ਇਕ ਤਾਂ ਇਹ ਬਾਣੀ ਵੱਖ-ਵੱਖ ਰਾਗਾਂ ਵਿਚ ਹੋਣ ਕਰਕੇ ਆਦਿ-ਗ੍ਰੰਥ ਵਿਚ ਵੱਖ-ਵੱਖ ਥਾਵਾਂ ਉਤੇ ਦਰਜ ਕੀਤੀ ਹੋਈ ਹੈ, ਦੂਜੇ ਗੁਰੂ ਤੇਗ਼ ਬਹਾਦਰ ਕੋਈ ਦਰਬਾਰੀ ਕਵੀ ਨਹੀਂ ਸਨ ਕਿ ਉਹ ਕਿਸੇ ਦੁਨਿਆਵੀ ਰਾਜੇ ਨੂੰ ਖ਼ੁਸ਼ ਕਰਨ ਲਈ ਵੰਨ ਸੁਵੰਨੇ ਵਿਸ਼ਿਆਂ ਦੀ ਚੋਣ ਕਰਦੇ। ਗੁਰੂ ਜੀ ਕੇਵਲ ਨਿਰੰਕਾਰ ਦੇ ਦਰਬਾਰ ਨਾਲ ਸੰਬੰਧਿਤ ਹਨ ਅਤੇ ਗੁਰੂ ਨਾਨਕ ਦੇਵ ਵਾਂਗ ਹਰੀ-ਜੱਸ ਗਾਉਣ ਵਾਲੇ ਇਕ ਢਾਡੀ ਹਨ ਜਾਂ ਫਿਰ ਭੁੱਲੀ ਭਟਕੀ ਮਨੁੱਖਤਾ ਨੂੰ ਜੀਵਨ ਦਾ ਅਸਲੀ ਮਨੋਰਥ ਦਰਸਾਉਣ ਵਾਲੇ ਰੂਹਾਨੀ ਪੈਗੰਬਰ। ਸੋ ਉਨ੍ਹਾਂ ਦੀ ਸਮੁੱਚੀ ਕਵਿਤਾ ਨੂੰ, ਭਗਤੀ-ਕਾਵਿ ਅਤੇ ਗੁਰਮਤਿ-ਕਾਵਿ ਦੇ ਸਿਧਾਂਤਕ ਪਿਛੋਕੜ ਵਿਚ ਰੱਖ ਕੇ ਹੀ ਪਰਖਣਾ ਚਾਹੀਦਾ ਹੈ। ਭਗਤੀ-ਕਾਵਿ ਅਤੇ ਗੁਰਮਤਿ-ਕਾਵਿ ਦੇ ਖੇਤਰ ਵਿਚ ਗੁਰੂ ਤੇਗ਼ ਬਹਾਦਰ ਦੀ ਕਵਿਤਾ ਦਾ ਨਿਵੇਕਲਾ ਸਥਾਨ ਹੈ। ਇਹੋ ਇਸ ਕਵਿਤਾ ਦੀ ਸਾਹਿਤਕ ਵਡਿਆਈ ਹੈ।

ਨਿਰਧਾਰਿਤ ਰਾਗਾਂ ਅਨੁਸਾਰ ਗੁਰੂ ਤੇਗ ਬਹਾਦਰ ਰਚਿਤ ਪਦਿਆਂ ਦਾ ਵੇਰਵਾ ਇਸ ਪਰਕਾਰ ਹੈ :-

| ਰਾਗ ਦਾ ਨਾਮ | ਦੁਪਦੇ | ਤਿਪਦੇ | ਕੁਲ ਗਿਣਤੀ |
|---|---|---|---|
| ਰਾਗ ਗਉੜੀ | 9 | — | 9 |
| ਰਾਗ ਆਸਾ | 1 | — | 1 |
| ਰਾਗ ਦੇਵਗੰਧਾਰੀ | 3 | — | 3 |
| ਰਾਗ ਬਿਹਾਗੜਾ | — | 1 | 1 |
| ਰਾਗ ਸੋਰਠਿ | 4 | 8 | 12 |
| ਰਾਗ ਧਨਾਸਰੀ | 4 | — | 4 |
| ਰਾਗ ਜੈਤਸਰੀ | 2 | 1 | 3 |
| ਰਾਗ ਟੋਡੀ | 1 | — | 1 |
| ਰਾਗ ਤਿਲੰਗ | 2 (ਸਮੇਤ ਇਕ ਕਾਫੀ) | 1 | 3 |
| ਰਾਗੁ ਬਿਲਾਵਲ | 2 | 1 | 3 |
| ਰਾਗ ਰਾਮਕਲੀ | — | 3 | 3 |
| ਰਾਗ ਮਾਰੂ | 3 | — | 3 |
| ਰਾਗ ਬਸੰਤ | 1 | 4 | 5 |
| (ਇਹ ਦੁਪਦਾ ਬਸੰਤ ਹਿੰਡੋਲ ਵਿਚ ਹੈ) | | | |
| ਰਾਗ ਸਾਰੰਗ | 4 | — | 4 |
| ਰਾਗ ਜੈਜਾਵੰਤੀ | 4 | — | 4 |
| | 40 | 19 | 59 ਪਦੇ |

ਅੰਤ ਵਿਚ ਵੱਖ-ਵੱਖ ਰਾਗਾਂ ਵਿਚ ਰਚੇ ਗਏ ਪਦਿਆਂ ਦਾ ਅੰਤ੍ਰੀਵ ਭਾਵ ਸੰਖੇਪ ਕਰਕੇ ਪੇਸ਼ ਕਰਨਾ ਵੀ ਅਯੋਗ ਨਹੀਂ ਹੋਵੇਗਾ :-

1. **ਰਾਗ ਗਉੜੀ**

ਰਾਗ ਗਉੜੀ ਵਿਚ ਗੁਰੂ ਤੇਗ ਬਹਾਦਰ ਨੇ ਨੌ ਦੁਪਦੇ ਰਚੇ ਹਨ। ਇਨ੍ਹਾਂ ਦੁਪਦਿਆਂ ਰਾਹੀਂ ਗੁਰੂ ਜੀ ਨੇ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿਕ ਮਨੋ-ਵਿਕਾਰਾਂ ਦਾ ਤਿਆਗ ਕਰਕੇ ਸਮ-ਅਵਸਥਾ ਨੂੰ ਪ੍ਰਾਪਤ ਕਰਨ ਦੀ

ਪ੍ਰੇਰਨਾ ਕੀਤੀ ਹੈ। ਇਸੇ ਸਮ-ਅਵਸਥਾ ਨੂੰ ਗਿਆਨ, ਨਿਰਬਾਨ(ਤੁਰੀਆ) ਅਤੇ ਮੁਕਤੀ ਦੀ ਅਵਸਥਾ ਵੀ ਆਖਿਆ ਗਿਆ ਹੈ। ਸਮ-ਅਵਸਥਾ ਨੂੰ ਪ੍ਰਾਪਤ ਕਰਕੇ ਸਮਦਰਸੀ, ਦੁਖ, ਸੁਖ, ਮਾਣ ਅਪਮਾਨ, ਹਰਖ ਸੋਗ, ਨਰਕ ਸੁਰਗ, ਅੰਮ੍ਰਿਤ ਬਿਖ, ਸੋਨਾ, ਤਾਂਬਾ, ਆਦਿਕ ਸਭ ਨੂੰ ਇਕ-ਸਮਾਨ ਦ੍ਰਿਸ਼ਟੀ ਨਾਲ ਵੇਖਦਾ ਹੋਇਆ, ਇਨ੍ਹਾਂ ਦੇ ਪ੍ਰਭਾਵ ਤੋਂ ਨਿਰਲੇਪ ਰਹਿੰਦਾ ਹੈ ਅਰਥਾਤ ਮਨ ਦੀ ਸਦੀਵੀ ਅਡੋਲਤਾ ਨੂੰ ਪ੍ਰਾਪਤ ਕਰ ਲੈਂਦਾ ਹੈ।

ਪਰ ਮਨ ਦੀ ਸਦੀਵੀ ਅਡੋਲਤਾ ਨੂੰ ਪ੍ਰਾਪਤ ਕਰਨਾ ਬਹੁਤ ਕਠਿਨ ਖੇਡ ਹੈ, ਕਿਉਂਕਿ ਮਨੁੱਖੀ-ਮਨ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿਕ ਵਿਕਾਰਾਂ ਦੇ ਜਾਲ ਵਿਚ ਫਸ ਕੇ ਅਸਥਿਰ ਚੀਜ਼ਾਂ ਅਤੇ ਰਿਸ਼ਤੇ ਨਾਤਿਆਂ ਨੂੰ ਸਦੀਵੀ ਅਤੇ ਉਨ੍ਹਾਂ ਦੇ ਉਲਟ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਭੁੱਲ ਜਾਂਦਾ ਹੈ। ਗੁਰੂ ਜੀ ਦੇ ਸ਼ਬਦਾਂ ਵਿਚ ਇਸ ਜਹਾਨ ਦੇ ਸੁਖ (ਭੋਗ) ਅਤੇ ਮੁਕਤੀ ਦੇਣ ਵਾਲਾ ਇੱਕੋ ਇਕ ਪ੍ਰਭੂ ਹੈ, ਪਰ ਕਰੋੜਾਂ ਵਿਚੋਂ ਕੋਈ ਵਿਰਲਾ ਹੀ ਪ੍ਰਭੂ ਨੂੰ ਨਿਰੰਤਰ ਯਾਦ ਕਰਦਾ ਹੈ। ਤ੍ਰਿਸ਼ਨਾ ਦਾ ਸੁਭਾਉ ਚੰਚਲ ਹੋਣ ਕਰਕੇ ਮਨੁੱਖੀ ਮਨ ਨੂੰ ਵੀ ਤ੍ਰਿਸ਼ਨਾ ਚੰਚਲ ਬਣਾ ਦਿੰਦੀ ਹੈ ਅਤੇ ਇਸ ਦੇ ਵੱਸ ਵਿਚ ਆਇਆ, ਮਨੁੱਖੀ-ਮਨ ਕਦੇ ਵੀ ਟਿਕਾਉ ਪ੍ਰਾਪਤ ਨਹੀਂ ਕਰ ਸਕਦਾ, ਬੇਸ਼ਕ ਉਹ ਕਠਿਨ ਜੋਗ-ਸਾਧਨਾਵਾਂ ਕਰੇ ਅਤੇ ਬੇਸ਼ਕ ਕੋਈ ਹੋਰ ਕਰਮ-ਕਾਂਡ। ਗੁਰੂ ਜੀ ਨੇ ਸਮ-ਅਵਸਥਾ ਵਾਂਗ ਮੁਕਤੀ ਦੇ ਮਾਰਗ ਦਾ ਅਧਿਕਾਰੀ ਵੀ "ਗੁਰਮੁਖ" ਨੂੰ ਹੀ ਮੰਨਿਆ ਹੈ, ਜਿਸਦਾ ਭਾਵ ਇਹੋ ਹੈ ਕਿ ਆਪਣੇ ਜੀਵਨ ਨੂੰ ਸੱਚੇ ਗੁਰੂ ਦੀ ਸਿੱਖਿਆ ਅਨੁਸਾਰ ਢਾਲਣ ਵਾਲਾ ਹੀ ਮੁਕਤੀ ਨੂੰ ਪ੍ਰਾਪਤ ਕਰ ਸਕਦਾ ਹੈ।

ਮੁਕਤੀ, ਨਿਰਬਾਨ ਜਾਂ ਨਿਰਭੈ-ਪਦ ਨੂੰ ਪ੍ਰਾਪਤ ਕਰਨਾ ਹੀ ਮਨੁੱਖੀ ਜੀਵਨ ਦਾ ਮੂਲ ਮਨੋਰਥ ਹੈ। ਇਸ ਲਈ ਮਨੁੱਖੀ ਜਨਮ ਬਹੁਤ ਅਮੋਲਕ ਅਤੇ ਮਨੁੱਖਾ ਦੇਹ ਦੁਰਲੱਭ ਹੈ। ਗੁਰੂ ਜੀ ਦੀ ਬਾਣੀ ਅਨੁਸਾਰ ਇਹ ਜਨਮ ਪ੍ਰਭੂ ਨੂੰ ਮਿਲਣ ਲਈ ਅੰਤਿਮ ਅਉਸਰ ਹੈ ਅਤੇ ਜਿਹੜਾ ਮਨੁੱਖ ਇਸ ਜੀਵਨ ਵਿਚ ਵੀ ਪ੍ਰਭੂ ਨੂੰ ਯਾਦ ਕਰਨ ਦੀ ਥਾਂ ਮੋਹ, ਮਾਇਆ ਦੇ ਚੱਕਰ ਵਿਚ ਭਟਕਦਾ ਰਹਿੰਦਾ ਹੈ, ਉਹ ਆਪਣਾ ਅਮੋਲਕ ਜੀਵਨ ਵਿਅਰਥ ਗੁਆ ਬੈਠਦਾ ਹੈ।

ਪਰ ਗੁਰੂ ਜੀ ਦੇ ਮਨ ਵਿਚ ਮਨੁੱਖਤਾ ਲਈ ਇਤਨਾ ਪਿਆਰ ਹੈ ਕਿ ਉਹ ਪਾਪੀਆਂ ਨੂੰ ਵੀ ਘਿਰਣਾ ਕਰਨ ਦੀ ਥਾਂ ਹਮਦਰਦੀ ਅਤੇ ਕਰੁਣਾ ਦੇ ਲਹਿਜੇ ਵਿਚ ਪ੍ਰਭੂ-ਚਰਨਾਂ ਨਾਲ ਜੋੜਦੇ ਹਨ। ਗੁਰੂ ਜੀ ਦਾ ਵਿਸ਼ਵਾਸ ਹੈ ਕਿ ਪ੍ਰਭੂ ਪਤਿਤਾਂ ਦਾ ਉੱਦਾਰ ਕਰਨ ਵਾਲਾ (ਦੁਖੀਆਂ ਦੀ ਪੁਕਾਰ ਸੁਣਨ ਵਾਲਾ ਅਤੇ ਸਦਾ ਦਇਆ-ਸਰੂਪ (ਕਰੁਨਾਮੈ) ਹੈ। ਉਸ ਨੇ ਗਜਰਾਜ ਨੂੰ (ਜੋ ਸਰਾਪ ਨਾਲ ਹਾਥੀ ਬਣਿਆ ਸੀ) ਤੰਦੂਏ ਦੇ ਜਾਲ ਵਿੱਚੋਂ ਬਾਹਰ ਕੱਢਿਆ ਸੀ ਅਤੇ ਜੇਕਰ ਮੋਹ, ਮਾਇਆ ਦੀ ਕੈਦ ਵਿਚ ਜਕੜਿਆ ਮਨੁੱਖ ਵੀ ਇਕ ਮਨ ਹੋ ਕੇ ਪ੍ਰਭੂ ਦੀ ਆਰਾਧਨਾ ਕਰੇ, ਤਾਂ ਕਿਰਪਾਨਿਧਿ ਅਵੱਸ਼ ਕਿਰਪਾ ਕਰੇਗਾ।

2. **ਰਾਗ ਆਸਾ**

ਰਾਗ ਆਸਾ ਵਿਚ ਗੁਰੂ ਜੀ ਨੇ ਕੇਵਲ ਇਕ ਹੀ ਦੁਪਦਾ ਰਚਿਆ ਹੈ। ਇਸ ਦੁਪਦੇ ਰਾਹੀਂ ਗੁਰੂ ਜੀ ਨੇ ਮਨੁੱਖੀ ਮਨ ਦੀ ਅਕਹਿ ਪੀੜਾ ਦਾ ਵਰਣਨ ਕੀਤਾ ਹੈ, ਕਿਉਂਕਿ ਮਨੁੱਖੀ ਮਨ ਲੋਭ ਅਤੇ ਤ੍ਰਿਸ਼ਨਾ ਦੇ ਕਾਰਨ ਇਕ ਆਵਾਰਾ ਕੁੱਤੇ ਵਾਂਗ ਦਰ ਦਰ ਭਟਕਦਾ ਫਿਰਦਾ ਹੈ। ਛਿੰਨ-ਭੰਗਰ ਸੁਖ ਦੀ ਖ਼ਾਤਰ ਮਨੁੱਖ ਅਨੇਕਾਂ ਦੁੱਖ ਪਾਉਂਦਾ ਹੈ ਅਤੇ ਜਣੇ ਖਣੇ ਦੀ ਸੇਵਾ ਕਰਦਾ ਫਿਰਦਾ ਹੈ। ਬੇਸ਼ਕ ਅਜਿਹੇ ਮਨੁੱਖ ਦੇ ਕੁਕਰਮਾਂ ਉਤੇ ਲੋਕ ਹੱਸਦੇ ਹਨ, ਪਰ ਨਿਲੱਜੇ ਮਨੁੱਖ ਨੂੰ ਸ਼ਰਮ ਨਹੀਂ ਆਉਂਦੀ। ਪ੍ਰਭੂ ਭਗਤੀ ਦੀ ਸੁੱਧ-ਬੁੱਧ ਨਾ ਜਾਗਣ ਕਰਕੇ ਅਜਿਹਾ ਮਨੁੱਖ ਆਪਣਾ ਅਮੋਲਕ ਜੀਵਨ ਵਿਅਰਥ ਗੁਆ ਲੈਂਦਾ ਹੈ।

3. **ਰਾਗ ਦੇਵ ਗੰਧਾਰੀ**

ਇਸ ਰਾਗ ਵਿਚ ਗੁਰੂ ਜੀ ਦੇ ਤਿੰਨ ਦੁਪਦੇ ਹਨ। ਇਨ੍ਹਾਂ ਤਿੰਨਾਂ ਪਦਿਆਂ ਦੁਆਰਾ ਮਨੁੱਖੀ ਮਨ ਨੂੰ ਸਿੱਖਿਆ ਦੇ ਕੇ ਸਮਝਾਇਆ ਹੈ ਕਿ ਪ੍ਰਭੂ ਭਗਤੀ ਦੇ ਤੁੱਲ ਹੋਰ ਕੋਈ ਚੀਜ਼ ਨਹੀਂ ਅਤੇ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਹਰੀ-ਜੱਸ ਇੱਕੋ ਇਕ ਜੁਗਤੀ ਹੈ।

ਗੁਰੂ ਜੀ ਨੇ ਮਨੁੱਖੀ ਮਨ ਦੇ ਗੁੰਝਲਦਾਰ ਸੁਭਾਅ ਦੀਆਂ ਤਹਿਆਂ ਫੋਲਦੇ ਹੋਇਆਂ ਇਸ ਭੇਤ ਨੂੰ ਖੋਲ੍ਹਿਆ ਹੈ ਕਿ ਮਨ ਨੂੰ ਕਾਬੂ ਕਰਨਾ ਬਹੁਤ ਕਠਿਨ ਹੈ। ਸਿੱਖਿਆ ਉਪਦੇਸ਼ ਸੁਣ ਕੇ ਵੀ ਇਹ ਖੋਟੀ ਮੱਤ ਤੋਂ ਨਹੀਂ ਟਲਦਾ, ਕਿਉਂਕਿ ਮਾਇਆ ਦੇ ਹੰਕਾਰ ਕਾਰਨ ਇਹ ਪਾਗਲ ਹੋ ਚੁੱਕਾ ਹੈ। ਕਿਉਂਕਿ ਮਨੁੱਖੀ ਮਨ ਵਲ ਛਲ ਕਰਕੇ ਧਨ ਇਕੱਠਾ ਕਰਦਾ ਹੈ, ਸੋ ਗੁਰੂ ਜੀ ਮਨੁੱਖੀ ਮਨ ਨੂੰ ਸਮਝਾਉਂਦੇ ਹਨ ਕਿ ਜਿਨ੍ਹਾਂ ਦੀ ਖ਼ਾਤਰ ਤੂੰ ਠੱਗੀ ਕਰਦਾ ਹੈਂ ਅਰਥਾਤ ਮਾਤਾ-ਪਿਤਾ, ਪੁੱਤਰ, ਭਰਾ ਅਤੇ ਪਤਨੀ, ਆਦਿਕ ਸਾਰੇ ਸੰਬੰਧੀ ਅਤੇ ਕੰਮ ਕਾਜ, ਮੇਲ ਜੋਲ ਜਿਊਂਦਿਆਂ ਤਾਈਂ ਹੀ ਹਨ। ਜਦੋਂ ਸਰੀਰ ਵਿੱਚੋਂ ਪ੍ਰਾਣ ਨਿਕਲ ਗਏ, ਦੂਜੇ ਸ਼ਬਦਾਂ ਵਿਚ ਸਾਰੇ ਸੰਬੰਧੀ ਆਪੋ ਆਪਣੇ ਸੁਖ ਦੀ ਖ਼ਾਤਰ ਸਾਡੇ ਨਾਲ ਬੱਝੇ ਹੋਏ ਹਨ ਅਤੇ ਅੰਤ-ਕਾਲ ਕੋਈ ਵੀ ਸੰਗੀ ਸਾਥੀ ਨਹੀਂ ਨਿਭਦਾ। ਇਸ ਲਈ ਗੁਰੂ ਜੀ ਮਨੁੱਖੀ ਮਨ ਨੂੰ ਰਮਜ਼ ਨਾਲ ਸਮਝਾਉਂਦੇ ਹਨ ਕਿ ਮੋਹ ਮਾਇਆ ਦੇ ਝੂਠੇ ਸੰਬੰਧਾਂ ਵਿਚ ਬੱਝਣ ਦੀ ਥਾਂ ਸੰਸਾਰ ਸਾਗਰ ਤੋਂ ਪਾਰ ਕਰਨ ਵਾਲੇ ਹਰੀ-ਜੱਸ ਵਿਚ ਆਪਣਾ ਆਪ ਜੋੜ। ਹਰੀ-ਜੱਸ ਕਰਨ ਵਾਲੇ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ, ਸੰਸਾਰਕ ਵੀ ਅਤੇ ਪ੍ਰਮਾਰਥਕ ਵੀ।

4. **ਰਾਗ ਬਿਹਾਗੜਾ**

ਰਾਗ ਬਿਹਾਗੜਾ ਵਿਚ ਗੁਰੂ ਜੀ ਨੇ ਇਕ ਤਿਪਦਾ ਰਚਿਆ ਹੈ। ਇਸ ਤਿਪਦੇ ਰਾਹੀਂ ਗੁਰੂ ਜੀ ਨੇ ਮਨੁੱਖਤਾ ਨੂੰ ਖ਼ਬਰਦਾਰ ਕੀਤਾ ਹੈ ਕਿ ਪ੍ਰਭੂ ਦੀ ਅਨੇਕ ਪ੍ਰਕਾਰ ਦੀ ਰਚਨਾ ਵੇਖ ਕੇ ਭੁਲੇਖੇ ਵਿਚ ਨਹੀਂ ਪੈਣਾ ਚਾਹੀਦਾ ਅਤੇ ਅਨੇਕਤਾ ਵਿਚ ਵੀ ਇੱਕੋ ਪ੍ਰਭੂ ਨੂੰ ਮੰਨਣਾ ਚਾਹੀਦਾ ਹੈ। ਗੁਰੂ ਜੀ ਦੇ ਕਥਨ ਅਨੁਸਾਰ ਹਰੀ ਦਾ ਅੰਤ ਕੋਈ ਨਹੀਂ ਪਾ ਸਕਿਆ, ਬੇਸ਼ਕ ਜੋਗੀ, ਜਤੀ, ਤਪੀ ਅਤੇ ਅਨੇਕਾਂ ਹੋਰ ਧਰਮਾਂ ਵਾਲੇ

ਗਿਆਨੀ ਪੁਰਖ ਜ਼ੋਰ ਲਾ ਹਟੇ ਹਨ। ਹਰੀ ਮਾਇਆ ਵਿਚ ਰਹਿੰਦਾ ਹੋਇਆ ਮਾਇਆ ਤੋਂ ਰਹਿਤ ਹੈ, ਉਹ ਅਲੱਖ, ਅਪਾਰ ਅਤੇ ਬੇਅੰਤ ਹੈ। ਸੋ ਮਨੁੱਖ ਨੂੰ ਸੰਪ੍ਰਦਾਇਕ ਵਖਰੇਵਿਆਂ ਦੇ ਭਰਮ ਵਿੱਚੋਂ ਬਾਹਰ ਨਿਕਲ ਕੇ ਇੱਕੋ ਇਕ ਹਰੀ ਦੇ ਚਰਨਾਂ ਵਿੱਚ ਮਨ ਜੋੜਨਾ ਚਾਹੀਦਾ ਹੈ।

5. **ਰਾਗ ਸੋਰਠਿ**

ਸੋਰਠ ਰਾਗ ਵਿਚ ਗੁਰੂ ਜੀ ਦੇ 12 ਪਦੇ ਹਨ, ਜਿਨ੍ਹਾਂ ਵਿਚੋਂ 4 ਦੁਪਦੇ ਹਨ ਅਤੇ 8 ਤਿਪਦੇ। ਇਨ੍ਹਾਂ 12 ਪਦਿਆਂ ਦੁਆਰਾ ਗੁਰੂ ਜੀ ਨੇ ਮਾਇਕ ਪਦਾਰਥਾਂ ਵਿਚ ਰੁੱਝੇ ਹੋਏ ਮਨੁੱਖ ਨੂੰ ਮੌਤ ਦੇ ਡਰ, ਮਾਇਕ ਪਦਾਰਥਾਂ ਦੀ ਤੁਛਤਾ ਅਤੇ ਕਈ ਹੋਰ ਦਿਲ-ਟੁੰਬਵੀਆਂ ਦਲੀਲਾਂ ਰਾਹੀਂ ਪ੍ਰਭੂ ਭਗਤੀ ਵਿਚ ਜੁੜਨ ਦੀ ਪ੍ਰੇਰਨਾ ਕੀਤੀ ਹੈ।

ਗੁਰੂ ਜੀ ਨੇ ਇਹ ਵਿਚਾਰ ਦ੍ਰਿੜ੍ਹ ਕੀਤਾ ਹੈ ਕਿ ਮੌਤ ਇਕ ਭਿਆਨਕ ਦਰਿੰਦੇ ਵਾਂਗ ਸਦਾ ਮਨੁੱਖ ਦੇ ਪਿੱਛੇ ਲੱਗੀ ਰਹਿੰਦੀ ਹੈ, ਪਰ ਪਤਨੀ, ਪੁੱਤਰ, ਧਨ, ਸੰਪਤੀ ਆਦਿਕ ਦੇ ਮਾਇਆ ਜਾਲ ਵਿਚ ਫਸੇ ਹੋਏ ਨੂੰ ਨਾ ਮੌਤ ਯਾਦ ਆਉਂਦੀ ਹੈ ਅਤੇ ਨਾ ਹੀ ਉਹ ਪ੍ਰਭੂ ਭਗਤੀ ਵਿਚ ਰੁਚਿਤ ਹੁੰਦਾ ਹੈ। ਜਦੋਂ ਅਚਾਨਕ ਮੌਤ ਆ ਸਿਰੋਂ ਫੜਦੀ ਹੈ, ਤਾਂ ਮਨੁੱਖ ਦੇ ਮਨ ਦੀਆਂ ਮਨ ਵਿਚ ਹੀ ਰਹਿ ਜਾਂਦੀਆਂ ਹਨ ਅਤੇ ਉਹ ਹਰੀ-ਜੱਸ ਤੋਂ ਸੱਖਣਾ ਰਹਿਣ ਕਰਕੇ ਮਨੁੱਖੀ ਜਨਮ ਦੀ ਬਾਜ਼ੀ ਹਾਰ ਜਾਂਦਾ ਹੈ। ਸੋ ਗੁਰੂ ਜੀ ਮਨੁੱਖੀ ਮਨ ਨੂੰ ਬਾਰ-ਬਾਰ ਦੁਰਮਤਿ ਦਾ ਤਿਆਗ ਕਰਨ ਲਈ ਆਖਦੇ ਹਨ, ਜਿਸ ਦੇ ਅਸਰ ਹੇਠ ਉਹ ਪਰ-ਦਾਰਾ ਅਤੇ ਪਰ-ਨਿੰਦਾ ਵਿਚ ਰੁਚਿਤ ਰਹਿੰਦਾ ਹੈ। ਕਿਉਂਕਿ ਮਾਇਕ ਸੁਖ ਰੇਤ ਦੀ ਕੰਧ ਵਾਂਗ ਢਹਿ ਢੇਰੀ ਹੋ ਜਾਂਦੇ ਹਨ ਅਤੇ ਮੋਹ ਮਾਇਆ ਦਾ ਭਰਮ ਪਾਉਣ ਵਾਲੇ ਸੰਗੀ ਸਾਥੀ ਵੀ ਮਨੁੱਖ ਦੇ ਨਿਰਧਨ ਹੁੰਦਿਆਂ ਹੀ ਉਸ ਦਾ ਸਾਥ ਛੱਡ ਜਾਂਦੇ ਹਨ, ਇਸ ਲਈ ਗੁਰੂ ਜੀ ਮਨੁੱਖ ਨੂੰ ਮਾਇਆ ਦੇ ਜਾਲ ਵਿੱਚੋਂ ਬਾਹਰ ਨਿਕਲਣ ਦੀ ਪ੍ਰੇਰਨਾ ਕਰਦੇ ਹਨ।

ਮਾਇਆ ਦੇ ਜਾਲ ਵਿੱਚੋਂ ਨਿਕਲਣ ਦੀ ਜੁਗਤੀ ਸਾਧ-ਰੂਪ ਗੁਰੂ ਦੀ ਸ਼ਰਨ ਵਿਚ ਹੈ, ਜਿੱਥੇ ਦੁਰਮਤਿ ਦੂਰ ਹੁੰਦੀ ਅਤੇ ਸਰਬ-ਸੁਖ-ਦਾਤਾ (ਚਿੰਤਾਮਨਿ) ਦੀ ਯਾਦ ਆਉਂਦੀ ਹੈ। ਚਿੰਤਾਮਨਿ ਪ੍ਰਭੂ ਦਾ ਜੱਸ ਗਾਉਣ ਨਾਲ ਆਵਾਗਵਨ ਦੀ ਫਾਹੀ ਗਲੋਂ ਲਹਿ ਜਾਂਦੀ ਹੈ ਅਤੇ ਮਨੁੱਖ ਨਿਰਭੈ-ਪਦ ਜਾਂ ਮੁਕਤੀ ਨੂੰ ਪ੍ਰਾਪਤ ਕਰਦਾ ਹੈ ਮੁਕਤੀ ਲਈ ਗੁਰੂ ਜੀ ਨੇ ਕਿਰਪਾ ਦੇ ਭੰਡਾਰ ਹਰੀ ਦੇ ਨਾਮ ਨੂੰ ਸਭ ਧਰਮਾਂ ਤੋਂ ਸ੍ਰੇਸ਼ਟ ਧਰਮ ਆਖ ਕੇ ਸਤਿਕਾਰਿਆ ਹੈ ਅਤੇ ਕਲਿਜੁਗ ਵਿਚ ਮਨੁੱਖ ਮਾਤਰ ਦੇ ਕਲਿਆਣ ਲਈ ਇਸ ਨੂੰ ਸਭ ਤੋਂ ਉੱਤਮ ਵਿਧੀ ਮੰਨਿਆ ਹੈ। ਗੁਰੂ ਜੀ ਨੇ ਭਾਰਤੀ ਮਿਥਿਹਾਸ ਵਿੱਚੋਂ ਗਨਿਕਾ ਅਤੇ ਅਜਾਮਲ ਵਰਗੇ ਪਾਪੀਆਂ, ਧਰੂ ਭਗਤ ਵਰਗੇ ਮਹਾਨ ਪ੍ਰਭੂ ਭਗਤਾਂ ਅਤੇ ਗਜਰਾਜ ਵਰਗੇ ਦੁਖੀ ਜਾਨਵਰਾਂ ਦੇ ਦ੍ਰਿਸ਼ਟਾਂਤ ਦੇਣ ਉਪਰੰਤ ਇਹ ਸਿੱਧ ਕੀਤਾ ਹੈ ਕਿ ਪ੍ਰਭੂ ਸਦਾ ਆਪਣੇ ਭਗਤਾਂ ਦੀ ਪੁਕਾਰ ਸੁਣਦਾ ਹੈ ਅਤੇ ਬੇਸ਼ਕ ਕਿਸੇ ਦੀ ਸਾਰੀ ਉਮਰ ਪਾਪਾਂ ਵਿਚ ਗੁਜ਼ਰੀ ਹੋਵੇ, ਜੇ ਕਰ ਉਹ ਪ੍ਰਭੂ ਨੂੰ ਉਮਰ ਦੇ ਕਿਸੇ ਪੜਾਅ ਉਤੇ ਵੀ ਇਕ ਮਨ ਇਕਚਿਤ ਹੋ ਕੇ

ਸਿਮਰੇ, ਤਾਂ ਪ੍ਰਭੂ ਆਪਣਾ ਬਿਰਦ ਪਾਲਦਾ ਅਤੇ ਦੁਖੀ ਜੀਵਾਂ ਦੀ ਸਹਾਇਤਾ ਕਰਦਾ ਹੈ।

ਪਰ ਜੇਕਰ ਗੁਰ-ਉਪਦੇਸ਼ ਗ੍ਰਹਿਣ ਕਰਨ ਅਤੇ ਹਰੀ-ਜੱਸ ਗਾਉਣ ਦੀ ਥਾਂ ਕੋਈ ਮਨੁੱਖ ਸਿਰ-ਮੂੰਹ ਮੁਨਾ ਕੇ ਅਤੇ ਭਗਵੇਂ ਕੱਪੜੇ ਪਾ ਕੇ ਆਪਣੇ ਆਪ ਨੂੰ ਸਾਧੂ ਆਖਣ ਲੱਗੇ ਤਾਂ ਸਮਝੋ ਉਸ ਨੇ ਸੱਚ ਨੂੰ ਗ੍ਰਹਿਣ ਦੀ ਥਾਂ ਝੂਠ ਦਾ ਸਹਾਰਾ ਲਿਆ ਹੈ, ਜਿਸਦੇ ਪ੍ਰਤੀਫਲ ਉਸ ਦਾ ਅਮੋਲਕ ਜਨਮ ਵਿਅਰਥ ਚਲਾ ਜਾਂਦਾ ਹੈ।

ਗੁਰੂ ਜੀ ਨੇ ਇਕ ਸੱਚੇ ਭਗਤ ਨੂੰ ਸਮ-ਦਰਸੀ ਮੰਨਿਆ ਹੈ, ਜੋ ਦੁਖ ਵਿਚ ਦੁਖੀ ਨਹੀਂ ਹੁੰਦਾ, ਜਿਸ ਨੂੰ ਸੁੱਖਾਂ ਨਾਲ ਮੋਹ ਨਹੀਂ, ਜਿਸ ਨੂੰ ਕੋਈ ਡਰ ਨਹੀਂ ਅਤੇ ਜੋ ਸੋਨੇ ਨੂੰ ਵੀ ਮਿੱਟੀ ਵਾਂਗ ਹੀ ਤੁੱਛ ਸਮਝਦਾ ਹੈ। ਗੁਰੂ ਜੀ ਦੇ ਕਥਨ ਅਨੁਸਾਰ ਪ੍ਰਭੂ ਸਦਾ ਉਸ ਭਗਤ ਦੇ ਹਿਰਦੇ ਵਿਚ ਹੀ ਵਸਦਾ ਹੈ, ਜੋ ਨਾ ਕਿਸੇ ਦੀ ਨਿੰਦਾ ਜਾਂ ਬੁਰਾਈ ਕਰਦਾ ਹੈ ਅਤੇ ਨਾ ਹੀ ਕਿਸੇ ਦੀ ਖੁਸ਼ਾਮਦ-ਭਰੀ ਉਸਤਤਿ ਅਤੇ ਜੋ ਲੋਭ, ਮੋਹ ਤੇ ਅਭਿਮਾਨ, ਆਦਿਕ ਵਿਕਾਰਾਂ ਦਾ ਵੀ ਤਿਆਗੀ ਹੈ। ਇਸੇ ਤਰ੍ਹਾਂ ਉਹ ਭਗਤ ਖੁਸ਼ੀ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ ਅਤੇ ਆਦਰ ਜਾਂ ਨਿਰਾਦਰ ਦੀ ਵੀ ਪਰਵਾਹ ਨਹੀਂ ਕਰਦਾ। ਸੱਚਾ ਭਗਤ ਇੱਛਾਵਾਂ ਦਾ ਤਿਆਗ ਕਰਕੇ ਸੰਸਾਰ ਵਿਚ ਇੱਛਾ-ਰਹਿਤ ਰਹਿੰਦਾ ਹੈ ਅਤੇ ਕਾਮ ਤੇ ਕ੍ਰੋਧ ਆਦਿਕ ਮਨੋ-ਵਿਕਾਰ ਉਸ ਨੂੰ ਛੂਹ ਤਕ ਨਹੀਂ ਸਕਦੇ। ਇਹੋ ਜਿਹਾ ਪਰਮ ਭਗਤ ਪ੍ਰਭੂ ਵਿਚ ਇਸ ਤਰ੍ਹਾਂ ਸਮਾ ਜਾਂਦਾ ਹੈ, ਜਿਸ ਤਰ੍ਹਾਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ।

### 6. ਰਾਗ ਧਨਾਸਰੀ

ਧਨਾਸਰੀ ਰਾਗ ਵਿਚ ਗੁਰੂ ਜੀ ਦੇ ਚਾਰ ਦੁਪਦੇ ਮਿਲਦੇ ਹਨ, ਜਿਨ੍ਹਾਂ ਦੁਆਰਾ ਪ੍ਰਭੂ ਪ੍ਰਾਪਤੀ ਦੀ ਜੁਗਤੀ ਦੱਸੀ ਗਈ ਹੈ। ਪਹਿਲੇ ਪਦੇ ਵਿਚ ਗੁਰੂ ਜੀ ਨੇ ਪ੍ਰਭੂ ਨੂੰ ਸਰਬ-ਨਿਵਾਸੀ ਅਤੇ ਮਨੁੱਖ ਦੇ ਅੰਗ ਸੰਗ ਆਖ ਕੇ ਉਨ੍ਹਾਂ ਲੋਕਾਂ ਉਤੇ ਆਲੋਚਨਾ ਕੀਤੀ ਹੈ, ਜੋ ਪ੍ਰਭੂ ਨੂੰ ਆਪਣੇ ਅੰਦਰ ਖੋਜਣ ਦੀ ਥਾਂ ਜੰਗਲਾਂ ਬੀਆਬਾਨਾਂ ਵਿਚ ਭਟਕਦੇ ਫਿਰਦੇ ਹਨ। ਗੁਰੂ ਜੀ ਦੇ ਕਥਨ ਅਨੁਸਾਰ ਜਿਵੇਂ ਫੁੱਲ ਵਿਚ ਸੁਗੰਧੀ ਅਤੇ ਸ਼ੀਸ਼ੇ ਵਿਚ ਅਕਸ ਹੈ, ਉਸੇ ਤਰ੍ਹਾਂ ਹਰ ਇਕ ਮਨੁੱਖ ਦੇ ਅੰਦਰ ਪ੍ਰਭੂ ਦਾ ਨਿਵਾਸ ਸਦਾ ਰਹਿੰਦਾ ਹੈ, ਪਰ ਜਦੋਂ ਤਕ ਆਪਣੇ ਅਸਲ ਦਾ ਗਿਆਨ ਨਾ ਹੋਵੇ, ਭਰਮ ਦਾ ਜਾਲਾ ਮਨ ਦੇ ਪਾਣੀਆਂ ਉਤੋਂ ਸਾਫ਼ ਨਹੀਂ ਹੁੰਦਾ।

ਦੂਜੇ ਪਦੇ ਵਿਚ ਇਸੇ ਭਰਮ ਦਾ ਵਰਣਨ ਵਧੇਰੇ ਵਿਸਥਾਰ ਨਾਲ ਕੀਤਾ ਗਿਆ ਹੈ। ਜਦੋਂ ਮਨੁੱਖ ਪ੍ਰਭੂ ਦਾ ਸਿਮਰਨ ਛੱਡ ਕੇ ਮਾਇਆ ਦੇ ਹੱਥਾਂ ਵਿਚ ਖੇਡਦਾ ਵਿਖਾਈ ਦੇਵੇ, ਤਾਂ ਸਮਝੋ ਉਹ ਭਰਮ ਦੇ ਜਾਲ ਵਿਚ ਫਸਿਆ ਹੋਇਆ ਹੈ। ਹੋਰ ਸਪਸ਼ਟ ਕਰਨ ਲਈ ਗੁਰੂ ਜੀ ਨੇ ਮਾਤਾ, ਪਿਤਾ, ਪੁੱਤਰ, ਭਰਾ, ਪਤਨੀ, ਆਦਿਕ ਪਰਵਾਰ ਦੇ ਮੋਹ ਅਤੇ ਧਨ, ਜੋਬਨ, ਵਡਿੱਤਣ, ਆਦਿਕ ਦੀ ਮਸਤੀ ਵਿਚ ਦੀਵਾਨੇ ਬਣੇ ਮਨੁੱਖਾਂ ਨੂੰ ਭਰਮ ਦੇ ਜਾਲ ਵਿਚ ਫਸੇ ਮਨੁੱਖ ਆਖਿਆ ਹੈ।

ਤੀਜੇ ਪਦੇ ਵਿਚ ਝੂਠੇ ਅਤੇ ਸੱਚੇ ਜੋਗੀ ਦੇ ਲੱਛਣ ਦਰਸਾਏ ਹਨ। ਜਿਸ ਜੋਗੀ ਦੇ ਦਿਲ ਵਿਚ ਲੋਭ ਅਤੇ ਮੋਹ-ਮਾਇਆ ਜਾਂ ਮਮਤਾ ਵਿਖਾਈ ਦੇਵੇ, ਉਸ

ਜੋਗੀ ਨੇ ਸਮਝੋ ਅਜੇ ਜੋਗ ਦੀ ਜੁਗਤੀ ਨਹੀਂ ਜਾਣੀ। ਇਸਦੇ ਉਲਟ ਪਰਾਈ ਨਿੰਦਾ ਜਾਂ ਉਸਤਤਿ ਕਰਨੀ ਜਿਸਦੇ ਸੁਭਾਅ ਵਿਚ ਨਹੀਂ ਅਤੇ ਸੋਨਾ ਤੇ ਲੋਹਾ ਜਿਸ ਲਈ ਇਕ-ਸਮਾਨ ਹਨ, ਜੋ ਖੁਸ਼ੀ ਅਤੇ ਗ਼ਮੀ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ, ਅਜਿਹਾ ਜੋਗੀ ਅਸਲ ਜੋਗੀ ਆਖਣ ਦੇ ਯੋਗ ਹੈ। ਗੁਰੂ ਜੀ ਨੇ ਸੱਚੇ ਜੋਗੀ ਵਾਂਗ ਮੁਕਤ-ਅਵਸਥਾ ਵਿਚ ਪਹੁੰਚੇ ਮਨੁੱਖ ਦਾ ਵੀ ਇਹੋ ਲੱਛਣ ਦਰਸਾਇਆ ਹੈ ਕਿ ਉਹ ਦਸਾਂ ਦਿਸ਼ਾਵਾਂ ਵਲ ਦੌੜਦੇ ਮਨ ਨੂੰ ਅਡੋਲ ਕਰਕੇ ਟਿਕਾਉ ਦੇ ਘਰ ਵਿਚ ਲੈ ਆਉਂਦਾ ਹੈ।

ਅਖੀਰਲੇ ਪਦੇ ਰਾਹੀਂ ਗੁਰੂ ਜੀ ਨੇ ਮਨ ਦੇ ਸੰਸਿਆਂ ਨੂੰ ਦੂਰ ਕਰਨ ਲਈ ਰਮਜ਼-ਭਰੇ ਢੰਗ ਨਾਲ ਮਨ, ਬਚਨ ਅਤੇ ਕਰਮ ਦੁਆਰਾ ਹਰੀ-ਗੁਣ ਗਾਉਣ ਅਤੇ ਲੋਕ-ਭਲਾਈ ਵਿਚ ਰੁਚਿਤ ਹੋਣ ਦੀ ਪ੍ਰੇਰਨਾ ਕੀਤੀ ਹੈ। ਨਾਲ ਹੀ ਗੁਰਮਤਿ ਦੁਆਰਾ ਗਿਆਨ ਦੀ ਪ੍ਰਾਪਤੀ ਵਲ ਵੀ ਸੰਕੇਤ ਕੀਤਾ ਗਿਆ ਹੈ। ਪਰ ਜਦੋਂ ਤਕ ਬਿਰਦ-ਪਾਲਕ ਪ੍ਰਭੂ ਦੇ ਦਰ ਉਤੇ ਅਰਜੋਈ ਨਾ ਕੀਤੀ ਜਾਵੇ, ਆਪਣੇ ਜਤਨਾਂ ਨਾਲ ਮਨੁੱਖ ਸੰਸਾਰ ਸਾਗਰ ਤੋਂ ਪਾਰ ਨਹੀਂ ਹੋ ਸਕਦਾ।

### 7. ਰਾਗ ਜੈਤਸਰੀ

ਜੈਤਸਰੀ ਰਾਗ ਵਿਚ ਗੁਰੂ ਜੀ ਦੇ ਕੇਵਲ ਤਿੰਨ ਪਦੇ ਹਨ, ਜਿਨ੍ਹਾਂ ਵਿੱਚੋਂ ਦੋ ਦੁਪਦੇ ਹਨ ਅਤੇ ਇਕ ਤਿਪਦਾ। ਇਨ੍ਹਾਂ ਪਦਿਆਂ ਦੁਆਰਾ ਗੁਰੂ ਜੀ ਨੇ ਇਹ ਵਿਸ਼ਵਾਸ ਦ੍ਰਿੜ੍ਹ ਕੀਤਾ ਹੈ ਕਿ ਹਰੀ ਮਨੁੱਖ ਦੇ ਸਦਾ ਨਿਕਟ ਰਹਿੰਦਾ ਹੈ, ਪਰ ਮਨੁੱਖ ਮਾਇਕ-ਰਸਾਂ ਵਿਚ ਮਗਨ ਰਹਿਣ ਕਰਕੇ ਹਰੀ ਨੂੰ ਵਿਸਾਰ ਦਿੰਦਾ ਹੈ।

ਗੁਰੂ ਜੀ ਨੇ ਪ੍ਰਭੂ ਦੇ ਨਾਮ ਬਿਨਾਂ ਸੰਸਾਰ ਦੀ ਹਰ ਵਸਤੂ ਨੂੰ ਮਿਥਿਆ ਜਾਂ ਨਾਸ਼ਵੰਤ ਮੰਨਿਆ ਹੈ। ਇਸ ਲਈ ਜਿਹੜੇ ਮਨੁੱਖ ਹਰੀ-ਜੱਸ ਨੂੰ ਵਿਸਾਰ ਕੇ ਵਿਸ਼ੇ-ਵਿਕਾਰਾਂ ਦੇ ਮਲੀਨ ਅਤੇ ਛਿੰਨ-ਭੰਗਰੇ ਰਸ ਵਿਚ ਉਲਝ ਜਾਂਦੇ ਹਨ, ਉਹ ਆਪਣਾ ਅਮੋਲਕ ਜਨਮ ਵਿਅਰਥ ਗੁਆ ਲੈਂਦੇ ਹਨ।

ਗੁਰੂ ਜੀ ਨੇ ਮੌਤ ਦੇ ਡਰ ਤੋਂ ਬਚਣ ਲਈ ਅਰਥਾਤ ਅਭੈ-ਦਾਨ ਦੀ ਪ੍ਰਾਪਤੀ ਲਈ ਪ੍ਰਭੂ ਦੀ ਸ਼ਰਨ ਵਿਚ ਆ ਜਾਣ ਦੀ ਪ੍ਰੇਰਨਾ ਦਿੱਤੀ ਹੈ। ਮੁਕਤੀ ਦੀ ਪ੍ਰਾਪਤੀ ਲਈ ਜੰਗਲਾਂ ਨੂੰ ਛਾਣਨ ਅਤੇ ਦਸਾਂ ਦਿਸ਼ਾਵਾਂ ਵਿਚ ਭਟਕਣ ਦੀ ਲੋੜ ਨਹੀਂ, ਕਿਉਂਕਿ ਮੁਕਤੀ-ਦਾਤਾ ਸਦਾ ਮਨ ਦੇ ਅੰਦਰ ਰਹਿੰਦਾ ਹੈ ਅਤੇ ਜਦੋਂ ਵੀ ਮਨੁੱਖ ਹਉਮੈਂ ਨੂੰ ਤਿਆਗ ਕੇ ਮੁਕਤੀ-ਦਾਤੇ ਦੀ ਸ਼ਰਨ ਆ ਫੜਦਾ ਹੈ, ਪ੍ਰਭੂ ਪਤਿਤਾਂ ਦਾ ਉੱਦਾਰ ਕਰਦਾ ਹੋਇਆ ਆਪਣਾ ਬਿਰਦ ਪਾਲਦਾ ਹੈ।

### 8. ਰਾਗ ਟੋਡੀ

ਟੋਡੀ ਰਾਗ ਵਿਚ ਗੁਰੂ ਜੀ ਦਾ ਇੱਕੋ ਇੱਕ ਦੁਪਦਾ ਹੈ, ਜਿਸ ਰਾਹੀਂ ਗੁਰੂ ਜੀ ਨੇ ਇਹ ਚੇਤਾਵਨੀ ਦਿੱਤੀ ਹੈ ਕਿ ਹਰੀ ਤੋਂ ਵਿਛੜ ਕੇ ਮਨੁੱਖ ਵਿਚ ਹਰ ਤਰ੍ਹਾਂ ਦੀ ਗਿਰਾਵਟ ਆ ਜਾਂਦੀ ਹੈ। ਕਦੇ ਮਨੁੱਖ ਸੋਨੇ ਦੇ ਸੁਆਦ ਲਈ ਅਤੇ ਕਦੇ ਸੁੰਦਰ ਇਸਤਰੀ ਦੀ ਸੁੰਦਰਤਾ ਦਾ ਰਸ ਮਾਣਨ ਲਈ ਭਟਕਦਾ ਰਹਿੰਦਾ ਹੈ। ਦਿਨ ਰਾਤ ਮਾਇਕ-ਰਸਾਂ ਵਿਚ ਮਗਨ ਰਹਿਣ ਕਰਕੇ ਉਸ ਦੇ ਮਨ ਉਤੇ ਭਰਮ ਦੀ ਕਾਹੀ ਜੰਮ

ਜਾਂਦੀ ਹੈ। ਇਸ ਮਾਨਸਿਕ ਗਿਰਾਵਟ ਅਤੇ ਭਰਮ ਦੀ ਕਾਹੀ ਦਾ ਇਲਾਜ ਵੀ ਪ੍ਰਭੂ ਦੀ ਸ਼ਰਨ ਤੋਂ ਬਿਨਾਂ ਹੋਰ ਕਿਤੇ ਨਹੀਂ ਮਿਲ ਸਕਦਾ।

### 9. ਰਾਗ ਤਿਲੰਗ

ਤਿਲੰਗ ਰਾਗ ਵਿਚ ਤਿੰਨ ਪਦੇ ਹਨ, ਜਿਨ੍ਹਾਂ ਵਿਚ ਬਣਤਰ ਦੇ ਪੱਖ ਤੋਂ ਦੋ ਦੁਪਦੇ ਅਤੇ ਇਕ ਤਿਪਦਾ ਹੈ। ਕਈ ਬੀੜਾਂ ਵਿਚ ਪਹਿਲੇ ਦੁਪਦੇ ਨੂੰ ਅਤੇ ਕਈਆਂ ਵਿਚ ਇਨ੍ਹਾਂ ਤਿੰਨਾਂ ਪਦਿਆਂ ਨੂੰ ਗਾਉਣ ਦਾ ਹੁਕਮ ਕੀਤਾ ਗਿਆ ਹੈ।

ਇਨ੍ਹਾਂ ਤਿੰਨਾਂ ਪਦਿਆਂ ਰਾਹੀਂ ਗੁਰੂ ਜੀ ਨੇ ਮਨੁੱਖ ਨੂੰ ਮਾਇਕ ਬੇਹੋਸ਼ੀ ਵਿੱਚੋਂ ਟੁੰਬ ਕੇ ਆਤਮਕ ਜਾਗ੍ਰਤੀ ਦੇ ਘਰ ਵਿਚ ਲਿਆਉਣ ਦਾ ਜਤਨ ਕੀਤਾ ਹੈ। ਗੁਰੂ ਜੀ ਨੇ ਖਿਨ-ਖਿਨ ਘਟਦੀ ਉਮਰ ਦਾ ਅਹਿਸਾਸ ਕਰਵਾ ਕੇ ਦਿਨ ਰਾਤ ਪ੍ਰਭੂ ਦਾ ਸਿਮਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ। ਕਿਉਂਕਿ ਸਭ ਰਿਸ਼ਤੇ ਨਾਤੇ ਮੇਲ ਜੋਲ ਜਿਉਂਦਿਆਂ ਦੇ ਹਨ ਅਤੇ ਪ੍ਰਾਣ ਨਿਕਲਦਿਆਂ ਹੀ ਸਕੇ ਸੰਬੰਧੀ ਸਰੀਰ ਨੂੰ ਅਗਨੀ ਵਿਚ ਸੁੱਟ ਦਿੰਦੇ ਹਨ। ਇਸ ਲਈ ਜਗਤ ਨੂੰ ਸੁਪਨੇ ਵਾਂਗ ਸਮਝ ਕੇ ਸਦਾ ਥਿਰ ਰਹਿਣ ਵਾਲੇ ਹਰੀ ਦੇ ਗੁਣ ਗਾਉਂਦੇ ਰਹਿਣਾ ਚਾਹੀਦਾ ਹੈ, ਤਾਂ ਜੋ ਜਨਮ ਮਰਨ ਦੇ ਦੁੱਖਾਂ ਤੋਂ ਛੁਟਕਾਰਾ ਪਾ ਕੇ ਨਿਰਭੈ-ਪਦ ਦੀ ਪ੍ਰਾਪਤੀ ਹੋਵੇ। ਗੁਰੂ ਜੀ ਨੇ ਮਾਲ ਅਸਬਾਬ, ਧਨ, ਦੌਲਤ, ਰਾਜ-ਭਾਗ, ਰੱਥ, ਗੱਡੀਆਂ ਆਦਿਕ ਸਭ ਨੂੰ ਥੋੜ੍ਹ-ਚਿਰੀ ਖੇਡ ਆਖ ਕੇ ਬਾਰ-ਬਾਰ ਚੇਤਾਵਨੀ ਦਿੱਤੀ ਹੈ ਕਿ ਇਨ੍ਹਾਂ ਮਾਇਕ ਪਦਾਰਥਾਂ ਨਾਲ ਮੋਹ ਪਾਉਣ ਦੀ ਥਾਂ ਸਦਾ ਅੰਗ ਸੰਗ ਰਹਿਣ ਵਾਲੇ ਪ੍ਰਭੂ ਨਾਲ ਪਿਆਰ ਪਾਉਣਾ ਚਾਹੀਦਾ ਹੈ, ਤਾਂ ਜੋ ਮਨੁੱਖੀ ਜਨਮ, ਜੋ ਪ੍ਰਭੂ ਨੂੰ ਮਿਲਣ ਲਈ ਅੰਤਮ ਮੌਕਾ ਹੈ, ਹੱਥੋਂ ਨਾ ਨਿਕਲ ਜਾਵੇ।

### 10. ਰਾਗ ਬਿਲਾਵਲ

ਰਾਗ ਬਿਲਾਵਲ ਵਿਚ ਗੁਰੂ ਜੀ ਨੇ ਤਿੰਨ ਪਦੇ ਰਚੇ ਹਨ, ਜਿਨ੍ਹਾਂ ਵਿੱਚੋਂ ਇਕ ਤਿਪਦਾ ਅਤੇ ਦੋ ਦੁਪਦੇ ਹਨ। ਇਨ੍ਹਾਂ ਤਿੰਨਾਂ ਪਦਿਆਂ ਦੁਆਰਾ ਗੁਰੂ ਜੀ ਨੇ ਹਰੀ-ਨਾਮ ਨੂੰ ਕਲਿਜੁਗ ਵਿਚ ਮੁਕਤੀ ਦਾ ਇੱਕੋ ਇਕ ਸਾਧਨ ਮੰਨਿਆ ਹੈ।

ਗੁਰੂ ਜੀ ਨੇ ਭਾਗਵਤ, ਆਦਿਕ ਪੁਰਾਣਿਕ ਗ੍ਰੰਥਾਂ ਵਿੱਚੋਂ ਅਜਾਮਲ, ਗਨਿਕਾ, ਗਜ ਗੰਧਰਵ (ਜੋ ਹਾਥੀ ਦੀ ਜੂਨੀ ਵਿਚ ਤੰਦੂਏ ਦੇ ਜਾਲ ਵਿਚ ਫਸ ਗਿਆ ਸੀ), ਧ੍ਰੂ ਭਗਤ, ਆਦਿਕ ਦੇ ਦ੍ਰਿਸ਼ਟਾਂਤਾਂ ਦੁਆਰਾ ਇਹ ਵਿਚਾਰ ਦ੍ਰਿੜ੍ਹ ਕੀਤਾ ਹੈ ਕਿ ਹਰੀ-ਨਾਮ ਹਰ ਯੁੱਗ ਵਿਚ ਧਰਮੀਆਂ ਤੋਂ ਛੁੱਟ ਅਧਰਮੀਆਂ ਨੂੰ ਵੀ ਤਾਰਦਾ ਰਿਹਾ ਹੈ। ਨਾਲ ਹੀ ਇਹ ਵੀ ਚੇਤਾਵਨੀ ਦਿੱਤੀ ਹੈ ਕਿ ਉਸ ਮਨੁੱਖ ਵਲੋਂ ਕੀਤੇ ਗਏ ਜੋਗ ਸਾਧਨ, ਤੀਰਥ, ਵਰਤ ਅਤੇ ਯੱਗ, ਆਦਿਕ ਸ਼ੁਭ-ਕਰਮ ਵਿਅਰਥ ਜਾਂਦੇ ਹਨ, ਜੋ ਹਰੀ-ਨਾਮ ਨੂੰ ਵਿਸਾਰ ਦਿੰਦਾ ਹੈ।

### 11. ਰਾਗ ਰਾਮਕਲੀ

ਰਾਮਕਲੀ ਰਾਗ ਵਿਚ ਗੁਰੂ ਜੀ ਦੇ ਤਿੰਨ ਤਿਪਦੇ ਮਿਲਦੇ ਹਨ। ਇਨ੍ਹਾਂ ਤਿਪਦਿਆਂ ਦੁਆਰਾ ਵੀ ਹਰੀ-ਨਾਮ ਪਾਪੀਆਂ ਨੂੰ ਤਾਰਨ ਵਾਲਾ, ਭਗਤਾਂ ਨੂੰ ਨਿਰਭੈ-ਪਦ ਪ੍ਰਦਾਨ ਕਰਨ ਵਾਲਾ ਅਤੇ ਅੰਤ-ਸਮੇਂ ਸਹਾਈ ਹੋਣ ਵਾਲਾ ਮੰਨਿਆ ਹੈ।

ਗੁਰੂ ਜੀ ਨੇ ਇਹ ਵਿਚਾਰ ਫੇਰ ਦ੍ਰਿੜ੍ਹ ਕੀਤਾ ਹੈ ਕਿ ਪ੍ਰਭੂ ਦੀ ਕੀਰਤੀ ਜਾਂ ਹਰੀ-ਜੱਸ ਕਰਨ ਨਾਲ ਸਾਰੇ ਧਰਮਾਂ ਦਾ ਫਲ ਮਿਲ ਜਾਂਦਾ ਹੈ। ਇਸੇ ਰਾਹੀਂ ਨਿਰਵਾਣ-ਪਦ ਜਾਂ ਮੁਕਤੀ ਪ੍ਰਾਪਤ ਹੁੰਦੀ ਹੈ।

12. ਰਾਗ ਮਾਰੂ

ਮਾਰੂ ਰਾਗ ਵਿਚ ਗੁਰੂ ਜੀ ਦੇ ਤਿੰਨ ਦੁਪਦੇ ਹਨ, ਜਿਨ੍ਹਾਂ ਵਿੱਚ ਹਰੀ-ਨਾਮ ਦੀ ਹੀ ਮਹਿਮਾ ਕੀਤੀ ਗਈ ਹੈ।

ਗੁਰੂ ਜੀ ਨੇ ਅਜਾਮਲ ਅਤੇ ਗਨਿਕਾ ਤੋਂ ਇਲਾਵਾ ਦਰੋਪਦੀ (ਪੰਚਾਲੀ) ਦਾ ਦ੍ਰਿਸ਼ਟਾਂਤ ਦੇਣ ਉਪਰੰਤ ਇਹ ਵਿਸ਼ਵਾਸ ਪਰਪੱਕ ਕੀਤਾ ਹੈ ਕਿ ਜੋ ਕੋਈ ਜਦੋਂ ਵੀ ਪ੍ਰਭੂ ਦਾ ਸਿਮਰਨ ਕਰਦਾ ਹੈ, ਪ੍ਰਭੂ ਉਸ ਦੀ ਸਹਾਇਤਾ ਕਰਦਾ ਹੈ। ਇਸ ਦੇ ਉਲਟ ਸੰਸਾਰਕ ਵਿਸ਼ਿਆਂ ਵਿਚ ਅੰਤਮ ਸੁਖ ਨਹੀਂ ਮਿਲਦਾ ਅਤੇ ਮਨ ਦੇ ਅਭਿਮਾਨ ਕਾਰਨ ਮਨੁੱਖ ਆਪਣਾ ਅਮੋਲਕ ਜਨਮ ਗੁਆ ਬੈਠਦਾ ਹੈ।

13. ਰਾਗ ਬਸੰਤ

ਰਾਗ ਬਸੰਤ ਵਿਚ ਗੁਰੂ ਜੀ ਨੇ ਪੰਜ ਪਦੇ ਰਚੇ ਹਨ, ਜਿਨ੍ਹਾਂ ਵਿੱਚੋਂ ਚਾਰ ਤਿਪਦੇ ਅਤੇ ਇਕ ਦੁਪਦਾ ਹੈ। ਪਹਿਲਾ ਪਦਾ ਬਸੰਤ ਨਾਲ ਹਿੰਡੋਲ ਦਾ ਮਿਸ਼ਰਨ ਕਰਕੇ ਬਸੰਤ ਹਿੰਡੋਲ ਵਿਚ ਰਚਿਆ ਗਿਆ ਹੈ, ਪਰ ਬਾਕੀ ਦੇ ਚਾਰ ਪਦੇ ਬਸੰਤ ਰਾਗ ਵਿਚ ਗਾਉਣ ਦਾ ਹੁਕਮ ਕੀਤਾ ਗਿਆ ਹੈ।

ਇਨ੍ਹਾਂ ਪਦਿਆਂ ਦੁਆਰਾ ਸੰਸਾਰਕ ਪਦਾਰਥਾਂ ਨੂੰ ਅਸਥਿਰ ਅਤੇ ਕਾਮਾਦਿਕ ਵਿਕਾਰਾਂ ਨੂੰ ਪਰਮਾਰਥਕ ਜੀਵਨ ਵਿਚ ਰੋਕ ਪਾਉਣ ਵਾਲੇ ਆਖ ਕੇ ਅੰਤ-ਕਾਲ ਸਹਾਈ ਹੋਣ ਵਾਲੇ ਹਰੀ-ਨਾਮ ਨਾਲ ਜੁੜਨ ਦੀ ਪ੍ਰੇਰਨਾ ਕੀਤੀ ਗਈ ਹੈ।

ਗੁਰੂ ਜੀ ਨੇ ਤਨ, ਧਨ, ਸੰਪਤੀ, ਇਸਤਰੀ, ਕੁਟੰਬ, ਆਦਿਕ ਨੂੰ ਨਾਸ਼ਵੰਤ ਦਰਸਾ ਕੇ ਸਦਾ ਥਿਰ ਰਹਿਣ ਵਾਲੇ ਹਰੀ-ਨਾਮ ਦੀ ਮਹਿਮਾ ਗਾਇਨ ਕੀਤੀ ਹੈ। ਕਾਮ ਮਨ ਨੂੰ ਚੰਚਲ ਬਣਾ ਦਿੰਦਾ ਹੈ ਅਤੇ ਇਸ ਨੂੰ ਵੱਸ ਕਰਨ ਬਿਨਾਂ ਕੋਈ ਮਨ ਨੂੰ ਕਾਬੂ ਨਹੀਂ ਕਰ ਸਕਦਾ, ਬੇਸ਼ਕ ਉਹ ਜੋਗੀ ਹੋਵੇ, ਜੰਗਮ ਜਾਂ ਸੰਨਿਆਸੀ। ਹਰੀ-ਨਾਮ ਦੀ ਮਹਿਮਾ ਇਤਨੀ ਅਪਰ ਅਪਾਰ ਹੈ ਕਿ ਇਸ ਦੁਆਰਾ ਮਨ ਭਟਕਣ ਤੋਂ ਬਚ ਜਾਂਦਾ ਹੈ ਅਤੇ ਟਿਕਾਉ ਦੇ ਘਰ ਵਿਚ ਆ ਜਾਂਦਾ ਹੈ। ਮਾਇਆ ਮਮਤਾ, ਲੋਭ, ਮੋਹ, ਤ੍ਰਿਸ਼ਨਾ ਅਤੇ ਜਨਮ ਜਨਮ ਤੋਂ ਮਗਰ ਲੱਗਾ ਭਰਮ, ਸਾਰੇ ਦੌੜ ਜਾਂਦੇ ਹਨ ਅਤੇ ਨਿਜ ਸੁਖ ਦੀ ਪ੍ਰਾਪਤੀ ਹੁੰਦੀ ਹੈ।

14. ਰਾਗ ਸਾਰੰਗ

ਰਾਗ ਸਾਰੰਗ ਵਿਚ ਗੁਰੂ ਜੀ ਦੇ ਚਾਰ ਦੁਪਦੇ ਮਿਲਦੇ ਹਨ, ਜਿਨ੍ਹਾਂ ਦੁਆਰਾ ਉਨ੍ਹਾਂ ਧਨ, ਸੰਪਤੀ ਅਤੇ ਸਾਕ ਸੰਬੰਧੀਆਂ ਨੂੰ ਅਸਥਿਰ ਦਰਸਾ ਕੇ ਅਤੇ ਅੰਤ-ਕਾਲ ਸਾਥ ਛੱਡ ਜਾਣ ਵਾਲੇ ਸਿੱਧ ਕਰਕੇ ਜਨਮ ਮਰਨ ਦੇ ਦੁੱਖਾਂ ਨੂੰ ਦੂਰ ਕਰਨ ਵਾਲੇ ਸਦੀਵੀ ਅਤੇ ਸੱਚੇ ਸੰਗੀ ਪ੍ਰਭੂ ਵਲ ਮਨੁੱਖ ਨੂੰ ਰੁਚਿਤ ਕੀਤਾ ਹੈ। ਇਸੇ ਤਰ੍ਹਾਂ ਵਿਸ਼ਿਆਂ ਵਿਚ ਲੀਨ ਅਤੇ ਪਰ-ਦਾਰਾ, ਪਰ-ਨਿੰਦਾ ਵਿਚ ਮਗਨ ਪਾਪੀ-ਮਨਾਂ ਨੂੰ

ਵੀ ਪ੍ਰਭੂ ਦੀ ਸ਼ਰਨ ਵਿਚ ਆ ਜਾਣ ਲਈ ਪ੍ਰੇਰਿਆ ਹੈ, ਤਾਂ ਜੋ ਮਨੁੱਖੀ-ਜਨਮ ਅਜਾਈਂ ਨਾ ਚਲਾ ਜਾਵੇ।

15. **ਰਾਗ ਜੈਜਾਵੰਤੀ**

ਰਾਗ ਜੈਜਾਵੰਤੀ ਵਿਚ ਵੀ ਗੁਰੂ ਜੀ ਦੇ ਚਾਰ ਹੀ ਦੁਪਦੇ ਹਨ, ਜਿਨ੍ਹਾਂ ਦੁਆਰਾ ਮਨੁੱਖ ਨੂੰ ਮਾਇਕ-ਰਸਾਂ ਵਲੋਂ ਮੋੜ ਕੇ ਪ੍ਰਭੂ ਦੀ ਭਗਤੀ ਵਲ ਪ੍ਰੇਰਿਆ ਗਿਆ ਹੈ। ਬੇਸ਼ਕ ਮਜ਼ਮੂਨ ਪਹਿਲੇ ਵਰਗਾ ਹੀ ਹੈ, ਪਰ ਇਨ੍ਹਾਂ ਪਦਿਆਂ ਦੀ ਛੰਦਕ-ਚਾਲ ਅਤੇ ਸੰਗੀਤਕ-ਲੈਅ ਬਾਕੀ ਦੇ ਪਦਿਆਂ ਨਾਲੋਂ ਬਿਲਕੁਲ ਭਾਵ-ਪੂਰਤ ਸ਼ਬਦਾਂ ਦਾ ਮੁੜ-ਮੁੜ ਦੁਹਰਾਉ ਅਤੇ ਤੁਕਾਂ ਦੀ ਤਿੱਖੀ ਚਾਲ ਹੈਰਾਨ ਕਰਨ ਵਾਲੀ ਹੈ।

**ਪੈਰ ਟਿੱਪਣੀਆਂ**

1. ਸ਼ਬਦਾਰਥ (ਪਹਿਲੀ ਪੋਥੀ), ਪ੍ਰਕਾਸ਼ਕ: ਸ਼ਬਦਾਰਥ ਗੁਰਬਾਣੀ ਟਰੱਸਟ (ਲਾਹੌਰ), ਦੂਜੀ ਐਡੀਸ਼ਨ, ਪੰਨਾ 219
2. ਸ਼ਬਦਾਰਥ (ਦੂਜੀ ਪੋਥੀ), ਲਾਹੌਰ, 1945, ਪੰਨਾ 633
3. ਵਾਦਨ ਕਲਾ (ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ) ਪੰਨਾ 285
4. ਸ਼ਬਦਾਰਥ (ਦੂਜੀ ਪੋਥੀ), ਪੁਨਾ . . . . . ਪੰਨਾ 684
5. ਸ਼ਬਦਾਰਥ (ਪਹਿਲੀ/ਦੂਜੀ ਪੋਥੀ), ਪੰਨਾ 536
6. ਪੁਨਾ . . . . . (ਤੀਜੀ ਪੋਥੀ), ਪੰਨਾ 1008
7. ਪੁਨਾ . . . . . (ਪਹਿਲੀ ਪੋਥੀ), ਪੰਨਾ 219
8. ਪੁਨਾ . . . . . (ਚੌਥੀ ਪੋਥੀ), ਪੰਨਾ 1186
9. ਪੁਨਾ . . . . . ਪੰਨਾ 1231
10. ਸ਼ਬਦਾਰਥ (ਪੋਥੀ ਚੌਥੀ), ਪ੍ਰਕਾਸ਼ਕ : ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਅੰਮ੍ਰਿਤਸਰ), 1957, ਪੰਨਾ 1352
11. ਸ਼ਬਦਾਰਥ (ਚੌਥੀ ਪੋਥੀ), ਪੰਨਾ 1253
12. ਸ਼ਬਦਾਰਥ (ਪੋਥੀ ਦੂਜੀ), ਪੰਨਾ 727
13. ਪੁਨਾ . . . . . (ਪੋਥੀ ਤੀਜੀ), ਪੰਨਾ 1106
14. ਸ਼ਬਦਾਰਥ (ਪੋਥੀ ਚੌਥੀ), ਪੰਨਾ 1123
15. ਪੁਨਾ . . . . . (ਪੋਥੀ ਦੂਜੀ), ਪੰਨੇ 633-34.

ਚੌਥਾ ਅਧਿਆਇ

# ਨੌਵੇਂ ਮਹਲੇ ਦੇ ਸਲੋਕ

ਬੇਸ਼ਕ ਗੁਰੂ ਤੇਗ਼ ਬਹਾਦਰ ਦੀ ਸਮੁੱਚੀ ਬਾਣੀ ਤਪੱਸਿਆ ਅਤੇ ਤਿਆਗ ਵਿੱਚੋਂ ਉਪਜੇ ਸਹਜ-ਗਿਆਨ ਦਾ ਪ੍ਰਕਾਸ਼ ਹੈ, ਪਰ ਉਨ੍ਹਾਂ ਦੀ ਰਚਨਾ ਦਾ ਜਿਤਨਾ ਸੰਘਣਾ ਅਤੇ ਇਕਾਗਰ ਪ੍ਰਭਾਵ 56 ਸਲੋਕਾਂ ਦੁਆਰਾ ਪੈਂਦਾ ਹੈ, ਉਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲਦੀ।

ਇਸਦਾ ਇਕ ਕਾਰਨ ਇਹ ਹੈ ਕਿ ਗੁਰੂ ਤੇਗ਼ ਬਹਾਦਰ ਰਚਿਤ 59 ਪਦੇ ਵੱਖ-ਵੱਖ ਪੰਦਰ੍ਹਾਂ ਰਾਗਾਂ ਵਿਚ ਹੋਣ ਕਰਕੇ ਆਦਿ ਗ੍ਰੰਥ ਵਿਚ ਚੌਦਾਂ ਥਾਂਵਾਂ ਉਤੇ ਬਿਖਰੇ ਪਏ ਹਨ ਅਤੇ ਉਨ੍ਹਾਂ ਦੇ ਉਲਟ ਸਾਰੇ ਦੇ ਸਾਰੇ ਸਲੋਕ ਆਦਿ ਗ੍ਰੰਥ ਦੇ ਅਖ਼ੀਰ ਵਿਚ ਲੜੀ-ਵਾਰ ਇੱਕੋ ਥਾਂ ਦਰਜ ਕੀਤੇ ਹੋਏ ਹਨ। ਇਕ ਥਾਂ ਹੋਣ ਕਰਕੇ ਪਾਠਕ ਅਤੇ ਸਰੋਤੇ ਦੇ ਮਨ ਉਤੇ ਇਨ੍ਹਾਂ ਦਾ ਪਾਠ ਇਕਾਗਰ ਪ੍ਰਭਾਵ ਪਾਉਂਦਾ ਹੈ। ਦੂਜੇ ਗੁਰੂ ਜੀ ਦੇ ਸਲੋਕਾਂ ਵਿਚਲੇ ਵਿਸ਼ੇ-ਵਸਤੂ ਦਾ ਪਾਸਾਰ ਮਨੁੱਖੀ ਜੀਵਨ ਦੇ ਮੂਲ ਮਨੋਰਥ ਅਰਥਾਤ ਦੁਖ-ਸੁਖ, ਮਾਣ-ਅਪਮਾਨ ਅਤੇ ਜਨਮ ਮਰਨ ਦੇ ਡਰ ਭਉ ਤੋਂ ਉੱਚਿਆਂ ਉਠ ਕੇ ਨਿਰਭੈ-ਪਦ ਜਾਂ ਨਿਰਵਾਣ ਪ੍ਰਾਪਤ ਕਰਨ ਦੀ ਪ੍ਰੇਰਨਾ ਦੇਣਾ ਹੈ। ਗੁਰੂ ਜੀ ਦੇ ਸਲੋਕਾਂ ਵਿਚ ਨਿਰਬਾਨ (ਨਿਰਵਾਣ), ਮੁਕਤੀ, ਨਿਰਭੈ-ਪਦ, ਬੈਰਾਗ, ਆਦਿਕ ਕਈ ਅਜਿਹੇ ਅਧਿਆਤਮਕ ਸ਼ਬਦਾਂ ਦਾ ਪ੍ਰਯੋਗ ਮਿਲਦਾ ਹੈ, ਜਿਨ੍ਹਾਂ ਬਾਰੇ ਭਗਤੀ ਫ਼ਲਸਫ਼ੇ ਦੇ ਕਈ ਮੱਤ ਪ੍ਰਚਲਤ ਰਹੇ ਹਨ। ਪਰ ਜਿੱਥੋਂ ਤਕ ਗੁਰੂ ਤੇਗ਼ ਬਹਾਦਰ ਦਾ ਸੰਬੰਧ ਹੈ, ਉਹ ਕਵੀ ਪਹਿਲੋਂ ਹਨ ਅਤੇ ਫ਼ਿਲਾਸਫ਼ਰ ਸਭ ਤੋਂ ਅਖੀਰ। ਦੁਨੀਆਂ ਦੇ ਦੁੱਖਾਂ ਸੁੱਖਾਂ, ਮਾਣ ਅਪਮਾਨ, ਉਸਤਤਿ ਨਿੰਦਾ ਅਤੇ ਡਰ ਲਾਲਚ ਤੋਂ ਉੱਚਿਆਂ ਉਠ ਕੇ ਅਤੇ ਮੋਹ, ਮਮਤਾ, ਲੋਭ, ਹਉਮੈਂ, ਅਹੰਕਾਰ, ਆਦਿਕ ਦਾ ਨਿੱਜੀ ਤੌਰ ਉਤੇ ਤਿਆਗ ਕਰਨ ਉਪਰੰਤ ਉਨ੍ਹਾਂ ਘਰ ਵਿਚ ਰਹਿੰਦਿਆਂ ਸੱਚੇ ਸੰਨਿਆਸ ਅਤੇ ਸੱਚੇ ਬੈਰਾਗ ਦਾ ਅਨੁਭਵ ਕੀਤਾ। ਸੰਸਾਰ ਦੀ ਅਸਥਿਰਤਾ ਅਤੇ ਸਿਰਜਣਹਾਰ ਦੀ ਬਿਰਤਾ ਬਾਰੇ ਵੀ ਉਨ੍ਹਾਂ ਦਾ ਗਿਆਨ ਕੇਵਲ ਸ਼ਾਸਤਰਾਂ ਅਤੇ ਧਰਮ-ਗ੍ਰੰਥਾਂ ਉਤੇ ਆਧਾਰਿਤ ਨਹੀਂ, ਸਗੋਂ ਉਨ੍ਹਾਂ ਨਿਰੰਤਰ ਪ੍ਰਭੂ-ਭਗਤੀ ਅਤੇ ਲੰਮੇ ਦੇਸ਼-ਰਟਨ ਦੁਆਰਾ ਪ੍ਰਾਪਤ ਹੋਏ ਸਹਜ-ਅਨੁਭਵ ਨਾਲ ਅਨਾਦੀ ਸੱਚ ਦੇ ਦਰਸ਼ਨ ਕੀਤੇ ਹਨ। ਸੋ ਨਿਰਵਾਣ, ਮੁਕਤੀ, ਨਿਰਭੈ-ਪਦ, ਬੈਰਾਗ, ਆਦਿਕ ਉਚਤਮ ਆਤਮਕ ਅਵਸਥਾਵਾਂ ਬਾਰੇ ਸਿਧਾਂਤਕ ਚਰਚਾ ਕਰਨ ਦੀ ਥਾਂ ਗੁਰੂ-ਕਵੀ

ਤੇਗ਼ ਬਹਾਦਰ ਜੀ ਨੇ ਇਨ੍ਹਾਂ ਦੀ ਪ੍ਰਾਪਤੀ ਬਾਰੇ ਆਪਣੇ ਨਿੱਜੀ ਅਨੁਭਵ ਵਿਚ ਆਏ ਸਿੱਧੇ ਅਤੇ ਸਰਲ ਜਾਂ ਗੁਰਮਤਿ ਸਹਜ ਮਾਰਗ ਦੇ ਸੁਝਾਉ ਪੇਸ਼ ਕੀਤੇ ਹਨ।

ਗੁਰੂ ਜੀ ਦਾ ਹਿਰਦਾ ਮਨੁੱਖਤਾ ਦੇ ਦੁੱਖਾਂ ਨਾਲ ਪਿਘਲਣੋਂ ਨਹੀਂ ਰਹਿੰਦਾ। ਪਰ ਉਹ ਡਰੀ ਅਤੇ ਸਹਿਮੀ ਹੋਈ ਮਨੁੱਖਤਾ ਨੂੰ ਨਿਰਾਸਤਾ ਦੀ ਖੱਡ ਵਿਚ ਸੁੱਟਣ ਵਾਲੇ ਪੈਗੰਬਰ-ਕਵੀ ਨਹੀਂ, ਸਗੋਂ ਜਨਮ ਜਨਮ ਤੋਂ ਨਿਰਾਸਤਾ ਦੀਆਂ ਖੱਡਾਂ ਵਿਚ ਡਿਗਦੀ, ਢਹਿੰਦੀ ਅਤੇ ਕੁਰਲਾਉਂਦੀ ਆ ਰਹੀ ਇਨਸਾਨੀਅਤ ਨੂੰ ਉਹ ਨਿਰਭੈ-ਪਦ ਪ੍ਰਾਪਤ ਕਰਨ ਦੀ ਪ੍ਰੇਰਨਾ ਕਰਦੇ ਹਨ :-

*ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ।*
*ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ॥33॥*

ਪਰ ਨਿਰਭੈਤਾ ਦਾ ਭਾਵ ਇਹ ਨਹੀਂ ਕਿ ਮਨੁੱਖ ਨੂੰ ਮੁਸੀਬਤਾਂ ਕਦੇ ਅੱਖਾਂ ਨਾ ਵਿਖਾਉਣ। ਇਸ ਦੇ ਉਲਟ ਨਿਰਭੈ ਬੰਦੇ ਦੀ ਪਰਖ ਹੀ ਓਦੋਂ ਹੁੰਦੀ ਹੈ ਜਦੋਂ ਉਸ ਨੂੰ ਅਸਹਿ ਅਤੇ ਅਕਹਿ ਕਸ਼ਟਾਂ ਦਾ ਸਾਹਮਣਾ ਕਰਨਾ ਪਵੇ। ਗੁਰੂ ਤੇਗ਼ ਬਹਾਦਰ ਨੇ ਕਰਤਾਰਪੁਰ ਦੀ ਲੜਾਈ ਤੋਂ ਲੈ ਕੇ ਆਪਣੀ ਅਦੁੱਤੀ ਸ਼ਹੀਦੀ ਤਕ ਇਹੋ ਜਿਹੀ ਨਿਰਭੈਤਾ ਦਾ ਸਬੂਤ ਦਿੱਤਾ, ਜਿਸਦੀ ਮਿਸਾਲ ਨਹੀਂ ਮਿਲਦੀ। ਪਰ ਗੁਰੂ ਜੀ ਦੇ ਸਲੋਕਾਂ ਵਿਚ ਕਲਪੀ ਗਈ ਨਿਰਭੈਤਾ ਰਣ-ਭੂਮੀ ਵਿਚ ਲੜ ਰਹੇ ਕਿਸੇ ਯੋਧੇ ਦੀ ਨਿਰਭੈਤਾ ਨਾਲੋਂ ਬਹੁਤ ਉਚੇ ਦਰਜੇ ਦੀ ਹੈ, ਕਿਉਂਕਿ ਰਣ-ਭੂਮੀ ਵਿਚ ਲੜਨ ਵਾਲਾ ਯੋਧਾ ਆਪਣੇ ਵੈਰੀ ਨਾਲ ਦਵੈਤ-ਭਾਵ ਰੱਖਦਾ ਹੈ। ਇਸਦੇ ਉਲਟ ਗੁਰੂ ਤੇਗ਼ ਬਹਾਦਰ ਦੀ ਕਵਿਤਾ ਵਿਚਲਾ ਆਤਮਕ ਯੋਧਾ ਭਗਵਤ ਗੀਤਾ ਵਿਚਲੇ ਸਮਦਰਸੀ ਭਗਵਾਨ ਕ੍ਰਿਸ਼ਨ ਵਾਂਗ ਵੈਰ-ਭਾਵ ਦਾ ਉਤਨਾ ਹੀ ਤਿਆਗੀ ਹੈ ਜਿਤਨਾ ਦੁਖ ਸੁਖ, ਲਾਭ ਹਾਨੀ, ਆਦਿਕ ਦਾ। ਗੁਰੂ ਤੇਗ਼ ਬਹਾਦਰ ਦੇ ਸਲੋਕਾਂ ਵਿਚਲਾ ਆਤਮਕ ਯੋਧਾ ਤਾਂ ਸਗੋਂ ਕਿਸੇ ਦਾ ਡਰ ਨਾ ਮੰਨਣ ਦੇ ਨਾਲ-ਨਾਲ ਕਿਸੇ ਨੂੰ ਆਪ ਡਰਾਉਣ ਦੇ ਵੀ ਵਿਰੁੱਧ ਹੈ। ਇਹੋ ਇਕ ਦੁਨਿਆਵੀ ਯੋਧੇ ਅਤੇ ਸਮ-ਦਰਸੀ ਆਤਮਕ ਯੋਧੇ ਵਿਚ ਅੰਤਰ ਹੈ :-

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ।*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥16॥*

ਸਮ-ਦਰਸੀ ਗੁਰੂ ਦੀ ਸਮ-ਦ੍ਰਿਸ਼ਟੀ ਬਾਰੇ ਹੇਠ ਲਿਖੇ ਸਲੋਕਾਂ ਦਾ ਭਾਵ ਵੀ ਆਪਣੇ ਆਪ ਵਿਚ ਸਪਸ਼ਟ ਹੈ। ਸਹਜ-ਗਿਆਨ ਅਤੇ ਵਿਵੇਕ ਦੀ ਅਜਿਹੀ ਆਤਮਕ ਅਵਸਥਾ ਸਥਿਰ ਬੁੱਧੀ ਅਤੇ ਅਡੋਲ-ਮਨ ਵਾਲੀ ਹੁੰਦੀ ਹੈ, ਜਿਸ ਨੂੰ ਪ੍ਰਾਪਤ ਕਰਕੇ ਮੁਕਤੀ ਤਾਂ ਮਿਲਣੀ ਹੀ ਸੀ, ਸਗੋਂ ਅਸੀ ਗਿਆਨ ਅਵਸਥਾ ਵਿਚ ਪਹੁੰਚ ਕੇ ਭਗਤ ਭਗਵਾਨ ਦਾ ਹੀ ਸਰੂਪ ਵਿਖਾਈ ਦਿੰਦਾ ਹੈ :-

(ੳ) *ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ।*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥13॥*

(ਅ) *ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ।*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥14॥*

(ੲ) *ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ।*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥15॥*

ਪਰ ਦੁਖ ਸੁਖ, ਉਸਤਿਤ ਨਿੰਦਿਆ, ਕੰਚਨ (ਸੋਨਾ) ਲੋਹਾ, ਹਰਖ ਸੋਗ ਅਤੇ ਵੈਰੀ ਤੇ ਮਿੱਤਰ ਨੂੰ ਇਕ-ਸਮਾਨ ਸਮਝਣ ਵਾਲੀ ਪਰਮਾਤਮਾ ਜੇਡੀ ਉਚਤਮ ਆਤਮਕ ਅਵਸਥਾ ਪ੍ਰਾਪਤ ਕਰਨ ਲਈ ਕਠਨ ਤਪੱਸਿਆ ਅਤੇ ਮਹਾਨ ਤਿਆਗ ਨੂੰ ਪਹਿਲਾਂ ਧਾਰਨ ਕਰਨਾ ਪੈਂਦਾ ਹੈ। ਇਸ ਉੱਚਤਮ ਤਿਆਗ ਨੂੰ ਹੀ ਗੁਰੂ ਜੀ ਨੇ ਹੇਠ ਲਿਖੇ ਸਲੋਕ ਵਿਚ ਬੈਰਾਗ ਦਾ ਨਾਮ ਦਿੱਤਾ ਹੈ :-

*ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ।*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥17॥*

ਗੁਰਮਤਿ ਵਿਚ ਤਿਆਗ ਤੋਂ ਵੱਡਾ ਨਾ ਕੋਈ ਬੈਰਾਗ ਹੈ ਅਤੇ ਨਾ ਹੀ ਸੰਨਿਆਸ। ਤਿਆਗ ਘਰ ਬਾਰ ਜਾਂ ਕਾਰ ਵਿਹਾਰ ਦਾ ਨਹੀਂ, ਸਗੋਂ ਅਸਲ ਤਿਆਗ ਮੋਹ, ਮਮਤਾ ਅਤੇ ਹਉਮੇ ਅਰਥਾਤ ਲੋਭ ਮੋਹ ਅਤੇ ਅਹੰਕਾਰ ਦਾ ਤਿਆਗ ਹੈ। ਗੁਰੂ ਤੇਗ਼ ਬਹਾਦਰ ਦੇ ਵਿਚਾਰਾਂ ਵਿਚ ਕਿਤਨੀ ਸਪਸ਼ਟਤਾ ਹੈ :-

(ੳ) *ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ।*
*ਕਹੁ ਨਾਨਕੁ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥18॥*

(ਅ) *ਜਿਹਿ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ।*
*ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨ॥19॥*

(ੲ) *ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ*
*ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥22॥*

ਉਪਰੋਕਤ ਸਲੋਕਾਂ ਰਾਹੀਂ ਗੁਰੂ ਜੀ ਨੇ ਸਵੈ-ਮੁਕਤੀ ਦੇ ਨਾਲ ਹੀ ਲੋਕ ਕਲਿਆਣ (ਅਉਰਨ ਲੇਤ ਉਧਾਰ) ਬਾਰੇ ਵੀ ਨਿਸ਼ਚੇ-ਦਾਇਕ ਲਹਿਜੇ ਵਿਚ ਗੱਲ ਕੀਤੀ ਹੈ। ਜਨ-ਭਲਾਈ ਅਤੇ ਲੋਕ ਕਲਿਆਣ ਦਾ ਆਦਰਸ਼ ਸਿੱਖ ਧਰਮ ਦੇ ਮੁਕਤੀ ਸਿਧਾਂਤ ਨਾਲ ਓਤ-ਪੋਤ ਹੈ। ਗੁਰੂ ਨਾਨਕ ਦੇਵ ਤੋਂ ਗੁਰੂ ਗੋਬਿੰਦ ਸਿੰਘ ਤਕ, ਨਹੀਂ ਸਗੋਂ ਗੁਰੂ ਗੋਬਿੰਦ ਸਿੰਘ ਦੇ ਸਮੇਂ ਤੋਂ ਤਤ-ਕਾਲੀਨ ਆਧੁਨਿਕ ਸਮੇਂ ਤਕ ਵੀ ਸਿੱਖ ਧਰਮ ਦੇ ਆਗੂਆਂ ਅਤੇ ਅਨੁਯਾਈਆਂ ਨੇ ਸਵੈ-ਮੁਕਤੀ ਨੂੰ ਇਕ ਪਾਸੇ ਰੱਖ ਕੇ ਲੋਕ ਕਲਿਆਣ ਲਈ ਅਨੇਕਾਂ ਕੁਰਬਾਨੀਆਂ ਦਿੱਤੀਆਂ ਹਨ। ਗੁਰੂ ਤੇਗ਼ ਬਹਾਦਰ ਦੀ ਲਾਸਾਨੀ ਕੁਰਬਾਨੀ ਵੀ ਸਵੈ-ਮੁਕਤੀ ਦੀ ਥਾਂ ਭਾਰਤੀ ਜਨਤਾ ਦੇ ਕਲਿਆਣ ਹਿਤ ਸੀ। ਸੋ ਗੁਰੂ ਜੀ ਦੇ ਸਲੋਕਾਂ ਵਿਚਲੇ ਭਾਵਾਂ ਦਾ ਸੱਚ ਅਤੇ ਸੁੱਚ ਪੜ੍ਹਨ ਸੁਣਨ ਵਾਲਿਆਂ ਨੂੰ ਟੁੰਬਣੋਂ ਨਹੀਂ ਰਹਿੰਦੇ, ਕਿਉਂਕਿ ਇਹ ਸੁਣਿਆ ਸੁਣਾਇਆ ਸੱਚ ਨਹੀਂ, ਸਗੋਂ ਇਹ ਪ੍ਰਭੂ-ਭਗਤੀ ਦੁਆਰਾ ਰੋਮ-ਰੋਮ ਵਿਚ ਵਸਾਇਆ ਸੱਚ ਹੈ।

ਗੁਰੂ ਜੀ ਦੇ ਉਲਟ ਜੋ ਲੋਕ ਇਕ ਖਿਨ ਵੀ ਮੋਹ ਮਮਤਾ ਅਤੇ ਮਾਇਕ ਪਦਾਰਥਾਂ ਨਾਲੋਂ ਆਪਣਾ ਮੋਹ ਨਹੀਂ ਤੋੜ ਸਕਦੇ, ਉਹ ਨਾ ਆਪ ਮੁਕਤੀ ਪ੍ਰਾਪਤ ਕਰ ਸਕਦੇ ਹਨ ਅਤੇ ਨਾ ਹੀ ਦੁਨੀਆਂ ਦਾ ਕੁਝ ਸੁਆਰ ਸਕਦੇ ਹਨ। ਕਿਉਂਕਿ ਗੁਰੂ

ਜੀ ਦਾ ਦ੍ਰਿਸ਼ਟੀਕੋਣ ਉਸਾਰੂ ਹੈ, ਇਸ ਲਈ ਉਹ ਸੰਸਾਰਕ ਵਿਸ਼ਿਆਂ ਵਿਚ ਫਸੇ ਹੋਏ ਮਨੁੱਖ ਨੂੰ ਵੀ ਹਮਦਰਦੀ ਅਤੇ ਪਿਆਰ ਨਾਲ ਮੁਕਤੀ ਦਾ ਸਹਜ ਅਤੇ ਸਰਲ ਮਾਰਗ ਦਰਸਾਉਂਦੇ ਹਨ :-

*ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸੁ।*
*ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ॥2॥*

ਪ੍ਰਭੂ-ਭਗਤੀ ਦੁਆਰਾ ਵਿਵੇਕ ਅਤੇ ਸਹਜ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਗਿਆਨ ਦੀ ਅਵਸਥਾ ਵਿਚ ਪਹੁੰਚ ਕੇ ਸਤਿ ਅਤੇ ਅਸਤਿ ਦਾ ਨਿਰਣਾ ਹੋ ਜਾਂਦਾ ਹੈ। ਕਿਉਂਕਿ ਸੰਸਾਰ ਉਪਜਦਾ ਬਿਨਸਦਾ ਹੈ, ਬਾਲਪਣ ਜੁਆਨੀ ਵਿਚ ਅਤੇ ਜੁਆਨੀ ਬੁਢੇਪੇ ਵਿਚ ਫਲ ਕੇ ਨਾਸ਼ ਹੋ ਜਾਂਦੀ ਹੈ, ਧਨ, ਜੋਬਨ, ਰਾਜ, ਮਿਲਖ, ਪੁੱਤਰ, ਧੀਆਂ, ਪਰਿਵਾਰ ਅਤੇ ਦੇਹੀ ਤਕ ਸਭ ਕੁਝ ਨਾਸ਼ਵੰਤ ਹੈ, ਇਸ ਲਈ ਸਭ ਮੁਲਕਾਂ ਅਤੇ ਸਭ ਵਕਤਾਂ ਦੇ ਅਨੁਭਵੀ ਪੁਰਖਾਂ ਨੇ ਸੰਸਾਰ ਨੂੰ ਅਸਥਿਰ ਆਖਿਆ ਹੈ। ਇਸਦੇ ਉਲਟ ਰੱਬ ਦੀ ਹੋਂਦ ਨੂੰ ਮੰਨਣ ਵਾਲੇ ਸਾਰੇ ਅਨੁਭਵੀ ਪੁਰਖਾਂ ਨੇ ਪਰਮਾਤਮਾ ਨੂੰ ਸਦਾ ਰਹਿਣ ਵਾਲਾ ਸੱਚ ਮੰਨਿਆ ਹੈ। ਪਰ ਜੇਕਰ ਇਸ ਸੱਚ ਨੂੰ ਸੁੱਕੇ ਫ਼ਲਸਫ਼ੇ ਅਨੁਸਾਰ ਆਖਿਆ ਜਾਵੇ, ਤਾਂ ਅਸਤਿ, ਝੂਠ ਅਤੇ ਮਿਥਿਆ ਵਰਗੇ ਸ਼ਬਦਾਂ ਨੂੰ ਸੁਣ ਕੇ ਸੰਸਾਰ ਦੀ ਥੋੜ੍ਹ-ਚਿਰੀ-ਖੇਡ ਵਿਚ ਹਿੱਸਾ ਲੈਣ ਦਾ ਚਾਅ ਖ਼ਤਮ ਹੋ ਜਾਂਦਾ ਹੈ। ਕਵੀ ਸੱਚ ਦਾ ਪੈਗੰਬਰ ਵੀ ਹੈ, ਪਰ ਉਹ ਸੱਚ ਨੂੰ ਅਜਿਹੇ ਰਸ-ਦਾਇਕ ਢੰਗ ਨਾਲ ਪੇਸ਼ ਕਰਦਾ ਹੈ ਕਿ ਮਨੁੱਖਤਾ ਸਾਵਧਾਨ ਵੀ ਹੋ ਜਾਂਦੀ ਹੈ ਅਤੇ ਥੋੜ੍ਹ-ਚਿਰੀ ਸੰਸਾਰਕ ਖੇਡ ਨੂੰ ਘਿਰਣਾ ਵੀ ਨਹੀਂ ਕਰਦੀ। ਗੁਰੂ ਤੇਗ਼ ਬਹਾਦਰ ਨੇ ਸੰਸਾਰ ਦੀ ਅਸਥਿਰ ਖੇਡ ਨੂੰ ਸੁਪਨਾ, ਬੁਲਬੁਲਾ, ਰੇਤ ਦੀ ਕੰਧ, ਆਦਿਕ ਅਲੰਕਾਰਾਂ ਦੁਆਰਾ ਬਿਆਨ ਕੀਤਾ ਹੈ :-

*(ੳ) ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥25॥*

*(ਅ) ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ।*
*ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ॥49॥*

ਉਪਰੋਕਤ ਸਲੋਕ ਵਿਚ ਝੂਠ ਦਾ ਅਰਥ ਨਾਸ਼ਵੰਤ ਹੈ, ਪਰ "ਝੂਠ" ਸ਼ਬਦ ਸੁੱਕੇ ਫ਼ਲਸਫ਼ੇ ਦਾ ਧਾਰਨੀ ਹੋਣ ਕਰਕੇ ਭਿਆਨਕ ਸੱਚ ਨੂੰ ਦਰਸਾਉਣ ਲਈ "ਰੇਤ ਦੀ ਕੰਧ" (ਬਾਲੂ ਕੀ ਭੀਤਿ) ਸਾਹਮਣੇ ਲਿਆ ਖੜੀ ਕੀਤੀ ਹੈ, ਜੋ ਸਾਡੇ ਵੇਖਦਿਆਂ ਵੇਖਦਿਆਂ ਢਹਿ ਢੇਰੀ ਹੋ ਜਾਂਦੀ ਹੈ। ਇਹੋ ਕਵਿਤਾ ਦਾ ਚਮਤਕਾਰ ਹੈ ਕਿ ਉਹ ਸੱਚ ਨੂੰ ਭਾਵਾਂ ਨਾਲ ਭਖਾ ਕੇ ਅਤੇ ਅਣਦਿਸਦੇ ਮੰਡਲਾਂ ਉਤੋਂ ਕਲਪਨਾ ਦੁਆਰਾ ਲਾਹ ਕੇ ਅਲੰਕਾਰਾਂ ਅਤੇ ਸ਼ਬਦ-ਚਿੱਤਰਾਂ ਦੁਆਰਾ ਸਾਡੇ ਨੈਣਾਂ ਵਿਚ ਤਸਵੀਰਾਂ ਲਟਕਾ ਦਿੰਦੀ ਹੈ। ਫ਼ਲਸਫ਼ਾ ਸੱਚ ਨੂੰ ਜਨ ਸਾਧਾਰਨ ਦੀ ਪੱਧਰ ਤੋਂ ਉੱਚਾ ਲੈ ਜਾਣ ਦਾ ਦੋਸ਼ੀ ਹੈ, ਪਰ ਕਵਿਤਾ ਫ਼ਲਸਫ਼ੇ ਦੇ ਉਲਟ ਸੱਚ ਨੂੰ ਜਨ ਸਾਧਾਰਨ ਦੇ ਜੀਣ ਥੀਣ ਲਈ ਨਿੱਤ ਵਰਤੋਂ ਦੀ ਸਦੀਵੀ ਸਚਾਈ ਬਣਾਉਣ ਦੀ ਵਿਸ਼ੇਸ਼ਤਾ ਰੱਖਦੀ ਹੈ। ਹੇਠ ਲਿਖੇ ਸਲੋਕ ਦੀ ਪਹਿਲੀ ਤੁਕ ਵਿਚ ਫ਼ਲਸਫ਼ੇ ਵਾਲਾ

ਸਿਧਾਂਤਕ ਸੱਚ ਹੈ। ਪਰ "ਸਪਨਾ" ਅਤੇ "ਪ੍ਰੇਖਨਾ" (ਤਮਾਸ਼ਾ) ਅਲੰਕਾਰਾਂ ਦੁਆਰਾ ਸਿਧਾਂਤਕ ਵਿਚਾਰ ਜਨ ਸਾਧਾਰਨ ਦੀ ਪਕੜ ਵਿਚ ਆ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਅਨੁਭਵੀ ਗੁਰੂ ਸਦਾ ਥਿਰ ਰਹਿਣ ਵਾਲੇ ਭਗਵਾਨ ਨੂੰ ਯਾਦ ਕਰਨ ਦੀ ਪ੍ਰੇਰਨਾ ਕਰਦਾ ਹੈ, ਤਾਂ "ਸੁਪਨੇ" ਵਿਚਲੇ ਭਰਮ ਦੀ ਪੂਰੀ ਤਰ੍ਹਾਂ ਸਮਝ ਆ ਜਾਂਦੀ ਹੈ:-

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।*
*ਇਨ ਮਹਿ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥23॥*

ਲੋਕ-ਪ੍ਰਿਆ ਮਿਥਿਹਾਸਿਕ ਅਤੇ ਇਤਿਹਾਸਿਕ ਹਵਾਲੇ ਵੀ ਭਿਆਨਕ ਸੱਚ ਨੂੰ ਮੰਨਣ ਜਾਂ ਅਪਣਾਉਣ ਵਿਚ ਲੋਕਾਂ ਦੀ ਸਹਾਇਤਾ ਕਰਦੇ ਹਨ। ਸੰਸਾਰ ਦੀ ਅਸਥਿਰਤਾ ਨੂੰ ਸਿੱਧ ਕਰਨ ਲਈ ਗੁਰੂ ਜੀ ਨੇ ਰਾਵਣ ਵਰਗੇ ਦੈਂਤ ਦੇ ਨਾਲ ਹੀ ਰਾਮਚੰਦਰ ਵਰਗੇ ਦੇਵਤੇ ਦਾ ਜ਼ਿਕਰ ਵੀ ਕੀਤਾ ਹੈ, ਤਾਂ ਜੋ ਮੌਤ ਦੇ ਕੌੜੇ ਸੱਚ ਨੂੰ ਲੋਕ ਖਿੜੇ ਮੱਥੇ ਪਰਵਾਨ ਕਰ ਲੈਣ :-

*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ।*
*ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰੁ॥50॥*

ਪਰ ਇਸਦਾ ਇਹ ਕਦਾਚਿਤ ਭਾਵ ਨਹੀਂ ਕਿ ਗੁਰੂ ਜੀ ਮੌਤ ਦਾ ਅਹਿਸਾਸ ਕਰਵਾ ਕੇ ਮਨੁੱਖਤਾ ਨੂੰ ਡਰਾ ਰਹੇ ਹਨ। ਸਗੋਂ ਜਿੱਥੋਂ ਤਕ ਮੌਤ ਦੇ ਆਗਮਨ ਦਾ ਸੰਬੰਧ ਹੈ, ਗੁਰੂ ਜੀ ਇਸ ਨੂੰ ਰੱਬੀ ਹੁਕਮ ਅਨੁਸਾਰ ਵਰਤਣ ਵਾਲੀ ਹੋਣੀ ਸਮਝ ਕੇ ਮਨੁੱਖ ਮਾਤਰ ਨੂੰ ਇਸਦਾ ਖਿੜੇ ਮੱਥੇ ਸੁਆਗਤ ਕਰਨ ਦਾ ਉਪਦੇਸ਼ ਕਰਦੇ ਹਨ, ਕਿਉਂਕਿ :-

*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥51॥*

ਮੌਤ ਤੋਂ ਡਰਦਾ ਉਹ ਹੈ, ਜਿਸ ਨੇ ਸਾਰੀ ਉਮਰ ਗੁਨਾਹਾਂ ਵਿਚ ਬਿਤਾਈ ਹੋਵੇ ਅਤੇ ਜਿਉਂ ਜਿਉਂ ਸਰੀਰ ਦੀ ਸ਼ਕਤੀ ਘਟਦੀ ਹੈ, ਉਸ ਦੇ ਸਿਰ ਉਤੇ ਪਾਪਾਂ ਦੀ ਪੰਡ ਸਗੋਂ ਹੋਰ ਭਾਰੀ ਹੁੰਦੀ ਜਾਂਦੀ ਹੈ, ਜਿਵੇਂ :-

*ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ।*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ॥47॥*

ਅਜਿਹੇ ਮਨੁੱਖ ਨੇ ਜੋ ਕੁਝ ਵਕਤ ਸਿਰ ਕਰਨਾ ਸੀ, ਉਹ ਕੁਝ ਉਸ ਨੇ ਲੋਭ ਦੇ ਜਾਲ ਵਿਚ ਫਸ ਕੇ ਨਾ ਕੀਤਾ ਅਤੇ ਹੁਣ ਜਦੋਂ ਮੌਤ ਸਿਰਹਾਣੇ ਆ ਖਲੋਤੀ ਹੈ, ਉਹ ਰੋਂਦਾ ਕੁਰਲਾਉਂਦਾ ਹੈ :-

*ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ।*
*ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥36॥*

ਇਸੇ ਲਈ ਗੁਰੂ ਤੇਗ਼ ਬਹਾਦਰ ਮੁਢਲੇ ਸਲੋਕ ਤੋਂ ਅਖੀਰਲੇ ਸਲੋਕ ਤੀਕ ਬਾਰ-ਬਾਰ ਚੇਤਾਵਨੀ ਕਰਾਉਂਦੇ ਹਨ ਕਿ ਮਨੁੱਖੀ ਜੀਵਨ ਬਹੁਤ ਅਮੋਲਕ ਹੈ ਅਤੇ ਇਸ ਜੀਵਨ ਨੂੰ ਅਕਾਰਥ ਗੁਆ ਬੈਠਣਾ ਸਭ ਤੋਂ ਵੱਡੀ ਮੂਰਖਤਾ ਹੈ। ਮਨੁੱਖੀ ਜੀਵਨ ਦਾ ਸਭ ਤੋਂ ਵੱਡਾ ਮਨੋਰਥ ਆਪਣੇ ਸਿਰਜਨਹਾਰ ਨਾਲ ਅਭੇਦ ਹੋਣਾ ਹੈ।

ਇਹ ਅਭੇਦਤਾ ਭਗਤੀ ਅਤੇ ਤਿਆਗ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਤਿਆਗ ਦੇ ਅੰਤਰੀਵ ਭਾਵ ਅਤੇ ਇਸਦੇ ਮਹੱਤਵ ਬਾਰੇ ਪਿੱਛੇ ਵਿਚਾਰ ਕੀਤੀ ਜਾ ਚੁੱਕੀ ਹੈ। ਦਰਅਸਲ ਪ੍ਰਭੂ-ਭਗਤੀ ਅਧਿਆਤਮਕ ਬਿਰਖ ਦੀ ਜੜ੍ਹ ਹੈ, ਸ਼ੁਭ-ਕਰਮ ਇਸ ਦੇ ਪੱਤਰ ਜਾਂ ਫੁੱਲ ਹਨ ਅਤੇ ਗਿਆਨ ਇਸ ਬਿਰਖ ਦਾ ਮਿੱਠਾ ਫਲ। ਪਰ ਜਦੋਂ ਤਕ ਬਿਰਖ ਦੀ ਜੜ੍ਹ ਨਾ ਹਰੀ ਹੋਵੇ, ਨਾ ਉਸ ਦੇ ਪੱਤਰ ਹਰੇ ਰਹਿ ਸਕਦੇ ਹਨ ਅਤੇ ਨਾ ਹੀ ਉਸ ਵਿੱਚੋਂ ਫੁੱਲ ਖਿੜ ਸਕਦੇ ਹਨ। ਗੁਰੂ ਤੇਗ਼ ਬਹਾਦਰ ਨੇ ਇਕਮਨ ਜਾਂ ਇਕਚਿੱਤ ਭਗਤੀ ਉਤੇ ਜ਼ੋਰ ਦਿੱਤਾ ਹੈ। ਜਿਸ ਤਰ੍ਹਾਂ ਇਕ ਵਫ਼ਾਦਾਰ ਕੁੱਤਾ ਸਦਾ ਆਪਣੇ ਮਾਲਕ ਦੇ ਦਰ ਉਤੇ ਖੜਾ ਰਹਿੰਦਾ ਹੈ, ਇਸੇ ਤਰ੍ਹਾਂ ਦੀ ਨਿਰੰਤਰ ਵਫ਼ਾਦਾਰੀ ਅਤੇ ਇਕਾਗਰਤਾ ਆਪਣੇ ਭਗਵਾਨ ਪ੍ਰਤੀ ਇਕ ਭਗਤ ਦੀ ਹੋਣੀ ਚਾਹੀਦੀ ਹੈ। ਅਜਿਹੀ ਨਿਰੰਤਰ ਭਗਤੀ ਵਾਲਾ ਭਗਤ ਜਨਮ ਮਰਨ ਦੇ ਦੁੱਖਾਂ ਤੋਂ ਮੁਕਤ ਹੈ, ਸਗੋਂ ਉਸ ਤੋਂ ਅੱਗੇ ਅਜਿਹੇ ਭਗਤ ਅਤੇ ਭਗਵਾਨ ਵਿਚ ਰਤੀ ਭਰ ਅੰਤਰ ਨਹੀਂ ਰਹਿੰਦਾ :-

(ੳ) *ਸੁਆਮੀ ਕੋ ਗ੍ਰਿਹ ਜਿਉ ਸਦਾ ਸੁਆਨ ਤਜਤ ਨਹੀ ਨਿਤ।*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥45॥*

(ਅ) *ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ।*
*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥43॥*

ਗੁਰੂ ਜੀ ਦੀ ਸਿੱਖਿਆ ਬਹੁਤ ਸਿੱਧੀ ਸਾਦੀ ਹੈ। ਬੇਸ਼ਕ ਉਹ ਆਪਣੇ ਅਨੁਭਵ ਨੂੰ ਦਿਲ-ਖਿਚਵਾਂ ਬਣਾਉਣ ਅਤੇ ਦ੍ਰਿਸ਼ਟਾਂਤਾਂ ਦੀ ਵੀ ਰਚਨਾ ਸਹਿਜ-ਸੁਭਾ ਕਰ ਜਾਂਦੇ ਹਨ, ਪਰ ਉਨ੍ਹਾਂ ਦੇ ਵਿਚਾਰਾਂ ਵਿਚ ਕੋਈ ਵਲ ਛਲ ਨਹੀਂ। ਨੰਗੇ ਸੱਚ ਵਾਂਗ ਉਨ੍ਹਾਂ ਦਾ ਹਰ ਵਿਚਾਰ ਸਪਸ਼ਟ ਹੈ ਅਤੇ ਉਚਤਮ ਵਿਵੇਕ ਵਿੱਚੋਂ ਉਪਜੀ ਹੋਣ ਕਰਕੇ ਹਰ ਦਲੀਲ ਦਿਲ-ਟੁੰਬਵੀਂ। ਸ਼ੁਭ-ਕਰਮਾਂ ਲਈ ਗੁਰੂ ਜੀ ਦੇ ਦਿਲ ਵਿਚ ਪੂਰਾ ਸਤਿਕਾਰ ਹੈ, ਪਰ ਬਿਨਾਂ ਮਨ ਦੀ ਤਬਦੀਲੀ ਦੇ ਕੇਵਲ ਲੋਕ-ਦਿਖਾਵੇ ਲਈ ਕੀਤੇ ਗਏ ਕਰਮ-ਕਾਂਡ ਅਰਥਾਤ ਤੀਰਥ, ਵਰਤ ਅਤੇ ਦਾਨ ਵਿਅਰਥ ਹਨ। ਮਨੁੱਖੀ ਮਨ ਹਾਥੀ ਵਾਂਗ ਹੈ ਅਤੇ ਹਾਥੀ ਗੰਗਾ ਵਿਚ ਇਸ਼ਨਾਨ ਕਰਨ ਉਪਰੰਤ ਵੀ ਜਿਸ ਤਰ੍ਹਾਂ ਪਲਾਂ ਛਿਨਾਂ ਮੁੜ ਖੇਹ ਉਡਾ ਕੇ ਪਹਿਲੇ ਵਰਗਾ ਹੀ ਮਲੀਨ ਹੋ ਜਾਂਦਾ ਹੈ, ਉਸੇ ਤਰ੍ਹਾਂ ਮਨੁੱਖੀ ਮਨ ਵੀ ਹਉਮੈ ਦੀ ਧੂੜ ਨਾਲ ਤੀਰਥ, ਵਰਤ ਅਤੇ ਦਾਨ ਨੂੰ ਨਿਹਫਲ ਬਣਾ ਦਿੰਦਾ ਹੈ। ਕਿਤਨੇ ਸਾਦੇ ਪਰ ਦਿਲ-ਖਿਚਵੇਂ ਢੰਗ ਨਾਲ ਗੁਰੂ ਜੀ ਨੇ ਇਸ ਸਚਾਈ ਦਾ ਨਿਰੂਪਣ ਕੀਤਾ ਹੈ :-

*ਤੀਰਥ ਬਰਤ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨੁ।*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥46॥*

ਅਸਲ ਵਿਚ ਮਾਇਆ ਦੀ ਪਕੜ ਕਈ ਵਾਰ ਇਤਨੀ ਸੂਖਮ ਹੁੰਦੀ ਹੈ ਕਿ ਸ਼ੁਭ-ਕਰਮਾਂ ਨੂੰ ਕਰਨ ਵਾਲਾ ਵੀ ਅਚੇਤ ਇਸਦੇ ਜਾਲ ਵਿਚ ਫਸ ਜਾਂਦਾ ਹੈ। ਮਾਇਆ ਦੀ ਪਕੜ ਵਿਚ ਆਏ ਮਨੁੱਖ ਦੀ ਵੱਡੀ ਨਿਸ਼ਾਨੀ ਇਹੋ ਹੈ ਕਿ ਉਹ ਸਹਜ ਜਾਂ ਮਨ ਦੀ ਅਡੋਲਤਾ ਨੂੰ ਪ੍ਰਾਪਤ ਨਹੀਂ ਕਰ ਸਕਦਾ। ਗੁਰੂ ਤੇਗ਼ ਬਹਾਦਰ

ਦੇ ਸ਼ਬਦਾਂ ਵਿਚ ਅਜਿਹਾ ਮਨੁੱਖ ਮਾਇਆ ਕਾਰਨ ਏਧਰ ਓਧਰ ਭਟਕਦਾ ਰਹਿੰਦਾ ਹੈ ਅਤੇ ਉਹਦਾ ਮਨ ਸਦਾ ਡੋਲਦਾ ਰਹਿੰਦਾ ਹੈ (ਵੇਖੋ : ਸਲੋਕ ਨੰ: 24 ਅਤੇ 28)। ਸ਼ੁਰੂ ਸ਼ੁਰੂ ਵਿਚ ਅਜਿਹੇ ਮਨੁੱਖ ਦੀ ਪਛਾਣ ਮੋਟੇ ਜਿਹੇ ਢੰਗ ਨਾਲ ਹੋ ਜਾਂਦੀ ਹੈ ਕਿ ਉਹ ਪ੍ਰਭੂ ਦੇ ਨਾਮ ਨਾਲੋਂ ਵਿਛੜ ਜਾਂਦਾ ਹੈ ਅਰਥਾਤ ਉਹ ਪ੍ਰਭੂ ਨੂੰ ਵਿਸਾਰ ਦਿੰਦਾ ਹੈ (ਸਲੋਕ ਨੰ: 30 ਅਤੇ 31), ਪਰ ਹੌਲੀ ਹੌਲੀ ਉਹ ਮਾਇਆ ਦੇ ਜਾਲ ਵਿਚ ਇਤਨਾ ਉਲਝ ਜਾਂਦਾ ਹੈ ਕਿ ਉਸਦਾ ਛੁਟਕਾਰਾ ਹੋਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ। ਮਾਇਆ ਦੇ ਜਾਲ ਵਿਚ ਉਲਝੇ ਅਜਿਹੇ ਮਨੁੱਖ ਕੰਧ ਉਕਰੇ ਹੋਏ ਚਿੱਤਰ ਵਰਗੀ ਹੁੰਦੀ ਹੈ, ਜੋ ਕੰਧ ਦੀ ਕੈਦ ਵਿਚੋਂ ਬਾਹਰ ਨਹੀਂ ਨਿਕਲ ਸਕਦਾ :-

*ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ।*
*ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ॥37॥*

ਪਰ ਗੁਰੂ-ਕਵੀ ਤੇਗ਼ ਬਹਾਦਰ ਜੀ ਦੀ ਕਵਿਤਾ ਦੀ ਵਡਿਆਈ ਇਸ ਵਿਚ ਹੈ ਕਿ ਉਹ ਮਾਇਆ ਦੇ ਜਾਲ ਵਿਚ ਫਸੇ ਹੋਏ ਮਨੁੱਖ ਦੀ ਤਸਵੀਰ ਹੀ ਨਹੀਂ ਉਲੀਕਦੀ, ਸਗੋਂ ਉਸ ਨੂੰ ਜਾਲ ਵਿਚੋਂ ਬਾਹਰ ਨਿਕਲਣ ਦੀ ਜੁਗਤੀ ਵੀ ਦੱਸਦੀ ਹੈ। ਗੁਰੂ ਜੀ ਦਾ ਅਟੱਲ ਵਿਸ਼ਵਾਸ ਹੈ ਕਿ ਜਦੋਂ ਸੰਗੀ ਸਾਥੀ ਸਾਰੇ ਛੱਡ ਜਾਣ, ਉਦੋਂ ਪਰਮਾਤਮਾ ਸਹਾਰਾ ਦਿੰਦਾ ਹੈ। ਪ੍ਰਭੂ ਸਦਾ ਡਿੱਗਿਆਂ ਢੱਠਿਆਂ, ਦੀਨਾਂ, ਅਨਾਥਾਂ, ਕਮਜ਼ੋਰਾਂ ਅਤੇ ਕੈਦ ਵਿਚ ਫਾਥਿਆਂ ਦੀ ਪੁਕਾਰ ਸੁਣ ਕੇ ਉਨ੍ਹਾਂ ਦੀ ਬੰਦ-ਖਲਾਸੀ ਲਈ ਬਹੁੜੀ ਕਰਦਾ ਹੈ। ਪਰ ਕੋਈ ਪੁਕਾਰ ਕਰੇ ਤਾਂ ਸਹੀ? ਉਸਦੀ ਮਿਹਰ ਦਾ ਦਰਵਾਜ਼ਾ ਖੁਲ੍ਹਣ ਵਿਚ ਦੇਰ ਨਹੀਂ ਲਗਦੀ, ਪਰ ਕੋਈ ਦਰਵਾਜ਼ਾ ਖੜਕਾਵੇ ਤਾਂ ਸਹੀ? ਪ੍ਰਭੂ ਦੀ ਬਖ਼ਸ਼ਿਸ਼ ਉਤੇ ਬੇਹੱਦੇ ਭਰੋਸੇ ਨੇ ਗੁਰੂ ਤੇਗ਼ ਬਹਾਦਰ ਦਾ ਜੀਵਨ ਬਾਰੇ ਦ੍ਰਿਸ਼ਟੀਕੋਣ ਆਸ਼ਾਵਾਦੀ ਬਣਾਇਆ ਹੈ। ਇਸੇ ਅਨਿਨ ਵਿਸ਼ਵਾਸ ਅਤੇ ਆਸ਼ਵਾਦੀ ਦ੍ਰਿਸ਼ਟੀਕੋਣ ਕਰਕੇ ਗੁਰੂ ਜੀ ਨੂੰ ਪਰਮਾਤਮਾ ਪਤਿਤਾਂ ਨੂੰ ਉਧਾਰਨ ਵਾਲਾ, ਕਸ਼ਟਾਂ ਨੂੰ ਨਿਵਾਰਨ ਵਾਲਾ, ਸਭ ਸੰਕਟਾਂ ਨੂੰ ਮੇਟਣ ਵਾਲਾ, ਡਰ ਭਉ ਦੂਰ ਕਰਨ ਵਾਲਾ, ਅਨਾਥਾਂ ਦਾ ਨਾਥ (ਵੇਖੋ : ਸਲੋਕ ਨੰ: 6 ਅਤੇ 20) ਵਿਖਾਈ ਦਿੱਤਾ ਹੈ। ਇਸੇ ਤਰ੍ਹਾਂ ਗੁਰੂ ਜੀ ਨੂੰ ਆਪਣਾ ਪ੍ਰਭੂ ਸਭ ਸੁੱਖਾਂ ਦਾ ਦਾਤਾ, ਤਨ ਧਨ ਅਤੇ ਸੰਪਤੀ ਦੇਣ ਵਾਲਾ, ਸਭ ਕੰਮਾਂ ਨੂੰ ਸਿਰੇ ਚਾੜ੍ਹਨ ਵਾਲਾ ਅਤੇ ਜਨਮ ਤੋਂ ਮਰਨ ਤੀਕ ਹਰ ਸਮੇਂ ਸਹਾਈ ਹੋਣ ਵਾਲਾ ਨਜ਼ਰ ਆਇਆ ਹੈ (ਵੇਖੋ : ਸਲੋਕ ਨੰ: 9,8,20 ਅਤੇ 40,32 ਆਦਿਕ)।

ਪਰਮਾਤਮਾ ਦੀ ਹੋਂਦ ਅਤੇ ਉਸਦੀ ਮਿਹਰ ਉਤੇ ਅਨਿਨ ਵਿਸ਼ਵਾਸ ਨੇ ਗੁਰੂ ਤੇਗ਼ ਬਹਾਦਰ ਨੂੰ ਵੱਡੇ ਤੋਂ ਵੱਡੇ ਇਮਤਿਹਾਨ ਵਿਚ ਡਿੱਗਣ ਡੋਲਣ ਨਹੀਂ ਦਿੱਤਾ। ਔਰੰਗਜ਼ੇਬ ਵਰਗੇ ਜ਼ਾਲਮ ਸਮਰਾਟ ਦੀ ਕੈਦ ਵਿਚ ਵੀ ਉਹ ਆਪਣੇ ਸਿਰੜ ਉੱਤੇ ਕਾਇਮ ਰਹੇ। ਨਾ ਮੌਤ ਦਾ ਡਰ ਅਤੇ ਨਾ ਹੀ ਅਮੀਰੀ, ਵਜ਼ੀਰੀ ਜਾਂ ਕਿਸੇ ਉੱਚੀ ਪਦਵੀ ਦਾ ਲਾਲਚ ਉਨ੍ਹਾਂ ਨੂੰ ਆਦਰਸ਼ ਦੀ ਚੋਟੀ ਉਤੋਂ ਹੇਠਾਂ ਉਤਾਰ ਸਕਿਆ। ਆਪਣੀ ਸ਼ਹੀਦੀ ਤੋਂ ਕੁਝ ਪਲ ਪਹਿਲਾਂ ਉਨ੍ਹਾਂ ਇਕ ਕਾਗਜ਼ ਦੇ ਟੁਕੜੇ ਉਤੇ ਜੋ ਲਿਖਿਆ ਸੀ, ਉਸ ਦੇ ਅਨੁਸਾਰ ਹੀ ਕਰ ਵਿਖਾਇਆ ਅਰਥਾਤ "ਸੀਸ ਦੀਆ ਪਰ

ਸਿਰਰ ਨਾ ਦੀਆ"। ਇਸੇ ਸਿਰੜ ਨੂੰ ਕਾਇਮ ਰੱਖਣ ਲਈ ਗੁਰੂ ਜੀ ਦੇ ਸਲੋਕਾਂ ਦਾ ਪਾਠ ਕਮਜ਼ੋਰ ਰੂਹਾਂ ਨੂੰ ਨਵੀਂ ਤਾਕਤ ਬਖ਼ਸ਼ਦਾ ਹੈ। ਇਨ੍ਹਾਂ ਸਲੋਕਾਂ ਵਿਚ ਸੰਸਾਰ ਦੀ ਅਸਥਿਰਤਾ ਜਾਂ ਮੋਹ ਮਮਤਾ ਵਿਚ ਫਸੇ ਮਨੁੱਖ ਦੀ ਸਥਿਤੀ ਦਾ ਵਰਣਨ ਸਾਧਕ ਦੇ ਮਨ ਵਿਚ ਜੀਵਨ ਬਾਰੇ ਨਿਰਾਸਤਾ ਪੈਦਾ ਕਰਨ ਦੀ ਥਾਂ ਉਸ ਵਿਚ ਕਾਮਾਦਿਕ ਵਿਕਾਰਾਂ ਬਾਰੇ ਤਿਆਗ-ਭਾਵਨਾ ਅਤੇ ਪ੍ਰਭੂ-ਭਗਤੀ ਬਾਰੇ ਲਗਨ ਪੈਦਾ ਕਰਕੇ ਆਸ਼ਾਵਾਦ ਦਾ ਸੰਚਾਰ ਕਰਦਾ ਹੈ। ਇਨ੍ਹਾਂ ਵਿਚ ਮਿਥਿਆ ਜਾਂ ਅਸਤਿ ਵਸਤੂ ਦਾ ਵਰਣਨ ਸਤਿ ਅਤੇ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਵਰਣਨ ਨਾਲ ਮਿਲ ਕੇ ਪਾਠਕ ਜਾਂ ਸਰੋਤੇ ਦੇ ਮਨ ਉਤੇ ਸਤਿ ਜਾਂ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦਾ ਪ੍ਰਭਾਵ ਵਧੇਰੇ ਜ਼ੋਰਦਾਰ ਪਾਉਂਦਾ ਹੈ, ਜਿਵੇਂ ਸੰਘਣੇ ਹਨੇਰੇ ਪਿੱਛੋਂ ਚਾਨਣ ਦਾ ਪ੍ਰਭਾਵ ਵਧੇਰੇ ਤਿੱਖਾ ਹੋ ਨਿਬੜਦਾ ਹੈ। ਦੂਜੇ ਸ਼ਬਦਾਂ ਵਿਚ ਸਤਿ ਦਾ ਵਰਣਨ ਜੇਕਰ ਬਿਜਲੀ ਦੀ ਜਮ੍ਹਾਂ ਤਾਰ ਹੈ ਅਤੇ ਅਸਤਿ ਦਾ ਵਰਣਨ ਨਫ਼ੀ ਤਾਰ ਬਿਜਲੀ ਦੇ ਪ੍ਰਕਾਸ਼ ਲਈ ਜਮ੍ਹਾਂ ਅਤੇ ਨਫ਼ੀ ਦੀਆਂ ਤਾਰਾਂ ਦਾ ਮਨ-ਰੂਪੀ-ਬਲਬ ਵਿਚ ਜੁੜਨਾ ਜ਼ਰੂਰੀ ਹੈ ਅਤੇ ਗੁਰੂ ਜੀ ਨੇ ਆਪਣੇ ਸਲੋਕਾਂ ਵਿਚ ਇਸ ਵਿਧੀ ਦੀ ਵਰਤੋਂ ਕਰਕੇ ਬਿਜਲੀ ਦੇ ਪ੍ਰਕਾਸ਼ ਵਾਂਗ ਹਨੇਰੇ ਵਿਚ ਭਟਕਦੇ ਮਨਾਂ ਨੂੰ ਜਗਮਗਾ ਦਿੱਤਾ ਹੈ।

ਅੰਤ ਵਿਚ ਇਹ ਸੰਕੇਤ ਕਰਨਾ ਵੀ ਜ਼ਰੂਰੀ ਹੈ ਕਿ ਗੁਰੂ ਤੇਗ਼ ਬਹਾਦਰ ਦੇ ਕੁਝ ਸਲੋਕ ਉਸ ਸਮੇਂ ਦੀ ਰਚਨਾ ਪ੍ਰਤੀਤ ਹੁੰਦੇ ਹਨ, ਜਦੋਂ ਉਹ ਔਰੰਗਜ਼ੇਬ ਦੀ ਕੈਦ ਵਿਚ ਦਿੱਲੀ ਵਿਖੇ ਸ਼ਹੀਦੀ ਦੇ ਮਹਾਨ ਸਾਕੇ ਲਈ ਆਪਣੇ ਆਪ ਨੂੰ ਤਿਆਰ ਕਰ ਰਹੇ ਹਨ। ਮੈਕਾਲਿਫ਼[1] ਨੇ ਸੁਣੀਆਂ-ਸੁਣਾਈਆਂ ਗੱਲਾਂ ਦੇ ਆਧਾਰ ਉਤੇ ਅਜਿਹੇ ਛੇ ਸਲੋਕਾਂ ਦੀ ਚਰਚਾ ਕੀਤੀ ਹੈ, ਜੋ ਇਸ ਪ੍ਰਕਾਰ ਹਨ :-

*(ੳ) ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ।*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥1॥*

*(ਅ) ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ।*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥51॥*

*(ੲ) ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ।*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥50॥*

*(ਸ) ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ।*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥50॥*

*(ਹ) ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ।*
*ਕਹੁ ਨਾਨਕ ਇਹ ਬਿਪਤਿ ਮਹਿ ਟੇਕ ਏਕ ਰਘੁਨਾਥ॥53॥*

*(ਕ) ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ।*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ॥56॥*

ਮੈਕਾਲਿਫ਼ ਦੁਆਰਾ ਸੰਕੇਤ ਕੀਤੇ ਗਏ ਹੇਠ ਲਿਖੇ ਛੇ ਸਲੋਕਾਂ ਬਾਰੇ ਵਿਦਵਾਨਾਂ ਵਿਚ ਮਤ-ਭੇਦ ਹੈ। ਮੈਕਾਲਿਫ਼ ਨੇ ਇਹ ਵੀ ਲਿਖਿਆ ਹੈ ਕਿ ਉਪਰੋਕਤ ਸਲੋਕਾਂ ਵਿੱਚੋਂ ਪਹਿਲਾ ਸਲੋਕ ਗੁਰੂ ਜੀ ਨੇ ਸਮੂਹ ਸਾਧ ਸੰਗਤ ਨੂੰ ਸਿੱਖਿਆ ਵਜੋਂ ਲਿਖਿਆ

ਕਿ ਉਹ ਪ੍ਰਭੂ ਦਾ ਨਿਰੰਤਰ ਸਿਮਰਨ ਉਸੇ ਤਰ੍ਹਾਂ ਕਰੇ ਜਿਸ ਤਰ੍ਹਾਂ ਇਕ ਮੱਛਲੀ ਪਾਣੀ ਦਾ ਸਿਮਰਨ ਜਾਂ ਪਾਣੀ ਨੂੰ ਪਿਆਰ ਕਰਦੀ ਹੈ। ਮੈਕਾਲਿਫ਼ ਅਨੁਸਾਰ ਗੁਰੂ ਜੀ ਨੇ ਦੂਜਾ ਸਲੋਕ ਆਪਣੇ ਸਮੂਹ ਅਨੁਯਾਈਆਂ ਨੂੰ ਧੀਰਜ ਦੇਣ ਲਈ ਲਿਖਿਆ। ਇਸੇ ਤਰ੍ਹਾਂ ਤੀਜਾ ਸਲੋਕ ਗੁਰੂ ਜੀ ਨੇ ਆਪਣੀ ਮਾਤਾ ਗੁਜਰੀ ਜੀ ਨੂੰ ਧੀਰਜ ਦੇਣ ਲਈ ਲਿਖਿਆ। ਚੌਥੇ ਸਲੋਕ ਬਾਰੇ ਮੈਕਾਲਿਫ਼ ਤੋਂ ਛੁਟ ਮਹਿਮਾ ਪ੍ਰਕਾਸ਼[2], ਭਗਤਮਾਲ[3], ਸ਼ਬਦਾਰਥ[4] ਦੇ ਸੰਪਾਦਕਾਂ ਅਤੇ ਗੁਰੂ ਜੀ ਦੇ ਤੱਤ-ਕਾਲੀਨ ਜੀਵਨੀਕਾਰ ਡਾ. ਤ੍ਰਿਲੋਚਨ ਸਿੰਘ[5] ਨੇ ਵੀ ਮੰਨਿਆ ਹੈ ਕਿ ਗੁਰੂ ਤੇਗ਼ ਬਹਾਦਰ ਨੇ ਆਪਣਾ ਅੰਤਮ ਸਮਾਂ ਬਹੁਤ ਨੇੜੇ ਸਮਝ ਕੇ ਇਹ ਸਲੋਕ ਬਾਲਕ ਗੋਬਿੰਦ ਸਿੰਘ ਦੀ ਮਨੋ-ਅਵਸਥਾ ਜਾਨਣ ਲਈ ਆਨੰਦਪੁਰ ਸਾਹਿਬ ਭੇਜਿਆ ਸੀ। ਜਿਸ ਦੇ ਉੱਤਰ ਵਿਚ ਗੋਬਿੰਦ ਰਾਏ ਅਰਥਾਤ ਬਾਲਕ ਗੁਰੂ ਗੋਬਿੰਦ ਸਿੰਘ ਨੇ ਹੇਠ ਲਿਖਿਆ ਦੋਹਿਰਾ ਤੁਰੰਤ ਰਚ ਕੇ ਗੁਰੂ ਤੇਗ਼ ਬਹਾਦਰ ਦੇ ਚਰਨਾਂ ਵਿਚ ਲਿਖ ਭੇਜਿਆ :-

*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ।*
*ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ॥54॥*

ਮੈਕਾਲਿਫ਼ ਅਨੁਸਾਰ ਉਪਰੋਕਤ ਛੇ ਸਲੋਕਾਂ ਵਿੱਚੋਂ ਪੰਜਵਾਂ ਸਲੋਕ ਵੀ ਗੁਰੂ ਤੇਗ਼ ਬਹਾਦਰ ਨੇ ਗੋਬਿੰਦ ਰਾਏ ਲਈ ਲਿਖ ਕੇ ਭੇਜਿਆ ਸੀ ਅਤੇ ਗੁਰੂ ਗੋਬਿੰਦ ਸਿੰਘ ਦਾ ਉਪਰ ਕਥਿਤ ਦੋਹਿਰਾ ਗੁਰੂ ਤੇਗ਼ ਬਹਾਦਰ ਦੇ ਦੋਹਾਂ ਸਲੋਕਾਂ ਦਾ ਉਤਰ ਸੀ। ਇਸੇ ਤਰ੍ਹਾਂ ਮੈਕਾਲਿਫ਼[6], ਭਾਈ ਕਾਹਨ ਸਿੰਘ[7] ਅਤੇ ਹੋਰ ਹੋਰ ਵਿਦਵਾਨ "ਰਹਿਓ ਗੁਰੂ ਗੋਬਿੰਦ" ਵਾਲੇ ਸਲੋਕ ਵਿਚ ਗੁਰੂ ਗੋਬਿੰਦ ਦਾ ਅਰਥ ਗੁਰੂ ਗੋਬਿੰਦ ਸਿੰਘ ਹੀ ਕਰਦੇ ਹਨ ਅਤੇ ਇਨ੍ਹਾਂ ਵਰਗੇ ਕਈ ਹੋਰ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਗੁਰੂ ਤੇਗ਼ ਨੇ ਆਪਣੀ ਸ਼ਹੀਦੀ ਤੋਂ ਪਹਿਲਾਂ ਇਸ ਸਲੋਕ ਰਾਹੀਂ ਏਸ ਸਚਾਈ ਨੂੰ ਪਰਗਟ ਕੀਤਾ ਕਿ ਬੇਸ਼ਕ ਮੇਰਾ ਸਰੀਰ ਨਹੀਂ ਰਹੇਗਾ, ਪਰ ਦੁਨੀਆਂ ਦੀ ਕੋਈ ਵੀ ਤਾਕਤ ਪ੍ਰਭੂ ਦੇ ਨਾਮ, ਸਾਧ-ਰੂਪ ਅਤੇ ਗੁਰੂ ਪਦਵੀ ਨੂੰ ਧਾਰਨ ਵਾਲੇ ਗੋਬਿੰਦ ਸਿੰਘ ਨੂੰ ਨਹੀਂ ਮਿਟਾ ਸਕੇਗੀ।

ਬੇਸ਼ਕ ਪ੍ਰੋ. ਸਾਹਿਬ ਸਿੰਘ[8] ਉਪਰੋਕਤ ਸਲੋਕਾਂ ਦਾ ਟੀਕਾ ਕਰਨ ਸਮੇਂ "ਗੁਰੂ ਗੋਬਿੰਦ" ਦਾ ਅਰਥ "ਅਕਾਲ ਪੁਰਖ" ਅਤੇ ਇਸੇ ਤਰ੍ਹਾਂ ਬਲੁ ਛੁਟਕਿਓ ਬੰਧਨ ਪਰੇ ਤੋਂ ਭਾਵ ਮਾਇਆ ਦੇ ਮੋਹ ਦੀਆਂ ਫਾਹੀਆਂ ਨਾਲ ਆਤਮਕ-ਬਲ ਦਾ ਨਿੱਘਰ ਜਾਣਾ ਮੰਨਦਾ ਹੈ, ਪਰ ਸਦੀਆਂ ਤੋਂ ਇਹੋ ਰਵਾਇਤ ਚਲੀ ਆ ਰਹੀ ਹੈ ਕਿ ਉਪਰ ਕਥਿਤ ਦੋਹਿਰਾ ਗੁਰੂ ਗੋਬਿੰਦ ਸਿੰਘ ਨੇ ਗੁਰੂ ਤੇਗ਼ ਬਹਾਦਰ ਦੇ ਉਪਰੋਕਤ ਸਲੋਕ ਦੇ ਉਤਰ ਵਿਚ ਰਚਿਆ ਸੀ। ਹੋ ਸਕਦਾ ਹੈ ਕਿ ਗੁਰੂ ਜੀ ਦੇ ਬਾਕੀ ਪਰਿਵਾਰ ਅਤੇ ਸਮੂਹ ਸਾਧ ਸੰਗਤ ਵਲ ਲਿਖੇ ਸਲੋਕਾਂ ਬਾਰੇ ਵਿਦਵਾਨਾਂ ਵਿਚ ਕਾਫੀ ਮਤ-ਭੇਦ ਹੋਵੇ, ਪਰ ਗੁਰੂ ਗੋਬਿੰਦ ਸਿੰਘ ਰਚਿਤ ਦੋਹਿਰੇ ਬਾਰੇ ਲਗਭਗ ਸਾਰੇ ਵਿਦਵਾਨ ਇਸ ਗੱਲ ਨਾਲ ਸਹਿਮਤ ਹਨ ਕਿ ਸੰਬੰਧਿਤ ਦੋਹਿਰਾ ਗੁਰੂ ਤੇਗ਼ ਬਹਾਦਰ ਦੇ ਉਪਰ ਕਥਿਤ ਸਲੋਕ ਦੇ ਉਤਰ ਵਿਚ ਰਚਿਆ ਗਿਆ ਸੀ। ਦੇਸ਼ ਦੀ ਸੰਕਟਮਈ ਸਥਿਤੀ ਨੂੰ ਚਿਤਰਣ ਲਈ ਗੁਰੂ ਤੇਗ਼ ਬਹਾਦਰ ਦਾ ਸੰਬੰਧਿਤ ਸਲੋਕ ਬਾਲਕ ਗੁਰੂ ਗੋਬਿੰਦ

ਸਿੰਘ ਨੂੰ ਆਉਣ ਵਾਲੇ ਖ਼ਤਰਿਆਂ ਲਈ ਇਕ ਤਰ੍ਹਾਂ ਤਿਆਰ ਕਰਨ ਲਈ ਰਚਿਆ ਗਿਆ ਸੀ। ਉਹ ਸਲੋਕ ਕੀ ਸੀ ਇਕ ਤਰ੍ਹਾਂ ਬਾਣੀ ਦੁਆਰਾ ਬਾਲਕ ਗੁਰੂ ਗੋਬਿੰਦ ਰਾਏ ਵਿਚ ਆਪਣੀ ਆਤਮਕ ਸ਼ਕਤੀ ਦਾ ਸੰਚਾਰ ਕਰਨਾ ਸੀ। ਯਾਦ ਰਹੇ ਕਿ ਗੁਰੂ ਤੇਗ਼ ਬਹਾਦਰ ਦੇ ਉਪਰੋਕਤ ਸਲੋਕ ਵਿਚ ਵੀ ਨੜੀ ਦੀ ਤਾਰ ਨਾਲ ਜਮਾਂ ਦੀ ਤਾਰ ਜੁੜੀ ਹੋਈ ਹੈ, ਇਸ ਲਈ ਇਸ ਵਿਚ ਨਿਰਾਸ਼ਾ ਦੀ ਥਾਂ ਆਸ਼ਾ ਦੀ ਝਲਕ ਹੈ। ਕਿਉਂਕਿ ਗੁਰੂ ਜੀ ਨੇ ਸੰਕਟਮਈ ਸਥਿਤੀ ਨੂੰ ਤੰਦੂਏ ਦੇ ਜਾਲ ਵਿਚ ਫਾਥੇ ਹਾਥੀ ਨਾਲ ਉਪਮਾ ਦੇਣ ਸਮੇਂ ਭਾਰਤੀ ਮਿਥਿਹਾਸ ਅਨੁਸਾਰ ਹਰੀ ਜਾਂ ਪਰਮਾਤਮਾ ਦੀ ਓਟ ਦਾ ਵੀ ਜ਼ਿਕਰ ਕੀਤਾ ਹੈ, ਜਿਸ ਨੇ ਹਾਥੀ ਦੀ ਪੁਕਾਰ ਸੁਣ ਕੇ ਉਸ ਨੂੰ ਤੰਦੂਏ ਦੀ ਕੈਦ ਵਿੱਚੋਂ ਛੁਟਕਾਰਾ ਦੁਆਇਆ ਸੀ, ਇਸ ਲਈ ਗੁਰੂ ਜੀ ਦੇ ਕਿਸੇ ਵੀ ਸਲੋਕ ਵਿਚ ਨਿਰਾਸਤਾ ਦੀ ਸੂਖ਼ਮ ਜਿਹੀ ਵੀ ਝਲਕ ਨਹੀ, ਸਗੋਂ ਹਰ ਸਲੋਕ ਅਤੇ ਹਰ ਤੁਕ ਵਿਚ ਮੋਹ ਮਮਤਾ, ਦੁਖ ਸੁਖ ਅਤੇ ਮਾਣ-ਅਪਮਾਨ ਸਭ ਤੋਂ ਉਚਿਆਂ ਉਠ ਕੇ ਨਿਰਭਓ ਅਵੱਸਥਾ ਵਿਚ ਪਹੁੰਚਣ ਦੀ ਪ੍ਰੇਰਨਾ ਹੈ। ਕੀ ਅੰਤਲੇ ਸਲੋਕ ਨੂੰ ਪੜ੍ਹਨ ਤੋਂ ਪਿੱਛੋ ਮਨੁੱਖ ਨੂੰ ਕੋਈ ਵੀ ਸੰਕਟ ਤੰਗ ਕਰ ਸਕਦਾ ਹੈ :

*ਰਾਮ ਨਾਮੁ ਉਰ ਮਹਿ ਗਹਿਓ ਜਾ ਕੈ ਸਮ ਨਹੀਂ ਕੋਇ।*
*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥57॥*

**ਪੈਰ ਟਿੱਪਣੀਆਂ**

1. ਮੈਕਾਲਿਫ਼ ਦੀ ਸਿੱਖ ਰਿਲੀਜਨ (ਅੰਗ੍ਰੇਜ਼ੀ), ਚੌਥਾ ਭਾਗ, 1909 ਐਡੀਸ਼ਨ, ਔਕਸਫੋਰਡ, ਪੰਨੇ 384-385
2. ਮਹਿਮਾ ਪ੍ਰਕਾਸ਼ (ਰਚਿਤ ਕਵੀ ਸਰੂਪ ਦਾਸ ਭੱਲਾ)
3. ਸਿੱਖਾਂ ਦੀ ਭਗਤ ਮਾਲ (ਰਚਿਤ ਭਾਈ ਮਨੀ ਸਿੰਘ)
4. ਸ਼ਬਦਾਰਥ (ਪੋਥੀ ਚੌਥੀ), ਤੀਜੀ ਐਡੀਸ਼ਨ, ਅੰਮ੍ਰਿਤਸਰ, 1957, ਪੰਨਾ ਨੰ: 1429
5. ਡਾ. ਤ੍ਰਿਲੋਚਨ ਸਿੰਘ ਗੁਰੂ ਤੇਗ਼ ਬਹਾਦਰ (ਅੰਗ੍ਰੇਜ਼ੀ ਐਡੀਸ਼ਨ, 1967, ਪੰਨਾ 316-317 ਅਤੇ ਪੰਜਾਬੀ ਰੂਪ, 1973 ਐਡੀਸ਼ਨ, ਪੰਨੇ 112-113)
6. ਮੈਕਾਲਿਫ਼ ਦੀ ਸਿੱਖ ਰਿਲੀਜ਼ਨ, ਪੁਨਾ . . . . . ਪੰਨਾ 385
7. ਭਾਈ ਕਾਹਨ ਸਿੰਘ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਦੂਜੀ ਐਡੀਸ਼ਨ, 1960, ਪੰਨਾ 311
8. ਪ੍ਰੋ. ਸਾਹਿਬ ਸਿੰਘ (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ), 1964 ਐਡੀਸ਼ਨ, ਦਸਵੀਂ (ਪੋਥੀ, ਪੰਨਾ 688)

ਪੰਜਵਾਂ ਅਧਿਆਇ

# ਗੁਰੂ ਜੀ ਦੇ ਕਾਵਿਕ-ਬਿੰਬ ਅਤੇ ਅਲੰਕਾਰ

ਮਨੁੱਖੀ ਮਨ ਦੀ ਲੀਲ੍ਹਾ ਵਚਿੱਤਰ ਹੋਣ ਕਰਕੇ ਅਹਿਸਾਸਾਂ ਅਤੇ ਲੋਚਨਾਵਾਂ ਵਿੱਚੋਂ ਉਗਮਦੇ ਬਿੰਬਾਂ ਦੀ ਥਾਹ ਪਾਉਣੀ ਕਠਿਨ ਹੈ, ਪਰ ਜਦੋਂ ਕਿਸੇ ਕਵੀ ਦਾ ਅਨੁਭਵ ਮਨ ਦੀਆਂ ਪੰਜ ਗਿਆਨ ਇੰਦਰੀਆਂ ਤੋਂ ਉੱਪਰ ਛੇਵੀਂ ਗਿਆਨ ਇੰਦਰੀ ਜਾਂ ਪਰਾ-ਚੇਤੰਨਤਾ ਨਾਲ ਸੰਬੋਧਿਤ ਹੋਵੇ, ਇਹ ਮੁਸ਼ਕਿਲ ਹੋਰ ਵੀ ਡੂੰਘੀ ਹੋ ਜਾਂਦੀ ਹੈ। ਗੁਰੂ ਤੇਗ਼ ਬਹਾਦਰ ਦੇ ਕਵਿਕ ਬਿੰਬ ਉਨ੍ਹਾਂ ਦੀ ਕਵਿਤਾ ਦੇ ਨਾਲ ਹੀ ਉਪਜੇ ਹਨ ਅਤੇ ਇਨ੍ਹਾਂ ਬਾਰੇ ਵਿਚਾਰ ਕਰਨ ਲਈ ਗੁਰੂ ਜੀ ਦੀ ਅੰਤਰ-ਆਤਮਾ ਤਕ ਪਹੁੰਚਣਾ ਜ਼ਰੂਰੀ ਹੈ।

ਗੁਰੂ ਜੀ ਦੀ ਮਹਾਨ ਤਪੱਸਿਆ, ਤਿਆਗ ਅਤੇ ਕਰਮ-ਯੋਗ ਬਾਰੇ ਪਿੱਛੇ ਕਾਫੀ ਵਿਸਥਾਰ ਸਹਿਤ ਵਿਚਾਰ ਕੀਤੀ ਜਾ ਚੁੱਕੀ ਹੈ। ਇੱਥੇ ਕੇਵਲ ਉਨ੍ਹਾਂ ਦੀ ਮਹਾਨ ਤਪੱਸਿਆ ਅਤੇ ਤਿਆਗ ਵਿੱਚੋਂ ਉਪਜੀ ਉਸ ਸਥਿਰ ਬੁੱਧੀ, ਸਮ-ਅਵਸਥਾ ਅਤੇ ਮਨ ਦੀ ਅਡੋਲਤਾ ਵਲ ਸੰਕੇਤ ਕਰਨ ਦੀ ਲੋੜ ਹੈ। ਕਿਉਂਕਿ ਸਹਿਜ-ਗਿਆਨ ਅਤੇ ਸਮ-ਅਵਸਥਾ ਰੱਬ ਜੇਡੀਆਂ ਉੱਚੀਆਂ ਆਤਮਕ ਅਵਸਥਾਵਾਂ ਹੋਣ ਕਰਕੇ ਸ਼ਬਦਾਂ ਦੁਆਰਾ ਪੂਰੀ ਤਰ੍ਹਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ, ਇਸ ਲਈ ਉਹ ਕਾਵਿਕ ਸ਼ਬਦ-ਚਿੱਤਰਾਂ ਨਾਲੋਂ ਨਿੱਜੀ ਅਨੁਭਵ ਦੁਆਰਾ ਪ੍ਰਤੱਖ ਕਰਨ ਦਾ ਵਿਸ਼ਾ ਹਨ। ਦੂਜੇ ਸ਼ਬਦਾਂ ਵਿੱਚ ਅਜਿਹੀ ਉੱਚਤਮ ਆਤਮਕ ਅਵਸਥਾ ਅਲੰਕਾਰਾਂ ਦੀ ਸੁੰਦਰ ਪੁਸ਼ਾਕ ਨਾ ਪਹਿਣਨ ਦੇ ਬਾਵਜੂਦ ਆਪਣੇ ਆਪ ਵਿਚ ਇਤਨੀ ਸੁੰਦਰ ਹੈ ਕਿ ਇਸ ਦਾ ਵਰਣਨ ਮਹਾਨ ਕਵਿਤਾ ਬਣ ਜਾਂਦਾ ਹੈ। ਗੁਰੂ ਤੇਗ਼ ਬਹਾਦਰ ਦਾ ਹੇਠ ਲਿਖਿਆ ਪਦਾ ਇਸ ਕਥਨ ਦੀ ਪੁਸ਼ਟੀ ਕਰਦਾ ਹੈ :-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ।।1।।ਰਹਾਉ।*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ।।1।*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ।।2।*
*ਗੁਰਿ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।*

*(ਸੋਰਠ ਮਹਲਾ 9)*[1]

ਰਵਾਇਤੀ ਅਲੰਕਾਰ-ਸ਼ਾਸਤਰ ਦੇ ਆਚਾਰੀਆ ਉਪਰੋਕਤ ਪਦੇ ਦੀ ਅੰਤਲੀ ਤੁਕ (ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ) ਵਿਚ ਦ੍ਰਿਸ਼ਟਾਂਤ ਅਲੰਕਾਰ ਦੀ ਸੁੰਦਰ ਵੰਨਗੀ ਆਖ ਕੇ ਚੁੱਪ ਕਰ ਜਾਣਗੇ, ਪਰ ਗਹੁ ਨਾਲ ਵੇਖਿਆਂ ਉਪਰੋਕਤ ਸਾਰੇ ਦਾ ਸਾਰਾ ਕਾਵਿ-ਪਦਾ ਇਕ ਸੰਪੂਰਨ ਇਕਾਈ ਹੈ ਅਤੇ ਸਮ-ਦਰਸੀ ਭਗਤ ਦੀ ਉੱਚਤਮ ਆਤਮਕ ਅਵਸਥਾ ਦੀ ਤਸਵੀਰ ਪੇਸ਼ ਕਰਦਾ ਹੈ। ਅੰਤਮ ਤੁਕ ਵਿਚ ਪਾਣੀ ਵਿਚ ਪਾਣੀ ਮਿਲਣ ਦਾ ਦ੍ਰਿਸ਼ਟਾਂਤ ਭਗਤ ਦੀ ਪ੍ਰਭੂ ਨਾਲ ਅਭੇਦਤਾ ਨੂੰ ਸਪਸ਼ਟ ਸ਼ਬਦਾਂ ਦੁਆਰਾ ਪ੍ਰਤੱਖ ਕਰਦਾ ਹੈ, ਪਰ ਇਹ ਸਥੂਲ ਪਦਾਰਥ ਦੁਆਰਾ ਆਤਮਾ ਦੀ ਸੂਖਮਤਰ ਅਵਸਥਾ ਨੂੰ ਵਰਣਨ ਕਰਨ ਦਾ ਜਤਨ ਹੈ। ਇਸ ਦੇ ਉਲਟ ਉਪਰੋਕਤ ਪਦੇ ਦੀਆਂ ਬਾਕੀ ਤੁਕਾਂ ਆਤਮਾ ਦੀ ਸੂਖਮਾਤਰ ਅਵਸਥਾ ਨੂੰ ਸੂਖ਼ਮ ਸ਼ਾਬਦਿਕ ਪ੍ਰਤੀਕਾਂ ਦੁਆਰਾ ਅੰਕਿਤ ਕਰਦੀਆਂ ਹਨ। "ਹਰਖ ਸੋਗ ਤੇ ਰਹੈ ਨਿਆਰਉ" ਅਤੇ "ਕਾਮੁ ਕ੍ਰੋਧ ਜਿਹ ਪਰਸੈ ਨਾਹਿਨ", ਆਦਿਕ ਮਨ ਦੀ ਅਡੋਲਤਾ ਦੇ ਸੂਖ਼ਮ ਚਿਤਰ ਹਨ। ਇਨ੍ਹਾਂ ਦਾ ਭਗਤੀ ਕਾਵਿ ਵਿਚ ਆਪਣਾ ਮਹੱਤਵ ਹੈ।

ਗੁਰੂ ਤੇਗ਼ ਬਹਾਦਰ ਦੀ ਸਮੁੱਚੀ ਬਿੰਬਾਵਲੀ ਕਵੀ-ਮਨ ਦੀ ਇਕ ਕੇਂਦਰੀ ਲੋਚਨਾ ਜਾਂ ਸੰਕਲਪ ਦੁਆਲੇ ਘੁੰਮਦੀ ਹੈ। ਉਹ ਕੇਂਦਰੀ ਸੰਕਲਪ ਹੈ "ਮਨ ਦੀ ਅਡੋਲ ਅਵਸਥਾ ਦੀ ਪ੍ਰਾਪਤੀ"। ਗੁਰੂ ਜੀ ਨੇ ਜਿਤਨੇ ਵੀ ਪ੍ਰਤੀਕ ਪਰੰਪਰਾਵਾਦੀ ਭਗਤੀ ਕਾਵਿ ਦੇ ਆਧਾਰ ਉਤੇ ਨਿੱਜੀ ਅਨੁਭਵ ਦੁਆਰਾ ਅਪਣਾਏ ਹਨ ਅਤੇ ਜਿਤਨੇ ਵੀ ਸ਼ਬਦ-ਚਿੱਤਰ ਜਾਂ ਅਲੰਕਾਰ ਉਨ੍ਹਾਂ ਦੀ ਕਵਿਤਾ ਵਿੱਚੋਂ ਸਿਰ ਉੱਚਾ ਕਰਦੇ ਵਿਖਾਈ ਦਿੰਦੇ ਹਨ, ਉਨ੍ਹਾਂ ਸਾਰਿਆਂ ਦਾ ਮੁੱਖ ਇਸੇ ਸਦੀਵੀ ਅਡੋਲਤਾ ਵਲ ਹੈ। ਗੁਰੂ ਜੀ ਦੀ ਕਵਿਤਾ ਵਿਚ ਨਿਰਭੈ-ਪਦ, ਅਭੈ-ਪਦ, ਨਿਰਬਾਨ-ਪਦ, ਮੁਕਤੀ, ਸਮ ਅਵਸਥਾ ਆਦਿਕ ਸ਼ਾਬਦਿਕ ਪ੍ਰਤੀਕ ਆਤਮਾ ਦੀ ਅਡੋਲ ਅਵਸਥਾ ਦਾ ਨਿਰੂਪਣ ਕਰਨ ਲਈ ਹੀ ਵਰਤੇ ਗਏ ਹਨ। ਪ੍ਰਭੂ ਭਗਤੀ ਜਾਂ ਹਰੀ-ਨਾਮ ਵੀ ਇਸੇ ਸਦੀਵੀ ਅਡੋਲਤਾ ਨੂੰ ਪ੍ਰਾਪਤ ਕਰਨ ਦੀ ਸਭ ਤੋਂ ਵੱਡੀ ਅਤੇ ਸਭ ਤੋਂ ਸੌਖੀ ਜੁਗਤੀ ਹੈ। ਇਸ ਦੇ ਉਲਟ ਮਾਇਕ ਪਦਾਰਥ ਆਤਮਾ ਨੂੰ ਅਡੋਲਤਾ ਦੀ ਥਾਂ ਡੁਲਾਉਂਦੇ ਅਤੇ ਭਟਕਾਉਂਦੇ ਹਨ। ਸਤਿ ਦੀ ਅਡੋਲਤਾ ਅਤੇ ਅਸਤਿ ਦੀ ਡੋਲਣਹਾਰ ਸਥਿਤੀ ਦਾ ਬਲਵਾਨ ਅਨੁਭਵ ਦੁਆਰਾ ਵਿਸਥਾਰ ਸਹਿਤ ਵਰਣਨ ਗੁਰੂ ਜੀ ਰਚਿਤ ਕਾਵਿਕ ਬਿੰਬਾਂ ਅਤੇ ਅਲੰਕਾਰਾਂ ਦੀ ਭਗਤੀ ਸਾਹਿਤ ਨੂੰ ਬਹੁਤ ਵੱਡੀ ਦੇਣ ਹੈ।

ਕਿਉਂਕਿ ਮਾਇਆ ਦਾ ਸੁਭਾਅ ਚੰਚਲ ਹੋਣ ਕਰਕੇ ਟਿਕਾਉ-ਰਹਿਤ ਹੈ, ਇਸ ਲਈ ਮਾਇਆ ਦੇ ਪਾਸਾਰ ਨਾਲ ਸੰਬੰਧਿਤ ਸਾਰੇ ਚਿੱਤਰ ਡੋਲਣਹਾਰ ਸਥਿਤੀ ਨੂੰ ਉਲੀਕਦੇ ਹਨ। ਗੁਰੂ ਤੇਗ਼ ਬਹਾਦਰ ਦੀ ਕਵਿਤਾ ਵਿਚ ਡੋਲਣਹਾਰ ਸਥਿਤੀ ਨੂੰ ਦਰਸਾਉਣ ਵਾਲੀਆਂ ਤਸਵੀਰਾਂ ਬਹੁਤ ਹਨ। ਇਸਦਾ ਇਕ ਕਾਰਨ ਇਹ ਹੈ ਕਿ ਮਾਇਆ ਦਾ ਪਾਸਾਰ ਧਰਤੀ ਤੋਂ ਆਕਾਸ਼ ਤਕ ਚਾਰੇ ਪਾਸੇ ਫੈਲਿਆ ਹੋਇਆ ਹੈ ਅਤੇ ਇਸ ਦੀ ਲਪੇਟ ਵਿਚ ਗਿਰੇ ਹੋਏ ਮਨੁੱਖਾਂ ਅਤੇ ਪਾਪੀ-ਮਨ ਤੋਂ ਇਲਾਵਾ

ਕਰਮ-ਕਾਂਡ ਅਤੇ ਜੋਗ-ਰੂਪੀ-ਚਾਨਣ ਦਾ ਪ੍ਰਕਾਸ਼ ਹੋਰ ਤੇਜ ਵਿਖਾਉਣ ਲਈ ਅਸਤਿ-ਰੂਪੀ-ਹਨੇਰੇ ਦਾ ਪਾਸਾਰ ਵਿਖਾਉਣਾ ਵੀ ਜ਼ਰੂਰੀ ਸੀ। ਇਸ ਤਰ੍ਹਾਂ ਗੁਰੂ ਜੀ ਦੀ ਕਾਵਿ-ਸ਼ੈਲੀ ਸਤਿ ਅਤੇ ਅਸਤਿ ਦੋਹਾਂ ਦੇ ਪ੍ਰਭਾਵ ਹੇਠ ਆਈ ਪ੍ਰਕ੍ਰਿਤੀ ਦੇ ਦ੍ਰਿਸ਼ ਵੰਨ ਸੁਵੰਨੇ ਸ਼ਬਦ-ਚਿਤਰਾਂ ਅਤੇ ਅਲੰਕਾਰਾਂ ਦੁਆਰਾ ਉਲੀਕਦੀ ਹੈ। ਹੇਠਾਂ ਕੁਝ ਇਕ ਉਦਾਹਰਣਾਂ ਪੇਸ਼ ਕਰਨੀਆਂ ਅਯੋਗ ਨਹੀਂ ਹੋਣਗੀਆਂ :

(ੳ) ਸਤਿ ਜਾਂ ਸਦੀਵੀ ਅਡੋਲਤਾ ਨਾਲ ਸੰਬੰਧਿਤ

(1) *ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ।*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ।*

*(ਸਲੋਕ ਨੰ: 15)*[2]

(2) *ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ।*
*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ।*

*(ਸਲੋਕ ਨੰ: 17)*

(3) *ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।*

*(ਧਨਾਸਰੀ ਮਲਾ 9)*[3]

(4) *ਅਟਲ ਭਇਓ ਧ੍ਰੂਅ ਜਾ ਕੇ ਸਿਮਰਨਿ ਅਰੁ ਨਿਰਭੈ ਪਦੁ ਪਾਇਆ।*

*(ਸੋਰਠਿ ਮਹਲਾ 9)*[4]

(5) *ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ।*
*ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ।*

*(ਮਾਰੂ ਮਹਲਾ 9)*[5]

(ਅ) ਅਸਤਿ ਜਾਂ ਡੋਲਣਹਾਰ ਸਥਿਤੀ ਨਾਲ ਸੰਬੰਧਿਤ

ਜਿਵੇਂ ਉੱਪਰ ਸੰਕੇਤ ਕੀਤਾ ਜਾ ਚੁੱਕਾ ਹੈ, ਅਸਤਿ ਜਾਂ ਡੋਲਣਹਾਰ ਸਥਿਤੀ ਦਾ ਨਿਰੂਪਣ ਕਰਨ ਵਾਲੇ ਚਿੱਤਰ ਗੁਰੂ ਤੇਗ਼ ਬਹਾਦਰ ਦੀ ਕਵਿਤਾ ਵਿਚ ਬਹੁਤ ਹਨ। ਵਿਸ਼ੇ-ਵਸਤੂ ਦੇ ਪੱਖ ਤੋਂ ਇਹ ਚਿੱਤਰ ਹੇਠ ਲਿਖੇ ਭਾਗਾਂ ਵਿਚ ਵੰਡੇ ਜਾ ਸਕਦੇ ਹਨ :-

(1) ਸੰਸਾਰ ਦੀ ਸਥਿਰਤਾ ਨਾਲ ਸੰਬੰਧਿਤ
(2) ਮਾਇਕ ਰਸਾਂ ਦੀ ਅਤ੍ਰਿਪਤੀ ਅਤੇ ਵਧਦੀ ਭਟਕਣ
(3) ਮੌਤ ਦੀ ਤਲਖ਼ ਸਚਾਈ ਨਾਲ ਸੰਬੰਧਿਤ
(4) ਮਨੁੱਖੀ ਮਨ ਦੇ ਵਿਕਾਰਾਂ ਅਤੇ ਅਵੈੜਪੁਣੇ ਬਾਰੇ
(5) ਮਨੁੱਖੀ ਰਿਸ਼ਤਿਆਂ ਦੀ ਖਰ੍ਹਵੀ ਅਸਲੀਅਤ ਬਾਰੇ

ਜਿੱਥੋਂ ਤਕ ਸੰਸਾਰ ਦੀ ਅਸਥਿਰਤਾ ਦਾ ਸੰਬੰਧ ਹੈ, ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਇਸ ਭਿਆਨਕ ਸਚਾਈ ਨੂੰ ਦਰਸਾਉਣ ਲਈ ਬਹੁਤ ਦਿਲ-ਟੁੰਬਵੇਂ ਸ਼ਬਦ-ਚਿੱਤਰ ਹਨ। ਬੇਸ਼ਕ ਸੰਸਾਰ ਦੀ ਅਸਥਿਰਤਾ ਨੂੰ ਦਰਸਾਉਣ ਲਈ ਗੁਰੂ ਜੀ ਨੇ ਪਰੰਪਰਾਵਾਦੀ ਭਗਤੀ ਕਾਵਿ ਦੇ ਪ੍ਰਚਲਤ ਕੇਂਦਰੀ-ਬਿੰਬਾਂ ਨਾਲ ਆਪਣੇ

ਸ਼ਬਦ-ਚਿੱਤਰਾਂ ਦੀ ਸਾਂਝ ਪਾਈ ਹੈ, ਪਰ ਗੁਰੂ ਜੀ ਦਾ ਅੰਦਾਜ਼ ਇਹੋ ਜਿਹੇ ਕੇਂਦਰੀ-ਬਿੰਬਾਂ ਨੂੰ ਉਲੀਕਣ ਸਮੇਂ ਵੀ ਬਾਕੀ ਦੇ ਸਾਰੇ ਕਵੀਆਂ ਨਾਲੋਂ ਨਿਆਰਾ ਹੈ। ਉਦਾਹਰਣ ਵਜੋਂ ਗੁਰੂ ਜੀ ਨੇ ਸੰਸਾਰ ਦੀ ਅਸਥਿਰਤਾ ਨੂੰ ਸੁਪਨਾ, ਤਮਾਸ਼ਾ, ਬੱਦਲਾਂ ਦੀ ਛਾਂ, ਰੇਤ ਦੀ ਕੰਧ, ਧੂੰਏਂ ਦਾ ਪਹਾੜ, ਪਾਣੀ ਦਾ ਬੁਲਬੁਲਾ, ਆਦਿਕ ਸ਼ਬਦ-ਚਿੱਤਰਾਂ ਦੁਆਰਾ ਉਲੀਕਿਆ ਹੈ। ਇਹ ਸ਼ਬਦ-ਚਿੱਤਰ ਬੇਸ਼ਕ ਗੁਰੂ ਤੇਗ਼ ਬਹਾਦਰ ਤੋਂ ਪਹਿਲਾਂ ਵੀ ਕਈ ਸੰਤ-ਕਵੀਆਂ ਨੇ ਉਲੀਕੇ ਸਨ, ਪਰ ਗੁਰੂ ਜੀ ਦੇ ਮਨ ਵਿਚ ਵੀ ਸੰਸਾਰ ਦੀ ਅਸਥਿਰਤਾ ਬਾਰੇ ਇਹੋ ਜਿਹੀਆਂ ਹੀ ਤਸਵੀਰਾਂ ਬਣ ਰਹੀਆਂ ਸਨ, ਇਸ ਲਈ ਉਨ੍ਹਾਂ ਬਿਨਾਂ ਕਿਸੇ ਝਿਜਕ ਦੇ ਜੋ ਤਸਵੀਰ ਮਨ ਵਿਚ ਬਣੀ ਉਸ ਨੂੰ ਉਵੇਂ ਹੀ ਉਲੀਕ ਦਿੱਤਾ। ਉਨ੍ਹਾਂ ਆਧੁਨਿਕ ਪਰਯੋਗਵਾਦੀਆਂ ਵਾਂਗ ਕਿਸੇ ਬਿੰਬ ਜਾਂ ਅਲੰਕਾਰ ਦਾ ਪਰਯੋਗ ਕੇਵਲ ਪਰਯੋਗ ਦੀ ਖ਼ਾਤਰ ਨਹੀਂ ਕੀਤਾ, ਸਗੋਂ ਸੰਬੰਧਿਤ ਬਿੰਬ ਜਾਂ ਅਲੰਕਾਰ ਪ੍ਰਕਿਤੀ ਜਾਂ ਮਨੁੱਖੀ ਮਨ ਦੇ ਕਿਸੇ ਨਾ ਕਿਸੇ ਭੇਤ ਨੂੰ ਖੋਲ੍ਹਦਾ ਵਿਖਾਈ ਦਿੰਦਾ ਹੈ। ਦੂਜੇ ਸ਼ਬਦਾਂ ਵਿਚ ਗੁਰੂ ਜੀ ਦੀ ਕਵਿਤਾ ਵਿਚ ਵਿਚਾਰ ਨੂੰ ਬਾਕੀ ਸਭ ਕਾਵਿਕ ਗੁਣਾਂ ਨਾਲੋਂ ਵਧੇਰੇ ਮਹੱਤਵ ਦਿੱਤਾ ਗਿਆ ਹੈ, ਕਿਉਂਕਿ ਇਹ ਕਵਿਤਾ ਦਿਲ-ਪ੍ਰਚਾਵੇ ਦੀ ਥਾਂ ਮਨੁੱਖੀ ਆਦਰਸ਼ਾਂ ਦੀ ਅਗਵਾਈ ਕਰਨ ਲਈ ਰਚੀ ਗਈ ਹੈ। ਸੰਬੰਧਿਤ ਬਿੰਬਾਂ ਅਤੇ ਅਲੰਕਾਰਾਂ ਨੂੰ ਉਨ੍ਹਾਂ ਨਾਲ ਸੰਬੰਧਿਤ ਭਾਵਾਂ ਸਹਿਤ ਹੇਠਾਂ ਦਰਜ ਕਰਨਾ ਕੁਝ ਦਿਲਚਸਪੀ ਦਾ ਮੂਜਬ ਹੋਵੇਗਾ :-

*(ੳ) ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ।*
*(ਅ) ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ।*

*(ਰਾਗ ਗਉੜੀ ਮਹਲਾ 9)*[6]

*(ੲ) ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗੁ ਦੇਖਿ ਤਾਸਿ ਉਠਿ ਧਾਵੈ।*
*(ਸ) ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ।*
*ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ।*

*(ਸਲੋਕ ਨੰ: 49)*[7]

*(ਹ) ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ।*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ।*

*(ਸਲੋਕ ਨੰ: 23)*[8]

*(ਕ) ਇਹੁ ਜਗੁ ਧੂਏ ਕਾ ਪਹਾਰ।*
*ਤੈ ਸਾਚਾ ਮਾਨਿਆ ਕਿਹ ਬਿਚਾਰਿ।*

*(ਰਾਗੁ ਬਸੰਤ ਹਿੰਡੋਲ ਮਹਲਾ 9)*[9]

*(ਖ) ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ।*

*(ਸਲੋਕ ਨੰ: 25)*

ਸੰਸਾਰਕ ਪਦਾਰਥਾਂ ਜਾਂ ਮਾਇਕ-ਰਸਾਂ ਦੁਆਰਾ ਵਧਦੀ ਅਤ੍ਰਿਪਤੀ ਦਾ ਨਿਰੂਪਣ ਕਰਨ ਲਈ ਵੀ ਗੁਰੂ ਤੇਗ਼ ਬਹਾਦਰ ਦੀ ਕਾਵਿ-ਕਲਾ ਪਾਸੋਂ ਸਹਿਜ-ਸੁਭਾ

ਕਈ ਅਨੂਪਮ ਬਿੰਬਾਂ ਦੀ ਰਚਨਾ ਹੋ ਗਈ ਹੈ, ਜਿਵੇਂ :-

*(1) ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ*

*(ਸਲੋਕ ਨੰ: 24)*

*(2) ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ . . . . .*
*. . . . .*

*(ਰਾਗ ਗਉੜੀ ਮਹਲਾ 9)*[10]

ਮਾਇਕ-ਰਸਾਂ ਵਿਚ ਗਲ ਗਲ ਤੱਕ ਫਸੇ ਹੋਏ ਮਨੁੱਖ ਦੀ ਤਸਵੀਰ ਜੋ ਗੁਰੂ ਤੇਗ਼ ਬਹਾਦਰ ਨੇ ਹੇਠ ਲਿਖੇ ਸ਼ਬਦ-ਚਿੱਤਰ ਦੁਆਰਾ ਉਲੀਕੀ ਹੈ, ਉਸਦੀ ਮਿਸਾਲ ਸਮੁੱਚੇ ਭਗਤੀ-ਕਾਵਿ ਵਿਚ ਮਿਲਣੀ ਮੁਸ਼ਕਿਲ ਹੈ। ਇਹੋ ਜਿਹੀਆਂ ਤਸਵੀਰਾਂ ਗੁਰੂ ਤੇਗ਼ ਬਹਾਦਰ ਦੀ ਕਾਵਿ-ਕਲਾ ਦੀ ਵਡਿਆਈ ਵਧਾਉਂਦੀਆਂ ਹਨ :-

*(ੳ) ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ।*
*ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ।*

*(ਸਲੋਕ ਨੰ: 37)*[11]

ਕੰਧ ਵਿਚ ਖੁਣਿਆ ਚਿੱਤਰ ਕੰਧ ਦੀ ਕੈਦ ਵਿੱਚੋਂ ਬਾਹਰ ਨਹੀਂ ਨਿਕਲ ਸਕਦਾ। ਕਿਤਨਾ ਯਥਾਰਥ ਹੈ, ਮਾਇਆ ਵਿਚ ਫਸੇ ਮਨੁੱਖ ਦੀ ਬੇ-ਬਸੀ ਨੂੰ ਦਰਸਾਉਣ ਬਾਰੇ। ਇਹੋ ਯਥਾਰਥ ਹੇਠ ਲਿਖੀ ਤਸਵੀਰ ਨੂੰ ਉਲੀਕਣ ਸਮੇਂ ਗੁਰੂ ਜੀ ਦੇ ਰਹਿਣ ਵਾਲਾ ਮਨੁੱਖ ਬੁਢੇਪੇ ਦੀ ਜਰਜਰੀ ਸਥਿਤੀ ਵਿਚ ਪਹੁੰਚ ਕੇ ਵੀ ਹਰੀ-ਨਾਮ-ਰੂਪੀ-ਰਸ ਮਨ ਵਿਚ ਸੀ। ਮਾਇਕ-ਰਸਾਂ ਵਿਚ ਸਾਰੀ ਉਮਰ ਲੀਨ ਆਪਣੇ ਮਨ ਦੀ ਮੁਹਾਰ ਨਹੀਂ ਮੋੜਦਾ। ਕਿਤਨੀ ਕਰੁਣਾਮਈ ਸਥਿਤੀ ਹੈ :-

*ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ।*
*ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ*

*(ਸਲੋਕ ਨੰ: 47)*

ਕਾਮਾਦਿਕ ਵਿਕਾਰਾਂ ਅਤੇ ਮਾਇਕ-ਰਸਾਂ ਵਿਚ ਫਸੇ ਹੋਏ ਮਨੁੱਖ ਦੀ ਤਸਵੀਰ ਉਲੀਕਣ ਸਮੇਂ ਗੁਰੂ ਤੇਗ਼ ਬਹਾਦਰ ਹਮਦਰਦੀ ਦਾ ਪੱਲਾ ਕਦੇ ਵੀ ਹੱਥੋਂ ਨਹੀਂ ਛੱਡਦੇ, ਕਿਉਂਕਿ ਉਨ੍ਹਾਂ ਦੀ ਬਾਣੀ ਜਿੱਥੇ ਧਰਮੀਆਂ ਨੂੰ ਨਿਰਭੈ-ਪਦ ਦੀ ਪ੍ਰਾਪਤੀ ਦਾ ਮਾਰਗ ਦਰਸਾਉਂਦੀ ਹੈ, ਉੱਥੇ ਅਜਾਮਲ ਅਤੇ ਗਨਿਕਾ ਵਰਗੇ ਪਾਪੀਆਂ ਦਾ ਉੱਦਾਰ ਕਰਨਾ ਵੀ ਆਪਣਾ ਆਦਰਸ਼ ਸਮਝਦੀ ਹੈ। ਵੈਸੇ ਮਨੁੱਖੀ-ਮਨ ਦੇ ਅਵੈੜਪੁਣੇ ਨੂੰ ਦਰਸਾਉਣ ਲਈ ਗੁਰੂ ਜੀ ਨੇ ਸੂਖ਼ਮ ਰੰਗਾਂ ਵਾਲੇ ਚਿਤਰਾਂ ਦੀ ਥਾਂ ਵਧੇਰੇ ਗੂੜ੍ਹੇ ਜਾਂ ਤਿੱਖੇ ਰੰਗਾਂ ਵਾਲੇ ਚਿਤ੍ਰ ਉਲੀਕੇ ਹਨ। ਇਕ ਥਾਂ ਗੁਰੂ ਜੀ ਨੇ ਇਹੋ ਜਿਹੇ ਅਵੈੜੇ ਮਨ ਨੂੰ ਉਸ ਪੱਥਰ ਵਰਗਾ ਮੰਨਿਆ ਹੈ, ਜੋ ਪਾਣੀ ਵਿਚ ਰੱਖੇ ਜਾਣ ਉਪਰੰਤ ਵੀ ਪਾਣੀ ਨਾਲ ਭਿੱਜਦਾ ਨਹੀਂ। ਅਵੈੜਾ ਮਨ ਵੀ ਭਗਤੀ ਵਿਚ ਨਹੀਂ ਭਿੱਜਦਾ, ਜਿਵੇਂ :-

*ਜੈਸੇ ਪਾਹਨੁ ਜਲ ਮਹਿ ਰਾਖਿਓ ਭੇਦੈ ਨਾਹਿ ਤਿਹ ਪਾਨੀ।*
*ਤੈਸੇ ਹੀ ਤੁਮ ਤਾਹਿ ਪਛਾਨਹੁ ਭਗਤ ਹੀਨ ਜੋ ਪ੍ਰਾਨੀ।*

*(ਰਾਗ ਬਿਲਾਵਲ ਮਹਲਾ 9)*[12]

ਇਥੇ ਹੀ ਬੱਸ ਨਹੀਂ ਗੁਰੂ ਜੀ ਨੇ ਅਵੈੜੇ-ਮਨ ਨੂੰ ਕੁੱਤੇ ਦੀ ਪੂਛ ਨਾਲ ਉਪਮਾ ਦਿੱਤੀ ਹੈ। ਜਿਸ ਤਰ੍ਹਾਂ ਕੁੱਤੇ ਦੀ ਪੂਛ ਕਦੇ ਸਿੱਧੀ ਨਹੀਂ ਹੁੰਦੀ, ਇਸੇ ਤਰ੍ਹਾਂ ਅਵੈੜੇ ਮਨੁੱਖ ਦਾ ਮਨ ਕਦੇ ਭਗਤੀ ਵਲ ਨਹੀਂ ਆਉਂਦਾ :-

*ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ।*

*(ਰਾਗ ਦੇਵਗੰਧਾਰੀ ਮਹਲਾ 9)*[13]

ਇਕ ਹੋਰ ਥਾਂ ਗੁਰੂ ਜੀ ਨੇ ਭਗਤੀ-ਹੀਣ ਪ੍ਰਾਣੀ ਨੂੰ ਸੂਅਰ ਦਾ ਰੂਪ ਮੰਨਿਆ ਹੈ। ਕੁੱਤਾ ਅਤੇ ਸੂਅਰ ਦੋਵੇਂ ਮਨੁੱਖ ਦੀਆਂ ਕਾਮਾਦਿਕ ਬਿਰਤੀਆਂ ਦੇ ਪ੍ਰਤੀਕ ਹਨ। ਗੁਰੂ ਜੀ ਨੇ ਇਸ ਲਈ ਕਾਮਾਦਿਕ ਵਿਕਾਰਾਂ ਵਿਚ ਫਸ ਕੇ ਪ੍ਰਭੂ-ਭਗਤੀ ਨੂੰ ਭੁੱਲਣ ਵਾਲੇ ਮਨਮੁਖਾਂ ਨੂੰ ਕੁੱਤੇ ਅਤੇ ਸੂਅਰ ਨਾਲ ਮੇਲਿਆ ਹੈ :-

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ।*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ।*

*(ਸਲੋਕ ਨੰ: 44)*[14]

ਕਾਮਾਦਿਕ ਵਿਕਾਰਾਂ ਵਿਚ ਹੀ ਅਹੰਕਾਰ ਜਾਂ ਅਭਿਮਾਨ ਸ਼ਾਮਿਲ ਹੈ। ਗੁਰੂ ਤੇਗ਼ ਬਹਾਦਰ ਦੀ ਸਮੁੱਚੀ ਬਾਣੀ ਵਿਚ ਅਭਿਮਾਨ ਗ੍ਰਸਿਤ ਮਨਮੁਖਾਂ ਉਤੇ ਕਰੜੀ ਆਲੋਚਨਾ ਕੀਤੀ ਗਈ ਹੈ। ਪਰ ਹੇਠ ਲਿਖੇ ਸ਼ਬਦ-ਚਿੱਤਰ ਦੁਆਰਾ ਇਕ ਪਾਸੇ ਅਭਿਮਾਨ ਅਤੇ ਦੂਜੇ ਪਾਸੇ ਪਾਖੰਡੀ ਅਤੇ ਦੰਭੀ ਕਰਮ-ਕਾਂਡੀਆਂ ਉਤੇ ਆਲੋਚਨਾ ਕੀਤੀ ਗਈ ਹੈ। ਦੰਭੀ ਕਰਮ-ਕਾਂਡੀ ਦਾਨ-ਪੁੰਨ ਅਤੇ ਤੀਰਥ ਇਸ਼ਨਾਨ ਕਰਨ ਉਪਰੰਤ ਜੇਕਰ ਅਹੰਕਾਰ ਵਿਚ ਪ੍ਰਵਿਰਤ ਹੁੰਦਾ ਹੈ, ਤਾਂ ਉਸਦੇ ਸ਼ੁਭ-ਕਰਮ ਉਸੇ ਤਰ੍ਹਾਂ ਮਿੱਟੀ ਵਿਚ ਮਿਲ ਜਾਂਦੇ ਹਨ ਜਿਸ ਤਰ੍ਹਾਂ ਇਕ ਹਾਥੀ ਨਦੀ ਵਿਚ ਇਸ਼ਨਾਨ ਕਰਨ ਉਪਰੰਤ ਮੁੜ ਮਿੱਟੀ ਘੱਟੇ ਵਿਚ ਲੇਟ ਕੇ ਪਹਿਲੇ ਵਰਗਾ ਹੀ ਮਲੀਨ ਹੋ ਜਾਂਦਾ ਹੈ :-

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ।*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।*

*(ਸਲੋਕ ਨੰ: 46)*

ਮਨੁੱਖੀ ਰਿਸ਼ਤਿਆਂ ਦੇ ਸੁਆਰਥ-ਭਰੇ ਪਿਆਰ ਦੀ ਤਸਵੀਰ ਉਲੀਕਣ ਸਮੇਂ ਗੁਰੂ ਜੀ ਕਈ ਸੁੰਦਰ ਰੂਪਕਾਂ ਅਤੇ ਉਪਮਾਵਾਂ ਨੂੰ ਵੀ ਰਚ ਜਾਂਦੇ ਹਨ। ਹੇਠ ਲਿਖੀਆਂ ਤੁਕਾਂ ਵਿਚ ਹੰਸ ਰੂਹ ਦਾ ਪ੍ਰਤੀਕ ਹੈ ਅਤੇ ਮੁਰਦਾ-ਦੇਹੀ ਪ੍ਰੇਤ ਦਾ :-

*ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ।*
*ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ।*

*(ਸੋਰਠਿ ਮਹਲਾ 9)*[15]

ਜਿਵੇਂ ਉਪਰ ਸੰਕੇਤ ਕੀਤਾ ਜਾ ਚੁੱਕਾ ਹੈ, ਗੁਰੂ ਜੀ ਦੇ ਕਾਵਿਕ ਬਿੰਬ ਸੰਸਾਰ ਦੀ ਅਸਥਿਰਤਾ ਨੂੰ ਚਿਤਰਣ ਸਮੇਂ ਹੁਨਰੀ ਸਿਖਰਾਂ ਨੂੰ ਛੋਹੰਦੇ ਵਿਖਾਈ ਦਿੰਦੇ ਹਨ। ਸੰਸਾਰ ਦੀ ਅਸਥਿਰਤਾ ਦੇ ਪ੍ਰਸੰਗ ਵਿਚ ਹੀ ਉਮਰ ਦਾ ਖਿਨ ਖਿਨ ਘਟਣਾ, ਮੌਤ ਦਾ ਇਕ ਸ਼ਿਕਾਰੀ ਦਰਿੰਦੇ ਵਾਂਗ ਮਨੁੱਖੀ ਦੇਹ ਦਾ ਹਰ ਪਲ ਪਿੱਛਾ ਕਰਦੇ ਰਹਿਣਾ,

ਯਮਰਾਜ ਦਾ ਪਾਪੀਆਂ ਨੂੰ ਦੰਡ ਦੇਣਾ, ਆਦਿਕ ਅਜਿਹੀਆਂ ਦਰਦ-ਭਿੰਨੀਆਂ ਤਸਵੀਰਾਂ ਹਨ, ਜਿਨ੍ਹਾਂ ਦਾ ਵਰਣਨ ਕਰਨ ਬਿਨਾ ਇਹ ਲੇਖ ਅਧੂਰਾ ਹੀ ਰਹੇਗਾ। ਕੁਝ ਇਕ ਢੁੱਕਵੀਆਂ ਤੁਕਾਂ ਇਸ ਪਰਕਾਰ ਹਨ :-

*(1) ਛਿਨੁ ਛਿਨੁ ਅਉਧ ਬਿਹਾਤ ਹੈ ਫੁਟੈ ਘਟ ਜਿਉ ਪਾਨੀ।*

*(ਤਿਲੰਗ ਮਹਲਾ 9-ਕਾਫੀ)*[16]

*(2) ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ।*

*(ਸੋਰਠਿ ਮਹਲਾ 9)*[17]

*(3) ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ।*

*(ਸੋਰਠਿ ਮਹਲਾ 9) ਪੰਨਾ 631*

*(4) ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ।*

*(ਮਾਰੂ ਮਹਲਾ 9)*[18]

*(5) ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ।*

*(ਮਾਰੂ ਮਹਲਾ 9) ਪੰਨਾ 1008*

ਉਪਰੋਕਤ ਤੁਕਾਂ ਵਿਚ ਤਿੰਨ ਪਰਕਾਰ ਦੇ ਬਿੰਬ ਹਨ। ਖਿਨ ਖਿਨ ਦੀ ਥਾਂ ਉਮਰ ਦੇ ਘਟਣ ਨੂੰ "ਛਿਨੁ ਛਿਨੁ ਅਉਧ ਬਿਹਾਤ" ਆਖਣ ਸਮੇਂ ਮਨੁੱਖੀ ਦੇਹ ਛਿਨ ਛਿਨ ਕਰਕੇ ਕਿਰਦੀ ਚੋਟੀ ਕਾਲਿ ਗਹੀ, ਕਾਲ ਫਾਸ ਜਬ ਗਰ ਮਹਿ ਮੇਲੀ (ਅਤੇ ਇਕ ਹੋਰ ਥਾਂ ਕਾਲ ਫਾਸ ਜਬ ਗਲਿ ਪਰੀ) ਅਤੇ ਜਮ ਕੋ ਡੰਡ ਪਰਿਓ ਸਿਰ ਊਪਰਿ, ਵਰਗੇ ਵਾਕੰਸ਼ਾਂ ਵਿਚ ਪ੍ਰਭਾਵਸ਼ਾਲੀ ਛੁਹ-ਚਿੱਤਰ ਹਨ। ਇਸੇ ਤਰ੍ਹਾਂ ਕਾਲ ਜਾਂ ਮੌਤ ਨੂੰ ਬਿਆਲ (ਦਰਿੰਦਾ) ਆਖ ਕੇ ਉਸ ਦਾ ਮੂੰਹ ਜਬਾੜੇ ਤਕ ਖੁੱਲ੍ਹਾ ਵਿਖਾਉਣਾ (ਮੁਖ ਪਸਰੇ) ਅਤੇ ਇਕ ਭਿਆਨਕ ਸ਼ਿਕਾਰੀ ਜਾਨਵਰ ਵਾਂਗ ਉਸ ਨੂੰ ਆਪਣੇ ਸ਼ਿਕਾਰ (ਮਨੁੱਖ) ਦੇ ਪਿੱਛੇ ਲੱਗਾ ਦਰਸਾਉਣਾ (ਜਿਉ ਪਰਿਓ ਡੋਲੇ) ਇਕ ਬਹੁਤ ਦਿਲ-ਟੁੰਬਵਾਂ ਰੂਪ-ਚਿੱਤਰ ਹੈ। ਇਹੋ ਜਿਹੇ ਰੂਪ-ਚਿੱਤਰ, ਛੁਹ-ਚਿੱਤਰ ਅਤੇ ਧੁਨੀ-ਚਿੱਤਰ ਹੋਰ ਵੀ ਕਈ ਤੁਕਾਂ ਦੁਆਰਾ ਸਿੱਧ ਕੀਤੇ ਜਾ ਸਕਦੇ ਹਨ।

ਬੇਸ਼ਕ ਗੁਰੂ ਤੇਗ਼ ਬਹਾਦਰ ਦੀ ਕਵਿਤਾ ਵਿਚਲੇ ਬਿੰਬ ਵੇਖਣ, ਸੁਣਨ, ਚੱਖਣ, ਸੁੰਘਣ ਅਤੇ ਛੁਹ ਸਕਣ ਨਾਲ ਸੰਬੰਧਿਤ ਗਿਆਨ ਇੰਦਰੀਆਂ ਦੁਆਰਾ ਉਪਜੇ ਹਨ ਅਤੇ ਬੇਸ਼ਕ ਇਨ੍ਹਾਂ ਦੀ ਉਤਪਤੀ ਪਰਾ-ਮਾਨਸਿਕ ਜਾਂ ਪਰਾ-ਚੇਤੰਨਤਾ ਦੀ ਅਵਸਥਾ ਵਿਚ ਪਹੁੰਚ ਕੇ ਹੋਈ ਹੈ, ਗੁਰੂ ਜੀ ਦਾ ਹਰ ਕਾਵਿਕ ਬਿੰਬ ਆਪਣੇ ਆਪ ਵਿਚ ਸੰਪੂਰਨ ਬਿੰਬ ਹੈ। ਇਸਦਾ ਕਾਰਨ ਇਹ ਹੈ ਕਿ ਗੁਰੂ ਜੀ ਦੀ ਸ਼ਖ਼ਸੀਅਤ ਵਿਚ ਪੂਰਨ ਟਿਕਾਉ ਸੀ। ਟਿਕੇ ਹੋਏ ਪਾਣੀਆਂ ਉਤੇ ਜਿਵੇਂ ਚੰਨ ਦਾ ਪਰਛਾਵਾਂ ਪੈਣ ਤੇ ਚੰਨ ਦਾ ਬਿੰਬ ਟੁਕੜੇ ਟੁਕੜੇ ਨਹੀਂ ਹੁੰਦਾ ਅਤੇ ਉਹ ਸੰਪੂਰਨ ਬਿੰਬ ਦੇ ਰੂਪ ਵਿਚ ਵਿਖਾਈ ਦਿੰਦਾ ਹੈ, ਇਸੇ ਤਰ੍ਹਾਂ ਅਡੋਲ-ਮਨ ਵਾਲੇ ਗੁਰੂ-ਕਵੀ ਦੇ ਕਾਵਿਕ ਬਿੰਬ ਵੀ ਟੁੱਟੇ-ਫੁੱਟੇ ਹੋਣ ਦੀ ਥਾਂ ਸਾਬਤ ਅਤੇ ਸੰਪੂਰਨ ਬਿੰਬ ਹਨ। ਇਸੇ ਲਈ ਇਹ ਬਿੰਬ ਮਨੁੱਖਤਾ ਨੂੰ ਸਹੀ ਮਾਰਗ ਦੀ ਸੇਧ ਵਿਖਾਉਂਦੇ ਹਨ। ਇਹ ਬਿੰਬ ਨਿਆਏ ਅਤੇ ਸਦਾਚਾਰਿਕ ਕੀਮਤਾਂ ਨਾਲ ਓਤ-ਪੋਤ ਹੋਣ ਕਰਕੇ ਲਿਊਇਸ[19] ਦੁਆਰਾ ਸੰਪੂਰਨ

ਬਿੰਬ ਦੀ ਪਰਿਭਾਸ਼ਾ ਉਤੇ ਪੂਰੇ ਉਤਰਦੇ ਸਿੱਧ ਹੁੰਦੇ ਹਨ।

ਅਖੀਰ ਤੇ ਗੁਰੂ ਜੀ ਦੀ ਕਵਿਤਾ ਵਿੱਚੋਂ ਮਿਥਹਾਸ ਪ੍ਰਤੀਕਾਂ ਬਾਰੇ ਇਕ ਦੋ ਨੁਕਤੇ ਪੇਸ਼ ਕਰਨੇ ਵੀ ਜ਼ਰੂਰੀ ਹਨ। ਭਾਰਤੀ ਮਿਥਿਹਾਸ ਵਿੱਚੋਂ ਤੇਗ਼ ਬਹਾਦਰ ਨੇ ਕੇਵਲ ਗਨਿਕਾ, ਅਜਾਮਲ, ਗਜਰਾਜ(ਹਾਥੀ), ਪੰਚਾਲੀ (ਦਰੋਪਦੀ), ਧਰੂ ਭਗਤ, ਨਾਰਦ, ਰਾਮਚੰਦਰ ਅਤੇ ਰਾਵਣ ਵਲ ਹੀ ਸੰਕੇਤ ਕੀਤਾ ਹੈ। ਬੇਸ਼ਕ ਇਕ ਚੰਗੇ ਪ੍ਰਤੀਕ ਦੀ ਵਿਸ਼ੇਸ਼ਤਾ ਉਸ ਦੇ ਸੁਝਾਉ-ਅੰਸ ਵਿਚ ਹੈ, ਪਰ ਜਿਵੇਂ ਵਾਈਟਹੈਂਡ[20] ਨੇ ਆਖਿਆ ਸੀ, ਇਹ ਸੁਝਾਉਪੁਣਾ ਇਸ ਹੱਦ ਤਕ ਸਾਹ-ਘੁਟਵਾਂ ਨਹੀਂ ਹੋਣਾ ਚਾਹੀਦਾ ਕਿ "ਮੋਟੀ ਬੁੱਧੀ ਦੇ ਬੰਦਿਆਂ ਨੂੰ ਇਹ ਆਖਣ ਉਤੇ ਮਜਬੂਰ ਹੋਣਾ ਪਵੇ ਕਿ ਅਸੀਂ ਤੱਥ ਮੰਗਦੇ ਹਾਂ ਨਾ ਕਿ ਪ੍ਰਤੀਕ।" ਸੋ ਗੁਰੂ ਤੇਗ਼ ਬਹਾਦਰ ਦੇ ਮਿਥਿਹਾਸਕ ਪ੍ਰਤੀਕ ਇਸ ਹੱਦ ਤਕ ਸੁਝਾਉ ਨਹੀਂ ਕਿ ਉਨ੍ਹਾਂ ਨਾਲ ਸੰਬੰਧਿਤ ਤੱਥ ਅਤੇ ਸਤਿ ਦੀ ਆਮ ਲੋਕਾਂ ਨੂੰ ਸਮਝ ਨਾ ਲੱਗ ਸਕੇ। ਕਿਉਂਕਿ ਧਰੂ ਭਗਤ, ਰਾਮਚੰਦਰ ਅਤੇ ਰਾਵਣ ਦੇ ਨਾਵਾਂ ਅਤੇ ਉਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਪ੍ਰਸੰਗਾਂ ਬਾਰੇ ਭਾਰਤ ਦੀ ਜਨਤਾ ਨੂੰ ਭਰੋਸੇ-ਯੋਗ ਜਾਣਕਾਰੀ ਅਤੇ ਦਰੋਪਦੀ ਨਾਲ ਦੁਰਯੋਧਨ ਦੇ ਦੁਰ-ਵਿਹਾਰ ਬਾਰੇ ਵੀ ਅਤੇ ਕ੍ਰਿਸ਼ਨ ਭਗਵਾਨ ਦੁਆਰਾ ਉਸਦੀ ਲਾਜ ਬਚਾਉਣ ਦਾ ਪ੍ਰਸੰਗ ਵੀ ਆਮ ਲੋਕਾਂ ਵਿਚ ਪ੍ਰਸਿੱਧ ਹੈ। ਬੇਸ਼ਕ ਅਜਾਮਲ ਪਾਪੀ ਅਤੇ ਗਨਿਕਾ ਨਾਮੀ ਵੇਸਵਾ ਦੇ ਉੱਦਾਰ ਦੀ ਵਾਰਤਾ ਵੀ ਭਾਗਵਤ, ਆਦਿਕ ਪੁਰਾਣਿਕ ਗ੍ਰੰਥਾਂ ਦੁਆਰਾ ਜਨ ਸਾਧਾਰਨ ਤਕ ਪਹੁੰਚ ਚੁੱਕੀ ਹੈ, ਪਰ ਇਨ੍ਹਾਂ ਦਾ ਵਰਣਨ ਗੁਰੂ ਤੇਗ਼ ਬਹਾਦਰ ਦੀ ਬਾਣੀ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਵੀ ਕਈ ਥਾਈਂ ਆਇਆ ਹੈ। ਸੋ ਪੰਜਾਬੀ ਪਾਠਕ, ਵਿਸ਼ੇਸ਼ ਕਰਕੇ ਗੁਰਮਤਿ-ਕਾਵਿ ਦੇ ਪਾਠਕ ਇਨ੍ਹਾਂ ਸਾਰੇ ਨਾਵਾਂ ਤੋਂ ਪਹਿਲਾਂ ਹੀ ਜਾਣੂੰ ਸਨ। ਗੁਰੂ ਤੇਗ਼ ਬਹਾਦਰ ਨੇ ਕੇਵਲ ਆਪਣੇ ਭਾਵਾਂ ਦੀ ਪੁਸ਼ਟੀ ਲਈ ਇਨ੍ਹਾਂ ਮਿਥਿਹਾਸਿਕ ਪ੍ਰਤੀਕਾਂ ਨਾਲ ਸੰਬੰਧਿਤ ਪ੍ਰਸੰਗਾਂ ਦਾ ਹਵਾਲਾ ਵੀ ਬੜੇ ਸੁਚੱਜੇ-ਢੰਗ ਨਾਲ ਪੇਸ਼ ਕੀਤਾ ਹੈ, ਬੇਸ਼ਕ ਇਕ ਅੱਧ ਸਤਰ ਰਾਹੀਂ ਹੀ :-

*(ੳ) ਅਜਾਮਲ ਕਉ ਅੰਤਿ ਕਾਲ ਮਹਿ ਨਾਰਾਇਣ ਸੁਧਿ ਆਈ।*
*ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ।*

*(ਰਾਗੁ ਰਾਮਕਲੀ ਮਹਲਾ 9)*[21]

*(ਅ) ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ।*
*ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ।*

*(ਮਾਰੂ ਮਹਲਾ 9)*[22]

ਵੈਸੇ ਗਜ (ਹਾਥੀ) ਦੇ ਉੱਦਾਰ ਦੀ ਕਥਾ, ਜੋ ਭਾਗਵਤ ਪੁਰਾਣ ਵਿਚ ਆਉਂਦੀ ਹੈ, ਪੰਜਾਬੀ ਪਾਠਕਾਂ ਵਿਚ ਪ੍ਰਚਲਤ ਕਰਨ ਬਾਰੇ ਗੁਰੂ ਤੇਗ਼ ਬਹਾਦਰ ਦੀ ਬਾਣੀ ਦਾ ਸਭ ਤੋਂ ਵੱਡਾ ਹੱਥ ਹੈ। ਇਸ ਮਿਥਿਹਾਸਕ ਪ੍ਰਤੀਕ ਨੂੰ ਗੁਰੂ ਤੇਗ਼ ਬਹਾਦਰ ਨੇ ਆਪਣੇ ਸਲੋਕਾਂ ਤੋਂ ਛੁੱਟ ਆਪਣੇ ਪਦਿਆਂ ਵਿਚ ਵੀ ਵਰਤਿਆ ਹੈ। ਇਤਨੀ ਦ੍ਰਿੜ੍ਹਤਾ ਨਾਲ ਇਸ ਮਿਥਿਹਾਸਿਕ ਪ੍ਰਸੰਗ ਵਲ ਸੰਕੇਤ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਕਿਤੇ ਨਹੀਂ ਮਿਲਦਾ। ਇਸ ਲਈ ਇਸਦਾ ਥੋੜ੍ਹਾ ਜਿਹਾ ਵਿਸਥਾਰ ਇਥੇ

ਜ਼ਰੂਰੀ ਹੈ। ਭਾਗਵਤ ਅਨੁਸਾਰ ਗਜਰਾਜ ਇਕ ਗੰਧਰਵ ਸੀ, ਜੋ ਕਿਸੇ ਰਿਖੀ ਦੇ ਸਰਾਪ ਕਾਰਨ ਹਾਥੀ ਬਣ ਗਿਆ ਸੀ। ਹਾਥੀ ਦੀ ਜੂਨੀ ਵਿਚ ਉਸ ਨੂੰ ਵਰੁਣ ਦੇ ਤਲਾ ਵਿਚ ਇਕ ਤੰਦੂਆ ਆਪਣੀਆਂ ਤੰਦਾਂ ਵਿਚ ਪਕੜ ਬੈਠਾ ਸੀ। ਪਰ ਰਾਮ ਨਾਮ ਦੇ ਸਿਮਰਨ ਨਾਲ ਤੰਦੂਏ ਦੇ ਜਾਲ ਵਿੱਚੋਂ ਹਾਥੀ ਦਾ ਛੁਟਕਾਰਾ ਹੋ ਗਿਆ। ਗੁਰੂ ਤੇਗ਼ ਬਹਾਦਰ ਨੇ ਇਸ ਮਿਥਿਹਾਸਿਕ ਪ੍ਰਤੀਕ ਦਾ ਪ੍ਰਯੋਗ ਕਈ ਥਾਈਂ ਕੀਤਾ ਹੈ, ਪਰ ਹੇਠ ਲਿਖੇ ਸਲੋਕ ਰਾਹੀਂ ਸਿੱਖ-ਧਰਮ ਦੇ ਲੱਖਾਂ ਸ਼ਰਧਾਲੂਆਂ ਲਈ ਇਹ ਮਹਾਨ ਪ੍ਰੇਰਨਾ ਬਣ ਗਿਆ ਹੈ। ਐਰਿਕ ਕੈਹਲਰ[23] ਦਾ ਇਹ ਆਖਣਾ ਕਿ ਮਿਥਿਹਾਸਿਕ ਪ੍ਰਤੀਕ ਆਮ ਕਰਕੇ ਅਧੋਮੁਖੀ ਹੁੰਦਾ ਅਤੇ ਇਸ ਦੇ ਉਲਟ ਮਿਥਿਹਾਸਿਕ, ਇਤਿਹਾਸਿਕ ਅਤੇ ਸੰਪ੍ਰਦਾਇਕ ਤੱਥ ਤੋਂ ਅਭਿੱਜ ਪ੍ਰਤੀਕ ਊਰਧਮੁਖੀ, ਘੱਟ ਤੋਂ ਘੱਟ ਗੁਰੂ ਤੇਗ਼ ਬਹਾਦਰ ਦੇ ਹੇਠ ਲਿਖੇ ਰਾਜ ਦੇ ਉੱਦਾਰ ਵਾਲੇ ਮਿਥਿਹਾਸਿਕ ਪ੍ਰਤੀਕ ਨੂੰ ਆਪਣੀ ਲਪੇਟ ਵਿਚ ਲਿਆਉਂਦਾ ਪ੍ਰਤੀਤ ਨਹੀਂ ਹੁੰਦਾ। ਇਹ ਪ੍ਰਤੀਕ ਸਲੋਕ ਵਿਚਲੇ ਭਾਵ ਵਾਂਗ ਗੁਰੂ ਜੀ ਦੇ ਮਨ ਵਿੱਚੋਂ ਹੀ ਉੱਗਿਆ ਪ੍ਰਤੀਤ ਹੁੰਦਾ ਹੈ, ਬੇਸ਼ਕ ਇਸ ਦਾ ਅਸਲ ਸੋਮਾ ਭਾਗਵਤ ਪੁਰਾਣ ਹੈ। ਪਰ ਕਿਉਂਕਿ ਇਸ ਨਾਲ ਸੰਬੰਧਿਤ ਪ੍ਰਸੰਗ ਨਾਲ ਗੁਰੂ ਜੀ ਦੀ ਆਤਮਾ ਹਲੂਣ ਰਹੀ ਹੈ, ਇਸ ਲਈ ਇਸਦੇ ਪ੍ਰਯੋਗ ਉਤੇ ਗੁਰੂ ਜੀ ਦੀ ਸ਼ਖ਼ਸੀਅਤ ਦੀ ਨਿੱਜੀ ਮੋਹਰ ਲੱਗੀ ਹੋਈ ਹੈ, ਜਿਵੇਂ :-

(ੳ) *ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ।*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ।*

*(ਸਲੋਕ ਨੰ: 53)*[24]

ਇਸ ਪ੍ਰਤੀਕ ਵਿਚਲੇ ਭਾਵ ਨੂੰ ਇਕ ਦੋ ਹੋਰ ਥਾਈ ਸਪਸ਼ਟ ਕੀਤਾ ਗਿਆ ਹੈ :-

(1) *ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ।*

*(ਰਾਗ ਬਿਲਾਵਲੁ ਮਹਲਾ 9)*[25]

(2) *ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ।*
*ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹ ਦੀਨਾ।*

*(ਰਾਮਕਲੀ ਮਹਲਾ 9)*[26]

ਸੋ ਬੇਸ਼ਕ ਮਿਥਿਹਾਸਿਕ ਪ੍ਰਤੀਕ ਹਨ ਜਾਂ ਕਾਵਿਕ ਬਿੰਬ ਗੁਰੂ ਜੀ ਦੀ ਕਵਿਤਾ ਵਿਚ ਉਹ ਭਾਵਾਂ ਨੂੰ ਭਖਾਉਣ ਲਈ ਜਾਂ ਵਿਚਾਰਾਂ ਦੀ ਪੁਸ਼ਟੀ ਲਈ ਉਪਜੇ ਹਨ। ਉਹ ਕੇਵਲ ਕਲਾ ਕਲਾ ਲਈ ਦਾ ਪ੍ਰਗਟਾਵਾ ਨਹੀਂ। ਇਸੇ ਤਰ੍ਹਾਂ ਬੇਸ਼ਕ ਕਈ ਤੁਕਾਂ ਵਿੱਚੋਂ ਵੰਨ ਸੁਵੰਨੀਆਂ ਉਪਮਾਵਾਂ, ਰੂਪਕ ਅਤੇ ਦ੍ਰਿਸ਼ਟਾਂਤ ਆਪਣਾ ਸਿਰ ਉੱਚੀ ਕਰਦੇ ਵਿਖਾਈ ਦਿੰਦੇ ਹਨ, ਪਰ ਉਨ੍ਹਾਂ ਅਲੰਕਾਰਾਂ ਦੀ ਵਡਿਆਈ ਵੀ ਬਾਣੀ ਵਿਚਲੇ ਭਾਵਾਂ ਨੂੰ ਭਖਾਉਣ, ਚਮਕਾਉਣ ਜਾਂ ਵਧੇਰੇ ਸਪਸ਼ਟ ਕਰਨ ਵਿਚ ਹੈ। ਗੁਰੂ ਜੀ ਦਾ ਕੋਈ ਵੀ ਬਿੰਬ, ਪ੍ਰਤੀਕ ਜਾਂ ਅਲੰਕਾਰ ਉਨ੍ਹਾਂ ਦੀ ਕਵਿਤਾ ਨਾਲੋਂ ਉਹ ਦੀਵਾਰ ਨਾਲ ਇਕਮਿਕ ਹਨ।

ਇਨ੍ਹਾਂ ਕਾਵਿਕ ਬਿੰਬਾਂ, ਪ੍ਰਤੀਕਾਂ ਅਤੇ ਅਲੰਕਾਰਾਂ ਦਾ ਮੁੱਖ ਸਦੀਵੀ ਸੱਚ ਜਾਂ ਸ੍ਰਿਸ਼ਟੀ ਦੇ ਕੇਂਦਰ ਵਲ ਹੋਣ ਕਰਕੇ ਇਹ ਅਸਤਿ ਜਾਂ ਸੰਸਾਰਕ ਪਦਾਰਥਾਂ ਅਤੇ

ਮਾਇਕ-ਰਸਾਂ ਵਲੋਂ ਮਨੁੱਖ ਦੀ ਬਿਰਤੀ ਮੋੜ ਕੇ ਸ੍ਰਿਸ਼ਟੀ ਦੇ ਕੇਂਦਰ ਪਰਮਾਤਮਾ ਨਾਲ ਜੋੜਦੇ ਹਨ। ਬੇਸ਼ਕ ਇਹ ਭਾਵ ਕਿਸੇ ਜਾਨਵਰ ਦੀ ਵਫ਼ਾਦਾਰੀ ਜਾਂ ਕਿਸੇ ਜਨ-ਜੀਵ ਦੀ ਨਿਰੰਤਰ ਜਲ-ਆਰਾਧਨਾ ਦੀ ਉਦਾਹਰਣ ਦੁਆਰਾ ਜ਼ੋਰਦਾਰ ਬਣੇ, ਬੇਸ਼ਕ ਸ੍ਰਿਸ਼ਟੀ ਦੇ ਸਮੂਹਕ ਦ੍ਰਿਸ਼ ਦੁਆਰਾ, ਗੁਰੂ ਜੀ ਨੇ ਕਾਵਿਕ ਬਿੰਬਾਂ ਜਾਂ ਅਲੰਕਾਰਾਂ ਦੀ ਰਚਨਾ ਲਈ ਕੋਈ ਉਚੇਚ ਨਹੀਂ ਕੀਤਾ। ਉਪਰੋਕਤ ਅਨੇਕਾਂ ਤੁਕਾਂ ਤੋਂ ਇਲਾਵਾ ਹੇਠ ਲਿਖੀਆਂ ਤੁਕਾਂ ਵੀ ਇਸ ਕਥਨ ਦੀ ਪੁਸ਼ਟੀ ਕਰਦੀਆਂ ਹਨ :-

(ੳ) *ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ।*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ।*
*(ਸਲੋਕ ਨੰ: 45)*[27]

(ਅ) *ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ।*
*(ਸਲੋਕ ਨੰ: 1)*[28]

(ੲ) *ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ।*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ।*
*(ਰਾਗੁ ਬਿਹਾਗੜਾ ਮਹਲਾ 9)*[29]

**ਪੈਰ ਟਿੱਪਣੀਆਂ**

1. ਸ਼ਬਦਾਰਥ (ਦੂਜੀ ਪੋਥੀ), ਪੰਨਾ 633
2. ਸ਼ਬਦਾਰਥ (ਪੋਥੀ ਚੌਥੀ), ਪੰਨਾ 1427
3. ਸ਼ਬਦਾਰਥ (ਪੋਥੀ ਦੂਜੀ), ਪੰਨਾ 684
4. ਸ਼ਬਦਾਰਥ (ਪੋਥੀ ਦੂਜੀ), ਪੰਨਾ 632
5. ਸ਼ਬਦਾਰਥ (ਪੋਥੀ ਤੀਜੀ), ਪੰਨਾ 1008
6. ਸ਼ਬਦਾਰਥ (ਪੋਥੀ ਪਹਿਲੀ), ਪੰਨਾ 219
7. ਸ਼ਬਦਾਰਥ (ਪੋਥੀ ਚੌਥੀ), ਪੰਨਾ 1428
8. ਸ਼ਬਦਾਰਥ (ਪੋਥੀ ਚੌਥੀ), ਪੰਨਾ 1427
9. ਪੁਨਾ . . . . . ਪੰਨੇ 1186-87
10. ਪੁਨਾ . . . . . (ਪੋਥੀ ਪਹਿਲੀ), ਪੰਨਾ 219
11. ਪੁਨਾ . . . . . (ਪੋਥੀ ਚੌਥੀ), ਪੰਨਾ 1428
12. ਪੁਨਾ . . . . . (ਪੋਥੀ ਤੀਜੀ), ਪੰਨਾ 831
13. ਸ਼ਬਦਾਰਥ (ਪੋਥੀ ਦੂਜੀ), ਪੰਨਾ 536
14. ਪੁਨਾ . . . . . (ਪੋਥੀ ਚੌਥੀ), ਪੰਨਾ 1428
15. ਪੁਨਾ . . . . . (ਪੋਥੀ ਦੂਜੀ), ਪੰਨਾ 634
16. ਪੁਨਾ . . . . . ਪੰਨਾ 726

17. ਸ਼ਬਦਾਰਥ (ਪੋਥੀ ਦੂਜੀ), ਪੰਨਾ 631
18. ਪੁਨਾ . . . . . (ਪੋਥੀ ਤੀਜੀ), ਪੰਨਾ 1008
19. ਆਧੁਨਿਕ ਜਗਤ ਪ੍ਰਸਿੱਧ ਕਵੀ ਸੀ.ਡੇ.ਲਿਊਇਸ ਦੀ ਪੁਸਤਕ "ਦੀ ਪੋਇਟਿਕ ਇਮੇਜ" (ਅੰਗ੍ਰੇਜ਼ੀ), 1951 ਐਡੀਸ਼ਨ, ਲੰਡਨ, ਪੰਨਾ 133
20. ਵੇਖੋ : ਏ. ਐਨੀਵਾਈਟਹੈਡ ਦਾ ਲੇਖ "ਪ੍ਰਤੀਕਵਾਦ ਦੇ ਪ੍ਰਯੋਗ" (ਯੂਜ਼ਿਜ਼ ਔਫ ਸਿੰਬੋਲਿਜ਼ਮ), ਰੋਲੋ ਮੇ ਦੀ ਸੰਪਾਦਿਤ ਪੁਸਤਕ "ਸਿੰਬੋਲਿਜ਼ਮ ਇਨ ਰਿਲੀਜਨ ਐਂਡ ਲਿਟਰੇਚਰ" 1960 ਐਡੀਸ਼ਨ, ਨਿਊਯਾਰਕ, ਪੰਨਾ 233
21. ਸ਼ਬਦਾਰਥ (ਪੋਥੀ ਤੀਜੀ), ਪੰਨਾ 901
22. ਪੁਨਾ . . . . . ਪੰਨਾ 1008
23. ਵੇਖੋ ਐਰਿਕ ਕੈਹਲਰ ਦਾ ਲੇਖ "ਦੀ ਨੇਚਰ ਔਫ ਦੀ ਸਿੰਬਲ" ਜੋ ਰੋਲੋ ਮੇ ਦੀ ਸੰਪਾਦਿਤ ਪੁਸਤਕ "ਸਿੰਬੋਲਿਜ਼ਮ ਇਨ ਰਿਲੀਜਨ ਐਂਡ ਲਿਟਰੇਚਰ" ਵਿਚ ਸ਼ਾਮਿਲ ਹੈ, ਪੁਸਤਕ ਦਾ ਪੰਨਾ 66-67
24. ਸ਼ਬਦਾਰਥ (ਤੀਜੀ ਪੋਥੀ), ਪੰਨਾ 1429
25. ਪੁਨਾ . . . . . ਪੰਨਾ 830
26. ਪੁਨਾ . . . . . ਪੰਨਾ 902
27. ਪੁਨਾ . . . . . (ਚੌਥੀ ਪੋਥੀ), ਪੰਨਾਂ 1428
28. ਪੁਨਾ . . . . . ਪੰਨਾ 1426
29. ਪੁਨਾ . . . . . (ਪੋਥੀ ਦੂਜੀ), ਪੰਨਾ 537

ਛੇਵਾਂ ਅਧਿਆਇ

# ਗੁਰੂ ਤੇਗ਼ ਬਹਾਦਰ ਦੀ ਕਾਵਿ ਭਾਸ਼ਾ

ਵੈਸੇ ਤਾਂ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ, ਆਦਿਕ ਗੁਰੂ ਸਾਹਿਬਾਨ ਦੀ ਆਦਿ-ਗ੍ਰੰਥ ਵਿਚ ਦਰਜ ਬਾਣੀ ਨੂੰ ਕਈ ਵਿਦਵਾਨਾਂ ਨੇ ਕਾਹਲੀ ਵਿਚ ਬ੍ਰਿਜੀ[1], ਹਿੰਦੀ, ਸੰਤ-ਭਾਖਾ ਅਤੇ ਸੰਤ-ਭਾਖਾਈ[2] ਪੰਜਾਬੀ ਆਖ ਕੇ ਉਨ੍ਹਾਂ ਨਾਲ ਬੇ-ਇਨਸਾਫ਼ੀ ਕੀਤੀ ਹੈ, ਪਰ ਇਸ ਸੰਬੰਧੀ ਗੁਰੂ ਤੇਗ਼ ਬਹਾਦਰ ਦੀ ਬਾਣੀ ਨਾਲ ਸਭ ਤੋਂ ਜ਼ਿਆਦਾ ਅਨਿਆਇ ਹੋਇਆ ਹੈ। ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਵਿੱਚੋਂ ਸਿਵਾਏ ਕਿਰਪਾਲ ਸਿੰਘ ਕਸੇਲ[3] ਦੇ, ਲਗਭਗ ਸਾਰੇ ਇਤਿਹਾਸਕਾਰਾਂ ਨੇ ਗੁਰੂ ਤੇਗ਼ ਬਹਾਦਰ ਦੀ ਬਾਣੀ ਨੂੰ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਸ਼ਾਮਿਲ ਕਰਨ ਤੋਂ ਕੰਨੀ ਕਤਰਾਈ ਹੈ ਅਤੇ ਕਿਰਪਾਲ ਸਿੰਘ ਕਸੇਲ ਨੇ ਵੀ ਗੁਰੂ ਤੇਗ਼ ਬਹਾਦਰ ਦੀ ਕਾਵਿ-ਭਾਸ਼ਾ ਨੂੰ ਹਿੰਦੀ ਆਖ ਕੇ ਜਾਣੋ ਪੰਜਾਬੀ ਬੋਲੀ ਵਿਚ ਗੁਰੂ ਜੀ ਦੀ ਦੇਣ ਉਤੇ ਹੜਤਾਲ ਫੇਰ ਦਿੱਤੀ ਹੈ। ਇਨ੍ਹਾਂ ਸਾਹਿਤ ਦੇ ਇਤਿਹਾਸਕਾਰਾਂ ਅਤੇ ਖੋਜੀਆਂ ਦੇ ਪ੍ਰਭਾਵ ਹੇਠਾਂ ਹੀ ਪੰਜਾਬ ਯੂਨੀਵਰਸਿਟੀ[4] ਅਤੇ ਕਈ ਹੋਰ ਯੂਨੀਵਰਸਿਟੀਆਂ ਰਾਹੀਂ ਹੁਣ ਤਕ ਛਪੀਆਂ ਪਾਠ-ਪੁਸਤਕਾਂ ਵਿਚ ਗੁਰੂ ਤੇਗ਼ ਬਹਾਦਰ ਦੀ ਬਾਣੀ ਨੂੰ ਸ਼ਾਮਿਲ ਨਹੀਂ ਕੀਤਾ ਗਿਆ। ਇੱਥੋਂ ਤਕ ਕਿ ਸਾਹਿਤ ਅਕਾਦਮੀ[5] (ਨਵੀਂ ਦਿੱਲੀ) ਵਲੋਂ ਛਪੀ "ਚੋਣਵੀ" ਪੰਜਾਬੀ ਕਵਿਤਾ ਵਿਚ ਜਿੱਥੇ 12ਵੀਂ-13ਵੀਂ ਸਦੀ ਈਸਵੀ ਤੋਂ ਤਤ-ਕਾਲੀਨ ਸਮੇਂ ਤੀਕ ਇਕ ਸੌ ਦੇ ਕਰੀਬ ਨਿੱਕੇ ਵੱਡੇ ਕਵੀਆਂ ਦੀਆਂ ਚੋਣਵੀਆਂ ਕਵਿਤਾਵਾਂ ਸ਼ਾਮਿਲ ਕੀਤੀਆਂ ਗਈਆਂ ਹਨ, ਉਥੇ ਗੁਰੂ ਤੇਗ਼ ਬਹਾਦਰ ਦੀ ਕਵਿਤਾ ਨੂੰ (ਸ਼ਾਇਦ ਅਣ-ਪੰਜਾਬੀ ਰਚਨਾ) ਸਮਝ ਕੇ ਅਣ-ਡਿੱਠ ਕਰ ਦਿੱਤਾ ਗਿਆ ਹੈ। ਕੀ ਗੁਰੂ ਤੇਗ਼ ਬਹਾਦਰ ਦੀ ਸਾਹਿਤਕ ਰਚਨਾ ਦੀ ਬੋਲੀ ਸਚਮੁਚ ਹਿੰਦੀ ਹੈ ? ਇਸ ਸੁਆਲ ਦਾ ਜੁਆਬ "ਨਹੀਂ" ਵਿਚ ਦੇਣ ਤੋਂ ਪਹਿਲਾਂ ਹੇਠ ਲਿਖੇ ਤੱਥਾਂ ਵਲ ਸੰਕੇਤ ਕਰਨਾ ਯੋਗ ਹੋਵੇਗਾ :-

(ੳ) ਜਿਵੇਂ ਗੁਰੂ ਤੇਗ਼ ਬਹਾਦਰ ਦੇ ਜੀਵਨ ਅਤੇ ਸ਼ਖ਼ਸੀਅਤ ਵਾਲੇ ਲੇਖਾਂ ਰਾਹੀਂ ਦੱਸਿਆ ਗਿਆ ਹੈ, ਗੁਰੂ ਜੀ ਦਾ ਜਨਮ ਪੰਜਾਬ ਦੇ ਕੇਂਦਰੀ ਇਲਾਕੇ (ਅੰਮ੍ਰਿਤਸਰ) ਵਿਚ ਹੋਇਆ ਅਤੇ ਉਨ੍ਹਾਂ ਦਾ ਬਚਪਨ ਵੀ ਅੰਮ੍ਰਿਤਸਰ ਵਿਚ ਹੀ ਗੁਜਰਿਆ। ਬਾਅਦ ਵਿਚ ਕੁਝ ਸਮਾਂ ਕੀਰਤਪੁਰ ਰਹਿਣ ਉਪਰੰਤ ਆਪ ਪੂਰੇ ਵੀਹ ਸਾਲ ਬਕਾਲੇ ਵਿਚ ਰਹੇ, ਜੋ ਅੰਮ੍ਰਿਤਸਰ ਤੋਂ ਕੁਝ ਮੀਲਾਂ ਦੀ ਵਿੱਥ ਉਤੇ ਹੀ ਹੈ। ਬੇਸ਼ਕ ਗੁਰਗੱਦੀ ਮਿਲਣ ਤੋਂ

ਉਪਰੰਤ ਗੁਰੂ ਜੀ ਕਈ ਸਾਲਾਂ ਤਕ ਪੂਰਬੀ ਭਾਰਤ ਅਤੇ ਕਈ ਹੋਰ ਇਲਾਕਿਆਂ ਵਿਚ ਵੀ ਦੇਸ਼-ਰਟਨ ਕਰਦੇ ਰਹੇ, ਪਰ ਆਪਣੀ ਮਾਤ-ਬੋਲੀ ਨੂੰ ਉਹ ਕਦੇ ਨਹੀਂ ਸਨ ਭੁੱਲ ਸਕਦੇ।

(ਅ) ਗੁਰੂ ਜੀ ਦੇ ਹੁਕਮ-ਨਾਮਿਆਂ ਦੀ ਬੋਲੀ ਆਮ ਬੋਲ-ਚਾਲ ਵਾਲੀ ਆਪਣੇ ਸਮੇਂ ਦੀ ਸੁੱਧ ਪੰਜਾਬੀ ਬੋਲੀ ਹੈ। ਬੇਸ਼ਕ ਗੁਰੂ ਜੀ ਨੇ ਆਪਣੇ ਹੁਕਮ-ਨਾਮਿਆਂ ਵਿਚ ਕਈ ਥਾਈਂ "ਦਾ, ਦੇ, ਦੀ" ਸਬੰਧਕਾਂ ਦੀ ਥਾਂ "ਕਾ, ਕੇ, ਕੀ" ਆਦਿਕ ਦਾ ਪ੍ਰਯੋਗ ਕੀਤਾ ਹੈ, ਪਰ ਉਨ੍ਹਾਂ ਦੀ ਸਮੁੱਚੀ ਬੋਲੀ ਦਾ ਮੁਹਾਵਰਾ ਅਤੇ ਵਾਕ-ਬਣਤਰ ਦੇ ਵਿਆਕਰਣਕ-ਨਿਯਮ ਪੰਜਾਬੀ ਹਨ। ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਵੀ ਦਾ, ਦੇ, ਦੀ ਆਦਿਕ ਸਬੰਧਕਾਂ ਲਈ ਬਹੁਤ ਥਾਈਂ ਕਾ, ਕੇ, ਕੀ ਆਦਿਕ ਦੀ ਵਰਤੋਂ ਕੀਤੀ ਗਈ ਹੈ। ਜਿਵੇਂ ਵਾਰਤਕ ਵਾਲੇ[6] ਲੇਖ ਵਿਚ ਅਸਾਂ ਵਿਸਥਾਰ ਸਹਿਤ ਵਿਚਾਰ ਕੀਤੀ ਹੈ, ਕਾ, ਕੇ, ਕੀ ਆਦਿਕ ਸਬੰਧਕੀ ਸ਼ਬਦ ਹਿੰਦੀ ਦੀ ਥਾਂ ਪੁਰਾਤਨ ਪੰਜਾਬੀ ਦਾ ਵਿਰਸਾ ਹਨ ਅਤੇ ਇਨ੍ਹਾਂ ਦਾ ਪ੍ਰਯੋਗ ਬਾਬਾ ਫ਼ਰੀਦ[7] (12ਵੀਂ-13ਵੀਂ ਸਦੀ ਈਸਵੀ) ਦੀ ਕਵਿਤਾ ਵਿਚ ਅਨੇਕ ਥਾਈਂ ਹੋਇਆ ਹੈ। ਸੋ ਗੁਰੂ ਤੇਗ਼ ਬਹਾਦਰ ਦੀ ਕਵਿਤਾ ਵਿਚ ਕਾ, ਕੇ, ਕੀ ਆਦਿਕ ਨੂੰ ਵੇਖ ਕੇ ਉਨ੍ਹਾਂ ਦੀ ਕਾਵਿ-ਭਾਸ਼ਾ ਨੂੰ ਹਿੰਦੀ ਆਖਣਾ ਅਨਿਆਇ ਕਰਨ ਦੇਬਰਾਬਰ ਹੋਵੇਗਾ।

(ੲ) ਗੁਰੂ ਨਾਨਕ ਦੇਵ ਅਤੇ ਉਨ੍ਹਾਂ ਤੋਂ ਪਿੱਛੋਂ ਬਾਣੀ ਰਚਨ ਵਾਲੇ ਗੁਰੂ ਸਾਹਿਬਾਨ ਦੀ ਕਾਵਿ-ਭਾਸ਼ਾ ਬਾਰੇ ਵਿਦਵਾਨਾਂ ਦੇ ਕਈ ਮੱਤ ਹਨ। ਡਾ. ਤਾਰਨ ਸਿੰਘ[8] ਨੇ ਜੇਕਰ ਹਿੰਦੀ ਜਾਂ ਬ੍ਰਿਜੀ ਵਾਲੇ ਮੱਤ ਵਲ ਸੰਕੇਤ ਕੀਤਾ ਹੈ, ਤਾਂ ਗੁਰੂ ਨਾਨਕ ਦੇਵ ਦੀ ਬੋਲੀ ਨੂੰ ਪੰਜਾਬੀ ਮੰਨਣ ਵਾਲੇ ਮੱਤ ਵਲ ਵੀ ਇਸ਼ਾਰਾ ਕੀਤਾ ਹੈ। ਇਸਦਾ ਇਹੋ ਅਰਥ ਨਿਕਲਦਾ ਹੈ ਕਿ ਗੁਰੂ ਦੇਵ ਅਤੇ ਉਨ੍ਹਾਂ ਤੋਂ ਪਿੱਛੋਂ ਆਏ ਗੁਰੂ ਸਾਹਿਬਾਨ ਦੀ ਬੋਲੀ ਬਾਰੇ ਵਿਦਵਾਨਾਂ ਵਿਚ ਬਹੁਤ ਮਤ-ਭੇਦ ਹੈ ਅਤੇ ਕਿਸੇ ਵਿਦਵਾਨ ਦੀ ਰਾਇ ਨੂੰ ਸਵੀਕਾਰ ਕਰਨ ਤੋਂ ਪਹਿਲਾਂ ਘੋਖ-ਪੜਤਾਲ ਕਰਨੀ ਜ਼ਰੂਰੀ ਹੈ। ਇਸੇ ਪ੍ਰਸੰਗ ਵਿਚ ਡਾ. ਮੋਹਨ ਸਿੰਘ[9] ਦੀ ਰਾਏ ਵਲ ਵੀ ਸੰਕੇਤ ਕਰਨਾ ਲਾਹੇਵੰਦ ਹੋਵੇਗਾ, ਕਿਉਂਕਿ ਡਾ. ਮੋਹਨ ਸਿੰਘ ਨੇ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੀ ਬੋਲੀ ਨੂੰ ਮਿਸ਼ਰਤ-ਬੋਲੀ ਮੰਨਦੇ ਹੋਇਆਂ ਵੀ ਉਨ੍ਹਾਂ ਦੀ ਬੋਲੀ ਦੇ ਮੁਨਾਰੇ ਦੀ ਨੀਂਹ ਧੁਨੀਆਂ ਅਤੇ ਕ੍ਰਿਆਵਾਂ ਦੀ ਦ੍ਰਿਸ਼ਟੀ ਤੋਂ, ਬਿਨ੍ਹਾਂ ਸ਼ੰਕੇ ਦੀ ਗੁੰਜਾਇਸ਼ ਦੇ, ਲਾਹੌਰੀ (ਕੇਂਦਰੀ ਪੰਜਾਬੀ ਦਾ ਦੂਜਾ ਨਾਮ) ਮੰਨਿਆ ਹੈ।

(ਸ) ਬੇਸ਼ਕ ਗੁਰੂ ਤੇਗ਼ ਬਹਾਦਰ ਨੇ ਭਾਰਤੀ ਫ਼ਲਸਫ਼ੇ ਨਾਲ ਸੰਬੰਧਿਤ ਵੇਦਾਂ, ਸ਼ਾਸਤਰਾਂ, ਰਾਮਾਇਣ, ਭਾਗਵਤ, ਗੀਤਾ ਆਦਿਕ ਬਾਰੇ ਵੀ ਕਾਫ਼ੀ ਕੁਝ ਪੜ੍ਹਿਆ ਸੁਣਿਆ ਹੋਵੇਗਾ, ਪਰ ਉਨ੍ਹਾਂ ਦੀ ਭਗਤੀ-ਸਾਧਨਾ ਦਾ ਮੂਲ-ਆਧਾਰ ਗੁਰਮਤਿ ਦੀ ਵਿਚਾਰਧਾਰਾ ਸੀ। ਬਾਣੀ ਰਚਨ ਸਮੇਂ ਜਾਂ ਆਪਣੇ ਆਤਮਕ ਅਨੁਭਵ ਨੂੰ ਪਰਗਟ ਕਰਨ ਸਮੇਂ ਉਨ੍ਹਾਂ ਪਾਸ ਆਪਣੀ ਮਾਤ-ਭਾਸ਼ਾ ਪੰਜਾਬੀ ਸੀ, ਪਰ ਭਗਤੀ-ਸਾਧਨਾ ਦਾ ਮੂਲ-ਆਧਾਰ ਗੁਰਮਤਿ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਹੋਣ ਕਰਕੇ ਗੁਰੂ ਜੀ ਦੀ ਬੋਲੀ ਉਤੇ ਆਦਿ ਗ੍ਰੰਥ ਨਾਲ ਸੰਬੰਧਿਤ ਗੁਰੂ-ਕਾਵਿ ਅਤੇ ਭਗਤ-ਬਾਣੀ ਦੀ ਸ਼ਬਦਾਵਲੀ ਦਾ ਪ੍ਰਭਾਵ ਪੈਣਾ ਕੁਦਰਤੀ ਸੀ।

(ਹ) ਆਦਿ-ਗ੍ਰੰਥ ਵਿਚ ਸ਼ਾਮਿਲ ਗੁਰੂ ਸਾਹਿਬਾਨ ਦੀ ਬਾਣੀ ਦੀ ਬੋਲੀ ਦਾ ਮੂਲ-ਆਧਾਰ ਵੇਦਕ-ਭਾਸ਼ਾ ਹੈ, ਜੋ ਪ੍ਰਾਕ੍ਰਿਤਾਂ ਅਤੇ ਅਪਭ੍ਰੰਸ਼ਾਂ ਰਾਹੀਂ ਪੰਜਾਬੀ ਵਿਚ ਵਿਕਸਿਤ ਹੁੰਦੀ ਹੋਈ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਤੇਗ਼ ਬਹਾਦਰ ਤੀਕ ਆਪਣੇ ਸ਼ਬਦ-ਭੰਡਾਰ ਵਿਚ ਅਮੀਰ ਹੁੰਦੀ ਰਹੀ। ਗੁਰੂ ਨਾਨਕ ਦੇਵ ਦੀ ਬੋਲੀ ਵਿਚ ਜਿੱਥੇ ਸੰਸਕ੍ਰਿਤ ਦੇ ਤਦਭਵ ਸ਼ਬਦਾਂ ਦੇ ਨਾਲ ਨਾਲ ਫ਼ਾਰਸੀ ਅਤੇ ਅਰਬੀ ਭਾਸ਼ਾ ਦੇ ਤਦਭਵ ਸ਼ਬਦਾਂ ਦੀ ਗਿਣਤੀ ਵੀ ਚੌਖੀ ਹੈ, ਉਥੇ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਵਿਸ਼ੇਸ਼ ਕਰਕੇ ਗੁਰੂ ਤੇਗ਼ ਬਹਾਦਰ ਦੀ ਬੋਲੀ ਉਤੇ ਅਰਬੀ-ਫ਼ਾਰਸੀ ਦਾ ਪ੍ਰਭਾਵ ਨਾਮ-ਮਾਤਰ ਰਹਿ ਕੇ ਸੰਸਕ੍ਰਿਤ ਦੇ ਤਦਭਵ ਸ਼ਬਦ ਦਾ ਪ੍ਰਭਾਵ ਬਹੁਤ ਜ਼ਿਆਦਾ ਹੈ। ਗੁਰੂ ਨਾਨਕ ਦੇਵ ਦੀ ਬਾਣੀ ਵਿਚ ਅਰਬੀ-ਫ਼ਾਰਸੀ ਦੇ ਸ਼ਬਦਾਂ ਦੀ ਚੋਖੀ ਗਿਣਤੀ ਦਾ ਕਾਰਨ ਉਨ੍ਹਾਂ ਦੀ ਸ਼ਖ਼ਸੀਅਤ ਦੀ ਉਸਾਰੀ ਅਤੇ ਦੇਸ਼-ਰਟਨ ਸਮੇਂ ਇਸਲਾਮੀ ਸਭਿਆਚਾਰ ਨਾਲ ਬਚਪਨ ਤੋਂ ਨੇੜੇ ਦੀ ਸਾਂਝ ਸੀ ਅਤੇ ਗੁਰੂ ਤੇਗ਼ ਬਹਾਦਰ ਦੀ ਬੋਲੀ ਉਤੇ ਸੰਸਕ੍ਰਿਤ (ਬੇਸ਼ਕ ਤਦਭਵ ਸ਼ਬਦਾਵਲੀ ਦੇ ਰੂਪ ਵਿਚ ਹੀ) ਦਾ ਸੰਘਣਾ ਪ੍ਰਭਾਵ, ਉਨ੍ਹਾਂ ਦੀ ਸ਼ਖਸੀਅਤ ਦੀ ਉਸਾਰੀ ਅਤੇ ਦੇਸ਼-ਰਟਨ ਸਮੇਂ ਭਾਰਤੀ ਸੰਸਕ੍ਰਿਤੀ ਵਾਲੇ ਤੀਰਥਾਂ ਅਤੇ ਗੁਰ-ਧਾਮਾਂ ਦੀ ਯਾਤਰਾ ਅਤੇ ਗੁਰੂ ਜੀ ਦੀ ਭਗਤੀ-ਸਾਧਨਾ ਦਾ ਮੂਲ-ਆਧਾਰ ਗੁਰਮਤਿ ਅਤੇ ਗੁਰਬਾਣੀ ਹੋਣ ਕਰਕੇ ਜ਼ਿਆਦਾ ਪਿਆ ਹੈ।

(ਕ) ਬ੍ਰਿਜੀ ਜਾਂ ਹਿੰਦੀ ਦਾ ਗੁਰੂ ਤੇਗ਼ ਬਹਾਦਰ ਦੀ ਕਵਿਤਾ ਦੀ ਬੋਲੀ ਉਤੇ ਕੋਈ ਪ੍ਰਭਾਵ ਨਹੀਂ। ਜਿਹੜੇ ਕੁਝ ਇਕ ਸ਼ਬਦ ਹਿੰਦੀ ਜਾਂ ਬ੍ਰਿਜੀ ਅਤੇ ਗੁਰੂ ਜੀ ਦੀ ਕਾਵਿ-ਭਾਸ਼ਾ ਵਿਚ ਸਾਂਝੇ ਹਨ, ਉਹ ਜਾਂ ਸਿੱਧੇ ਸੰਸਕ੍ਰਿਤ ਵਿੱਚੋਂ ਆਏ ਹਨ ਜਾਂ ਸ਼ੋਰਸੈਨੀ ਅਪਭ੍ਰੰਸ਼ ਰਾਹੀਂ, ਜਿਸ ਵਿੱਚੋਂ ਪੂਰਬੀ ਪੰਜਾਬੀ (ਗੁਰੂ ਜੀ ਦੀ ਕਾਵਿ-ਭਾਸ਼ਾ) ਅਤੇ ਪੱਛਮੀ ਹਿੰਦੀ ਦਾ ਵਿਕਾਸ ਹੋਇਆ ਹੈ। ਵੈਸੇ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਬ੍ਰਿਜੀ ਜਾਂ

ਹਿੰਦੀ ਨਾਲ ਸਾਂਝੇ ਸ਼ਬਦਾਂ ਦੀ ਗਿਣਤੀ ਇਤਨੀ ਥੋੜ੍ਹੀ ਹੈ ਕਿ ਉਸ ਨੂੰ ਅੱਖੋਂ ਉਹਲੇ ਕੀਤਾ ਜਾ ਸਕਦਾ ਹੈ, ਕਿਉਂਕਿ ਗੁਰੂ ਜੀ ਨੇ ਸੈਂਕੜੇ ਕ੍ਰਿਆਵਾਂ ਖ਼ਿਜੀ ਜਾਂ ਹਿੰਦੀ ਨਾਲੋਂ ਪੰਜਾਬੀ ਵਿਆਕਰਣ ਦੇ ਨਿਯਮਾਂ ਅਨੁਸਾਰ ਬਣਾਈਆਂ ਹਨ। ਇਸੇ ਤਰ੍ਹਾਂ ਹਿੰਦੀ ਵਿਚ ਜਿੱਥੇ ਸੰਸਕ੍ਰਿਤ ਦੇ ਤਤਸਮ ਸ਼ਬਦਾਂ ਦੀ ਭਰਮਾਰ ਹੈ, ਗੁਰੂ ਜੀ ਦੀ ਬੋਲੀ ਵਿਚ ਤਦਭਵ ਸ਼ਬਦਾਂ ਦਾ ਬੋਲਬਾਲਾ ਹੈ। ਇਹੋ ਪੰਜਾਬੀ ਬੋਲੀ ਦੀ ਪਹਿਲੀ ਵਿਸ਼ੇਸ਼ਤਾ ਹੈ।

ਉਪਰੋਕਤ ਤੱਥਾਂ ਵਲ ਸੰਕੇਤ ਕਰਨ ਉਪਰੰਤ ਹੁਣ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿੱਚੋਂ ਕੁਝ ਇਕ ਤੁਕਾਂ ਪੇਸ਼ ਕਰਨੀਆਂ ਦਿਲਚਸਪੀ ਦਾ ਮੂਜਬ ਹੋਣਗੀਆਂ, ਜਿਨ੍ਹਾਂ ਦੀ ਸ਼ਬਦਾਵਲੀ ਅਤੇ ਕ੍ਰਿਆ-ਰੂਪਾਂ ਵਿਚ ਪੰਜਾਬੀਅਤ ਦਾ ਅੰਸ਼ ਬਹੁਤਾ ਹੈ :-

*(ੳ) ਸਾਧੋ ਰਚਨਾ ਰਾਮ ਬਨਾਈ।*
*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ।1।*
*(ਰਾਗ-ਗਉੜੀ ਮਹਲਾ 9)[10] ਪੰਨਾ 219*

*(ਅ) ਮਨ ਰੇ ਕਉਨੁ ਕੁਮਤਿ ਤੈ ਲੀਨੀ।*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ।1।ਰਹਾਉ।*
*ਸੋਰਠਿ ਮਹਲਾ 9)[11] ਪੰਨਾ 631*

*(ੲ) ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ।1।*
*(ਸੋਰਠਿ ਮਹਲਾ 9)[12] ਪੰਨਾ 633*

*(ਸ) ਜਾਗ ਲੇਹੁ ਰੇ ਮਨਾ ਜਾਗ ਲੇਹੁ*
*ਕਹਾ ਗਾਫ਼ਲ ਸੋਇਆ।*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ। ਪੰਨਾ 726*
*(ਤਿਲੰਗਾ ਮਹਲਾ 9)[13]*

*(ਹ) ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜੁ ਰੇ।*
*ਨਿਸਿ ਦਿਨੁ ਸੁਨਿ ਕੈ ਪੁਰਾਨ*
*ਸਮਝਤ ਨਹ ਰੇ ਅਜਾਨ।*
*ਕਾਲੁ ਤਉ ਪਹੂਚਿਓ ਆਨਿ ਕਹਾ ਜੈਹੇ ਭਾਜਿ ਰੇ।1। ਰਹਾਉ।*
*ਅਸਥਿਰੁ ਜੋ ਮਾਨਿਓ ਦੇਹ ਸੋ ਤਉ ਤੇਰੋ ਹੋਇ ਹੈ ਖੇਹ।*
*ਕਿਉ ਨ ਹਰਿ ਕੋ ਨਾਮੁ ਲੇਹਿ ਮੂਰਖ ਨਿਲਾਜ ਰੇ।1।*
*ਰਾਮ ਭਗਤਿ ਹੀਏ ਆਨਿ ਛਾਡਿ ਦੇ ਤੈ ਮਨ ਕੋ ਮਾਨੁ।*
*ਨਾਨਕ ਜਨ ਇਹ ਬਖਾਨਿ ਜਗ ਮਹਿ ਬਿਰਾਜੁ ਰੇ।2।*
*(ਰਾਗ ਜੈਜਾਵੰਤੀ ਮਹਲਾ 9)[14]*

*(ਕ) ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ।*

*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ। ਪੰਨਾ 1426*
*(ਸਲੋਕ ਨੰ: 1)*[15]

(ਖ) *ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ।*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ। ਪੰਨਾ 1429*
*(ਸਲੋਕ ਨੰ: 50)*[16]

(ਗ) *ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ।*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ। ਪੰਨਾ 1429*
*(ਸਲੋਕ ਨੰ: 56)*[17]

ਉਪਰੋਕਤ ਕਾਵਿ-ਬੰਦਾਂ ਵਿੱਚੋਂ ਭਾਗ (ੳ) ਦੀ ਪਹਿਲੀ ਤੁਕ ਵਿਚ "ਸਾਧਾ" (ਬਹੁ-ਵਚਨ) ਨਿਰੋਲ ਪੰਜਾਬੀ ਬੋਲੀ ਅਤੇ ਫ਼ਕੀਰੀ-ਸੁਭਾ ਅਨੁਸਾਰ ਸਿੱਧ-ਪੱਧਰਾ ਸੰਬੋਧਨ ਹੈ। "ਅਸਥਿਰ" ਸੰਸਕ੍ਰਿਤ ਦੇ "ਸਥਿਰ" ਤੋਂ ਧੁਨੀ ਪਰਿਵਰਤਨ ਦੇ ਪੂਰਬ-ਆਗਮ ਨਿਯਮ ਅਨੁਸਾਰ ਪੰਜਾਬੀ ਵਿਚ ਇਹ ਰੂਪ ਧਾਰਨ ਕਰ ਗਿਆ ਹੈ। ਸੰਸਕ੍ਰਿਤ ਅਤੇ ਹਿੰਦੀ, ਆਦਿਕ ਭਾਸ਼ਾਵਾਂ ਵਿਚ "ਅਸਥਿਰ" ਦਾ ਅਰਥ ਸਥਿਰ ਦੇ ਉਲਟ ਹੈ, ਪਰ ਪੰਜਾਬੀ ਵਿਚ ਇਸ ਨੂੰ ਸਥਿਰ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਵੈਸੇ ਤਾਂ ਗੱਲ ਏਥੇ ਹੀ ਮੁੱਕ ਜਾਂਦੀ ਹੈ ਕਿ ਗੁਰੂ ਜੀ ਦੇ ਵਰਤੇ ਗਏ ਸ਼ਬਦਾਂ ਦੀ ਬਣਤਰ ਹਿੰਦੀ ਦੀ ਥਾਂ ਪੰਜਾਬੀ ਬੋਲੀ ਦੇ ਮੁਹਾਵਰੇ ਅਨੁਸਾਰ ਹੈ, ਫੇਰ ਵੀ ਬਿਨਸੈ, ਅਚਰਜ, ਮਾਨੇ, ਲਖਿਓ ਅਤੇ ਜਾਈ, ਆਦਿਕ ਸ਼ਬਦਾਂ ਦੀ ਬਣਤਰ ਬਾਰੇ ਸੰਕੇਤ ਕਰਨਾ ਸਾਡੇ ਕਥਨ ਦੀ ਪੁਸ਼ਟੀ ਵਿਚ ਲਾਹੇਵੰਦ ਸਿੱਧ ਹੋਵੇਗਾ। ਬਿਨਸੈ ਦਾ ਸੰਬੰਧ ਸੰਸਕ੍ਰਿਤ ਦੇ ਸ਼ਬਦ ਵਿਨਾਸ਼ ਅਤੇ ਅਚਰਜ ਦ ਸੰਬੰਧ "ਅਸ਼ਚਰਯ" ਨਾਲ ਜਾ ਜੁੜਦਾ ਹੈ। ਸੋ ਇਨ੍ਹਾਂ ਨੂੰ ਹਿੰਦੀ ਵਿੱਚੋਂ ਆਏ ਸ਼ਬਦ ਆਖਣ ਦੀ ਥਾਂ ਇਨ੍ਹਾਂ ਦਾ ਰਿਸ਼ਤਾ ਸੰਸਕ੍ਰਿਤ ਨਾਲ ਜੋੜਨਾ ਹੀ ਸ਼ੋਭਦਾ ਹੈ। ਇਸੇ ਤਰ੍ਹਾਂ ਮਾਨੈ, ਲਖਿਓ ਅਤੇ ਜਾਈ, ਆਦਿਕ ਕ੍ਰਿਆਵਾਂ ਦਾ ਪ੍ਰਯੋਗ ਹਿੰਦੀ ਦੀ ਥਾਂ ਪੰਜਾਬ ਦੇ ਨਿਵਾਸੀ ਗੁਰੂ ਸਾਹਿਬਾਨ ਦੀ ਬਾਣੀ ਵਿਚ ਹੀ ਢੂੰਡਣਾ ਚਾਹੀਦਾ ਹੈ। ਬੇਸ਼ਕ "ਜਾਈ" ਦਾ ਪ੍ਰਯੋਗ "ਜਾਂਦਾ" ਦੇ ਅਰਥਾਂ ਵਿਚ ਪੁਰਾਤਨ ਪੰਜਾਬੀ ਵਿਚ ਵੀ ਇਤਨਾ ਪ੍ਰਚਲਤ ਨਹੀਂ ਸੀ, ਫੇਰ ਵੀ ਗੁਰੂ ਅਰਜਨ ਦੇਵ ਦੀ ਬਾਣੀ ਵਿਚ ਇਸਦਾ ਪ੍ਰਯੋਗ ਮਿਲ ਜਾਂਦਾ ਹੈ। "ਇਕ" ਦਾ ਮੂਲ ਸੰਸਕ੍ਰਿਤ ਦਾ "ਏਕ" ਜਾਂ ਫ਼ਾਰਸੀ ਦਾ "ਯੱਕ" ਹੈ। ਪੰਜਾਬੀ ਵਿਚ ਇਸਦਾ ਇਹੋ ਰੂਪ ਅੱਜ ਤਕ ਪ੍ਰਚਲਤ ਹੈ, ਪਰ ਆਧੁਨਿਕ ਹਿੰਦੀ ਵਿਚ "ਏਕ" ਹੀ ਚਲਦਾ ਹੈ। ਸੋ ਇਨ੍ਹਾਂ ਦੋ ਤੁਕਾਂ ਨੂੰ ਅਸੀਂ ਨਿਰੋਲ ਪੰਜਾਬੀ ਬੋਲੀ ਦੀਆਂ ਪ੍ਰਤੀਨਿਧ ਆਖ ਸਕਦੇ ਹਾਂ ਅਤੇ ਇਸੇ ਤਰ੍ਹਾਂ ਜੇਕਰ ਗੁਰੂ ਤੇਗ਼ ਬਹਾਦਰ ਦੀ ਬਾਕੀ ਬਾਣੀ ਦਾ ਡੂੰਘਾ ਅਧਿਐਨ ਕੀਤਾ ਜਾਵੇ, ਤਾਂ ਗੁਰੂ ਜੀ ਦੀ ਬਾਣੀ ਹਿੰਦੀ ਜਾਂ ਬ੍ਰਿਜੀ ਦੀ ਥਾਂ ਪੰਜਾਬੀ ਵਿਚ ਹੀ ਲਿਖੀ ਗਈ ਸਿੱਧ ਹੋਵੇਗੀ।

ਕਾਵਿ-ਬੰਦ ਨੰ: (ਅ) ਤੋਂ ਕਾਵਿ-ਬੰਦ (ਗ) ਤਕ ਸੱਤਾਂ ਕਾਵਿ-ਬੰਦਾਂ ਵਿਚ ਆਏ ਹੇਠ ਲਿਖੇ ਸ਼ਬਦ ਅਤੇ ਕ੍ਰਿਆਵਾਂ ਸਾਡਾ ਵਿਸ਼ੇਸ਼ ਧਿਆਨ ਮੰਗਦੇ ਹਨ :-

ਕੁਮਤਿ, ਲੀਨੀ, ਪਰਦਾਰਾ, ਨਿੰਦਿਆ, ਰਹਿਓ, ਭਗਤਿ, ਕੀਨੀ,

ਉਸਤਤਿ, ਅਭਿਮਾਨਾ, ਅਪਮਾਨਾ, ਹਰਖ, ਸੋਗ, ਰਹੇ, ਲੇਹੁ, ਗਾਫ਼ਲ, ਉਪਜਿਆ, ਹੋਇਆ, ਅਕਾਜ, ਨਿਸਿ ਦਿਨ, ਸਮਝਿਓ, ਕਾਲ, ਪਹੁਚਿਓ, ਭਾਜਿ, ਮਾਨਿਓ, ਦੇਹ, ਖੇਹ, ਨਿਲਾਜ, ਹੀਏ, ਛਾਡਿ, ਇਹੈ, ਬਖਾਨਿ, ਬਿਰਾਜੁ, ਗਾਇਓ, ਅਕਾਰਥ, ਕੀਨੁ, ਭਜੁ, ਬਿਧਿ, ਗਇਓ, ਬਹੁ, ਥਿਰੁ, ਜਿਉ, ਰਹਿਓ, ਗੋਬਿੰਦ, ਕਹੁ, ਇਹ, ਜਪਿਓ ਆਦਿਕ।

ਇਨ੍ਹਾਂ ਸ਼ਬਦਾਂ ਵਿੱਚੋਂ 90 ਫ਼ੀਸਦੀ ਸ਼ਬਦਾਂ ਦਾ ਪ੍ਰਯੋਗ ਗੁਰੂ ਤੇਗ਼ ਬਹਾਦਰ ਤੋਂ ਪਹਿਲਾਂ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਆਦਿਕ ਗੁਰੂ ਸਾਹਿਬਾਨ ਦੀ ਬਾਣੀ ਵਿਚ ਹੋ ਚੁੱਕਾ ਸੀ ਅਤੇ ਬਾਕੀ 10 ਫ਼ੀਸਦੀ ਸ਼ਬਦਾਂ ਵਿੱਚੋਂ ਵੀ ਕੁਝ ਸ਼ਬਦਾਂ ਦਾ ਪ੍ਰਯੋਗ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਭਗਤ-ਬਾਣੀ ਵਿਚ ਵੇਖਿਆ ਜਾ ਸਕਦਾ ਹੈ। ਭਾਸ਼ਾ ਵਿਗਿਆਨਿਕ ਦ੍ਰਿਸ਼ਟੀ ਤੋਂ ਇਨ੍ਹਾਂ ਵਿੱਚੋਂ ਬਹੁਤੇ ਸ਼ਬਦਾਂ ਦਾ ਸੰਬੰਧ ਹਿੰਦੀ ਦੀ ਥਾਂ ਸੰਸਕ੍ਰਿਤ ਨਾਲ ਜੁੜਦਾ ਹੈ ਅਤੇ ਧੁਨੀ ਪਰਿਵਰਤਨ ਦੇ ਨਿਯਮਾਂ ਅਨੁਸਾਰ ਬਹੁਤੇ ਸ਼ਬਦ ਤਤਸਮ ਦੀ ਥਾਂ ਤਦਭਵ ਰੂਪ ਵਿਚ ਵਰਤੇ ਗਏ ਹਨ। ਉਦਾਹਰਨ ਵਜੋਂ ਨਿੰਦਿਆ (ਨਿੰਦਾ), ਭਗਤਿ (ਭਕਤਿ), ਉਸਤਤਿ (ਸਤੁਤਿ), ਅਭਿਮਾਨਾ (ਅਭਿਮਾਨ), ਅਪਮਾਨਾ (ਅਪਮਾਨ), ਹਰਖ (ਹਰਸ਼), ਸੋਗ (ਸ਼ੋਕ), ਨਿਸਿ ਦਿਨ (ਨਿਸ਼ਿ ਦਿਨ), ਬਿਧਿ (ਵਿਧਿ), ਥਿਰ (ਸਥਿਰ ਤੋਂ ਵਿਅੰਜਨ-ਲੋਪ ਦੇ ਨਿਯਮ ਅਨੁਸਾਰ), ਗੋਬਿੰਦ (ਗੋਵਿੰਦ), ਆਦਿਕ ਸ਼ਬਦ ਬਰੈਕਟਾਂ ਵਿਚ ਦਿੱਤੇ ਸੰਸਕ੍ਰਿਤ ਦੇ ਸ਼ਬਦਾਂ ਵਿੱਚੋਂ ਧੁਨੀ ਪਰਿਵਰਤਨ ਦੇ ਨਿਯਮਾਂ ਅਨੁਸਾਰ ਇਹ ਰੂਪ ਧਾਰ ਗਏ ਹਨ। ਕਾਲ, ਬਹੁ (ਬਹੁਤਾ), ਪਰਦਾਰਾ, ਦੇਹ (ਸਰੀਰ), ਆਦਿਕ ਨਾ-ਮਾਤਰ ਸ਼ਬਦ ਹੀ ਤਤਸਮ ਰੂਪ ਵਿਚ ਵਰਤੇ ਗਏ ਹਨ। ਜੋ ਪੰਜਾਬੀ-ਭਾਸ਼ਾ ਵਿਚ ਰਚਮਿਚ ਚੁੱਕੇ ਸਨ। ਇਸੇ ਤਰ੍ਹਾਂ ਕੁਮਤਿ, ਅਕਾਜ, ਖੇਹ, ਨਿਲਾਜ, ਬਿਰਾਜ, ਅਕਾਰਥ, ਆਦਿਕ ਸ਼ਬਦਾਂ ਦਾ ਵੀ ਸੰਸਕ੍ਰਿਤ ਨਾਲ ਰਿਸ਼ਤਾ ਹੈ, ਬੇਸ਼ਕ ਹਿੰਦੀ ਵਿਚ ਇਨ੍ਹਾਂ ਦਾ ਪ੍ਰਯੋਗ ਇਸ ਰੂਪ ਵਿਚ ਨਾ ਹੋਣ ਦੇ ਬਰਾਬਰ ਹੈ। ਕ੍ਰਿਆਵਾਂ ਵਿੱਚੋਂ ਲੀਨੀ, ਕੀਨੀ, ਲੇਹੁ, ਰਚਿਓ, ਉਪਜਿਆ, ਹੋਇਆ, ਸਮਝਿਓ, ਪਹੁਚਿਓ, ਮਾਨਿਓ, ਛਾਡਿ, ਬਖਾਨਿ, ਗਇਓ, ਕੀਨੁ, ਭਜੁ, ਰਹਿਓ, ਜਪਿਓ, ਆਦਿਕ ਦਾ ਪ੍ਰਯੋਗ ਵੀ ਹਿੰਦੀ ਦੇ ਟਾਕਰੇ ਵਿਚ ਪੰਜਾਬੀ ਬੋਲੀ ਦੇ ਮੁਹਾਵਰੇ ਅਨੁਸਾਰ ਕੀਤਾ ਗਿਆ ਹੈ। ਹਿੰਦੀ ਵਿਚ "ਇਹ" ਦੀ ਥਾਂ "ਯਿਹ" ਦਾ ਪ੍ਰਯੋਗ ਕੀਤਾ ਜਾਂਦਾ ਹੈ ਅਤੇ ਇਸੇ ਤਰ੍ਹਾਂ "ਇਹੋ" ਦਾ ਰੂਪ ਵੀ ਹਿੰਦੀ ਨਾਲੋਂ ਪੰਜਾਬੀ ਦੇ ਜ਼ਿਆਦਾ ਨੇੜੇ ਹੈ। ਵੈਸੇ ਗਾਫ਼ਲ ਸ਼ਬਦ ਸੰਸਕ੍ਰਿਤ ਦੀ ਥਾਂ ਅਰਬੀ-ਭਾਸ਼ਾ ਦੇ "ਗ਼ਾਫ਼ਲ" ਤੋਂ ਪੰਜਾਬੀ ਆਏ ਰੂਪ ਵਿਚ ਅਪਣਾਇਆ ਗਿਆ ਹੈ।

ਉਪਰੋਕਤ ਵਿਚਾਰ-ਧਾਰਾ ਤੋਂ ਇਹ ਭਲੀ-ਭਾਂਤ ਸਿੱਧ ਹੋ ਜਾਂਦਾ ਹੈ ਕਿ ਗੁਰੂ ਤੇਗ਼ ਬਹਾਦਰ ਦੀ ਕਵਿਤਾ ਪੰਜਾਬੀ ਬੋਲੀ ਦਾ ਕੀਮਤੀ ਸਰਮਾਇਆ ਹੈ ਅਤੇ ਗੁਰੂ ਜੀ ਦੀ ਬਾਣੀ ਨੂੰ ਪੰਜਾਬੀ ਦੀ ਥਾਂ ਕਿਸੇ ਹੋਰ ਭਾਸ਼ਾ ਵਿਚ ਰਚੀ ਗਈ ਆਖਣਾ ਪੰਜਾਬੀ ਬੋਲੀ ਨੂੰ ਇਸ ਅਮੋਲਕ ਖ਼ਜ਼ਾਨੇ ਤੋਂ ਵਾਂਝਿਤ ਕਰਨਾ ਹੈ।

ਅੰਤ ਵਿਚ ਗੁਰੂ ਤੇਗ਼ ਬਹਾਦਰ ਦੀ ਸਮੁੱਚੀ ਬਾਣੀ ਦੀ ਵਿਸ਼ੇਸ਼ ਸ਼ਬਦਾਵਲੀ ਬਾਰੇ ਵਿਸਥਾਰ ਸਹਿਤ ਵੇਰਵਾ ਹਾਜ਼ਰ ਹੈ। ਆਸ ਹੈ, ਪੰਜਾਬੀ ਸਾਹਿਤ ਦੇ ਇਤਿਹਾਸਕਾਰ ਅਤੇ ਭਾਸ਼ਾ ਵਿਗਿਆਨੀ ਇਸ ਵੇਰਵੇ ਤੋਂ ਲਾਭ ਪ੍ਰਾਪਤ ਕਰਨਗੇ :-

(ੳ) **ਵਿਸ਼ੇਸ਼ ਸ਼ਬਦਾਵਲੀ**

ਦੀਨਾ ਨਾਥ, ਦੁਖ ਭੰਜਨ, ਦੁਖ-ਹਰਤਾ, ਭੈ-ਭੰਜਨ, ਭੈ-ਹਰਨ, ਭੈ-ਨਾਸਕ, ਦੀਨ ਦਇਆਲ, ਭੁਗਤਿ, ਮੁਕਤਿ, ਰਛਕ, ਜਗ-ਬੰਧਨ, ਕਿਰਪਾਨਿਧਿ, ਕਰੁਨਾਮੈ, ਚਿੰਤਾਮਨਿ, ਪਤਿਤ ਉਧਾਰਨ, ਪਤਿਤ ਪੁਨੀਤ, ਅਨਾਥਾਂ ਕੇ ਨਾਥ, ਅਲਖ, ਅਪਾਰ, ਅਗਨਤ, ਮਿਥਿਆ, ਮ੍ਰਿਗ ਤ੍ਰਿਸ਼ਨਾਂ, ਭਰਮ, ਸਹਸਾ, ਤਿਮਰ ਅਗਿਆਨ, ਭਵ-ਸਾਗਰ, ਭਉਜਲ, ਪਰਪੰਚ, ਉਦਿਆਨ, ਦਿਹਦਿਸਿ, ਧਾਵਤ, ਐਡਾਨ, ਗ੍ਰਿਹ, ਕੰਚਨ, ਸੰਪਤਿ, ਸੁਤ, ਦਾਰਾ, ਬਨਿਤਾ, ਬੰਧਪ, ਕਨਕ, ਕਾਮਨੀ, ਘਟ (ਸਰੀਰ), ਉਦਰ (ਪੇਟ), ਕਰਨ (ਕੰਨ), ਦਰਪਨ, ਪਰਦਾਰਾ, ਪਰਨਿੰਦਾ, ਮੁਕਰ, ਨਿਮਖ, ਅਉਸਰ, ਅਸਥਿਰ, ਨਿਸਿਦਿਨ, ਨਿਸਬਾਸੁਰ, ਅਹਿਨਿਸਿ, ਅਚੱਲ, ਅਟੱਲ, ਅਤੀਤ, ਮੁਕਤਿ, ਭੁਗਤਿ, ਹਰਖ, ਸੋਗ, ਅਹੰਕਾਰ, ਹਉ, ਹਉਮੈ, ਗਜ (ਹਾਥੀ), ਤ੍ਰਾਸ, ਪਰਹਰਿ (ਤਿਆਗ ਦੇਹ), ਕਲਮਲ, ਦੁਰਮਤਿ, ਦੁਰਜਨ, ਮੁਗਧ, ਮੂੜ, ਕੁਮਤਿ, ਗਰਬ, ਮਦ, ਮਧ, ਭੀਤਰਿ, ਅਲੇਪ, ਅਚੇਤ, ਅਕਾਜ, ਅਕਾਰਥ, ਬਿਰਥਾ, ਅਚਰਜ, ਦੇਹ, ਖੇਹ, ਬਾਲਪਣ, ਤਰਨਾਪੋ (ਜੁਆਨੀ), ਨਿਰਭੈ-ਪਦ, ਅਭੈ-ਦਾਨ, ਗਤਿ, ਮਗੁ (ਮਾਰਗ), ਬਿਰਦੁ, ਕੀਰਤਿ ਮਰਮ (ਭੇਤ), ਮਾਈ, ਭਾਈ, ਉਸਤਤਿ, ਦੁਰਲਭ, ਬੁਦਬੁਦਾ, ਸੁਫਨ, ਸੁਪਨਾ, ਪੇਖਨਾ, ਬਾਲਪਣ, ਬਿਰਧ, ਅਵਸਥਾ, ਜਗ, ਨਿਲਾਜ, ਛਾਈ, ਛਾਇਆ, ਰੈਣ, ਉਦਾਸ, ਪਰਸਨਾ, ਧਾਮ, ਪ੍ਰਾਨੀ, ਕੋਟਨ, ਡਗਉਰ, ਕਾਫਲ, ਬਾਸ, ਬਿਖੇ, ਬਿਖਿਅਨ, ਬਿਧਿ, ਬਿਵਹਾਰ, ਨਿਰਬਾਨ, ਬਾਸੁ (ਨਿਵਾਸ), ਬਸਿ (ਵੱਸ), ਸਰਬ ਨਿਵਾਸੀ, ਪੁਹਪ, ਮਾਨੁਖ, ਸਨਬੰਧੀ, ਗਵਾਰ, ਇਕ, ਸਭੁ, ਜੋ (ਜਉ), ਸੋ, ਸੋਈ, ਜਿਉ, ਸਿਉ, ਤੈ, ਤੋਹੀ, ਤੇਰੋ, ਤਾਕੇ, ਤਾ ਸਿਉ, ਤਾ ਤੇ, ਤੋਹੀ, ਜਾ ਕੇ, ਕਾ, ਕੇ, ਕੀ, ਕੋ (ਕਉ), ਕਿਨਹੁ, ਕਬਹੁ, ਕੋ, ਕੋਉ, ਕਾਹੁ, ਕਾਹੇ, ਮੈ, ਮਾਹਿ, ਮੋ, ਇਹ, ਅਉਰ, ਅਉਰਨ, ਆਦਿਕ।

(ਅ) **ਕ੍ਰਿਆ-ਰੂਪ**

ਸੁਨਿਓ, ਪੇਖਿਓ, ਚੇਤਿਓ, ਜਾਨਿਓ, ਮਾਨਿਓ, ਰਹਿਓ, ਭਜਿਓ, ਕਾਇਓ, ਸੇਵਿਓ, ਲੀਓ, ਕੀਓ, ਦੇਖਿਓ, ਲਖਿਓ, ਪਹੁਚਿਓ, ਫਿਰਓ, ਲਾਗਿਓ, ਭਾਖਿਓ, ਬਿਸਰਾਇਓ, ਗਵਾਇਓ, ਉਰਝਾਇਓ, ਬੰਧਾਇਓ, ਬਿਸਾਰਿਓ, ਕੀਓ, ਨਿਵਾਰਿਓ, ਤਿਆਗਿਓ, ਉਪਜਿਓ, ਭਇਓ, ਬਿਸਿਰਓ, ਉਰਝਿਓ:-ਖੋਜਹੁ, ਗਾਖਹੁ, ਜਾਨੋ, ਜਾਨਹੁ, ਤਿਆਗਉ, ਭਾਗਉ, ਸੁਨਹੁ:-ਕੀਨਾ, ਕੀਨਉ, ਲੀਨਉ, ਜਾਨਾ, ਬਿਕਾਨਾ, ਲਪਟਾਨਾ, ਪਛਾਨਾ, :-ਧਾਰਿ, ਭਜੁ, ਸੁਨੁ:-ਛਾਡਿ:-ਚੀਨੈ, ਕੀਜੈ, ਦੀਜੈ, ਭੀਜੈ, ਸਵਾਰੇ, ਲਾਵੇ, ਬੰਧਾਵੇ, ਸਮਾਵੇ, ਬਤਾਵੇ, ਨਾਮੈ, ਸਿਧਾਵੈ, ਦੀਸੈ, ਬਿਨਸੈ, ਬਿਨਾਸੈ ਆਵਹਿ, ਭਜਿਹ, ਉਤਰਹਿ, ਬਨਾਈ, ਉਪਜਾਈ, ਬਿਸਰਾਈ,:-ਹੋਇਆ, ਹੋਹਿ, ਕੀਏ, ਭਏ, ਛੋਡਿਆ, ਉਪਦੇਸਿਆ:-ਕਰਤ, ਖੋਵਤ,

ਗਾਵਤ, ਡੋਲਤ, ਲੇਤ, ਨਿਕਸਤ, ਜਾਤ, ਆਦਿਕ।

ਉਪਰੋਕਤ ਨਾਂਵ, ਪੜਨਾਂਵ, ਵਿਸ਼ੇਸ਼ਣ, ਆਦਿਕ ਬਹੁਤੇ ਸ਼ਬਦ ਅਤੇ ਅਨੇਕਾਂ ਕ੍ਰਿਆ-ਰੂਪ ਸੰਸਕ੍ਰਿਤ ਦੇ ਤਤਸਮ ਸ਼ਬਦਾਂ ਦੇ ਟਾਕਰੇ ਵਿਚ ਤਦਭਵ ਰੂਪ ਦੇ ਧਾਰਨੀ ਹਨ। ਤਦਭਵ ਰੂਪ ਧਾਰਨ ਕਰਨ ਸਮੇਂ ਅਤੇ ਪੰਜਾਬੀ ਵਿਚ ਅਪਣਾਏ ਜਾਣ ਸਮੇਂ ਇਨ੍ਹਾਂ ਸ਼ਬਦਾਂ ਦਾ ਰੂਪ ਧੁਨੀ ਪਰਿਵਰਤਨ ਦੇ ਹੇਠ ਲਿਖੇ ਵਿਸ਼ੇਸ਼ ਨਿਯਮਾਂ ਅਨੁਸਾਰ ਬਦਲਿਆ ਪ੍ਰਤੀਤ ਹੁੰਦਾ ਹੈ :-

(1) **ਸੰਸਕ੍ਰਿਤ ਦੇ "ਵ" ਤੋਂ ਪੰਜਾਬੀ "ਬ"**

| ਸੰਸਕ੍ਰਿਤ | ਗੁਰੂ ਤੇਗ਼ ਬਹਾਦਰ ਦੀ ਬੋਲੀ |
|---|---|
| ਸਰਵ, ਵਿਸ਼ਯ, ਵਿਧਿ, | ਸਰਬ, ਬਿਖੇ (ਬਿਖਿਅਨ), ਬਿਧਿ, |
| ਨਿਰਵਾਨ, ਵਿਯਵਿਹਾਰ, ਵਸ਼, | ਨਿਰਬਾਨ, ਬਿਵਹਾਰ, ਬਸਿ, |
| ਜਿਹਵਾ, ਗਰਵ, ਆਦਿਕ। | ਜਿਹਬਾ, ਗਰਬ, ਆਦਿਕ। |

(2) **ਸੰਸਕ੍ਰਿਤ ਦੇ "ਸ਼" ਤੋਂ ਪੰਜਾਬੀ "ਖ"**

| | |
|---|---|
| ਨਿਮਿਸ਼, ਹਰਸ਼, ਮਾਨੁਸ਼, ਆਦਿਕ | ਨਿਮਖ, ਹਰਖ, ਮਾਨੁਖ, ਆਦਿਕ |

(3) **ਸੰਸਕ੍ਰਿਤ ਦੇ "ਸ਼" ਤੋਂ ਪੰਜਾਬੀ "ਹ"**

| | |
|---|---|
| ਪੁਸ਼ਖ, ਨਿਸ਼ਫਲ, ਦਸ਼, ਆਦਿਕ | ਪੁਹਪ, ਨਿਹਫਲ, ਦਹ, ਆਦਿਕ |

(4) **ਸੰਸਕ੍ਰਿਤ ਦੇ "ਕ" ਤੋਂ ਪੰਜਾਬੀ "ਗ"**

| | |
|---|---|
| ਸਕਲ, ਭੁਕਤ, ਭਗਤਿ ਆਦਿਕ | ਸਗਲ, ਭੁਗਤਿ, ਭਗਤਿ, ਆਦਿਕ |

(5) **ਸੰਸਕ੍ਰਿਤ ਦੇ "ਯ" ਤੋਂ ਪੰਜਾਬੀ "ਜ"**

| | |
|---|---|
| ਯੁਗ, ਯੋਗ, ਯੁਕਤਿ, ਯੁਸ਼, ਯੋਤਨ ਆਦਿਕ | ਜੁਗ, ਜੋਗ, ਜੁਗਤਿ, ਜਮ, ਜਤਨ ਆਦਿਕ |

(6) **ਸੰਸਕ੍ਰਿਤ ਦੇ "ਪ" ਤੋਂ ਪੰਜਾਬੀ "ਫ"**

| | |
|---|---|
| ਸੁਪਨ, ਪੁਨ, ਆਦਿਕ | ਸੁਫਨ, ਫੁਨਿ, ਆਦਿਕ |

(7) **ਸੰਸਕ੍ਰਿਤ ਦੇ "ਅਵ" ਤੋਂ ਪੰਜਾਬੀ "ਅਉ"**
(ਇਸ ਨੂੰ "ਸੰਧੀ" ਦਾ ਨਿਯਮ ਵੀ ਆਖਦੇ ਹਨ)

| | |
|---|---|
| ਅਵਸਰ ਆਦਿਕ | ਅਉਸਰ ਆਦਿਕ |

(8) **ਪੂਰਬ-ਆਗਮ ਦੇ ਨਿਯਮ ਅਨੁਸਾਰ**

| | |
|---|---|
| ਸ੍ਤੁਤਿ ਆਦਿਕ | ਉਸਤਤਿ ਆਦਿਕ |

(9) **ਵਿਸ਼ਮੀਕਰਣ ਦੇ ਨਿਯਮ ਅਨੁਸਾਰ**

| | |
|---|---|
| ਨਿੰਦਾ ਆਦਿਕ | ਨਿੰਦਿਆ ਆਦਿਕ |

ਗੁਰੂ ਜੀ ਦੀ ਸਮੁੱਚੀ ਬਾਣੀ ਵਿਚ ਕੇਵਲ ਦੋ ਤਿੰਨ ਸ਼ਬਦਾਂ ਦਾ ਰੂਪ ਬਾਕੀ ਗੁਰੂ ਸਾਹਿਬਾਨ ਦੀ ਬੋਲੀ ਨਾਲੋਂ ਜ਼ਰਾ ਵਿਲੱਖਣਤਾ ਵਾਲਾ ਹੈ ਅਤੇ ਉਹ ਦੋ ਤਿੰਨ

ਸ਼ਬਦ ਹਨ : ਬਿਖਿਆਸਕਤ ਅਤੇ ਤਰਨਾਪੋ ਆਦਿਕ। ਤਰਨਾਪੋ ਦਾ ਮੂਲ ਸੰਸਕ੍ਰਿਤ ਦਾ ਸ਼ਬਦ "ਤਰੁਣ" ਹੈ, ਜਿਸਦਾ ਅਰਥ ਹੈ ਜੁਆਨੀ। ਇਸੇ ਤਰ੍ਹਾਂ ਬਿਖਿਆਸਕਤ ਦਾ ਸੰਬੰਧ ਸੰਸਕ੍ਰਿਤ ਦੇ ਸ਼ਬਦ "ਵਿਸ਼ਯਆਸਕਤ੍" ਨਾਲ ਹੈ, ਜਿਸ ਦਾ ਅਰਥ ਹੈ ਵਿਸ਼ੇ-ਪਰਾਇਣ ਹੋ ਕੇ ਜੀਣਾ। ਗੁਰੂ ਤੇਗ਼ ਬਹਾਦਰ ਦੀ ਕਾਵਿ-ਕਲਾ ਦੀ ਵਡਿਆਈ ਇਸ ਵਿਚ ਹੈ ਕਿ ਉਨ੍ਹਾਂ ਇਤਨੇ ਔਖੇ ਸ਼ਬਦ ਨੂੰ ਆਪਣੀ ਕਵਿਤਾ ਰਾਹੀਂ ਇਤਨਾ ਸੌਖਾ ਬਣਾ ਦਿੱਤਾ ਹੈ ਕਿ ਉਹ ਉਨ੍ਹਾਂ ਦੀ ਕਵਿਤਾ ਵਿਚ ਰੜਕਦਾ ਨਹੀਂ ਜਿਵੇਂ :-

"ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ"

(ਸਾਰੰਗ ਮਹਲਾ 9, ਆਦਿ ਗ੍ਰੰਥ ਪੰਨਾ 1232)

**ਪੈਰ ਟਿੱਪਣੀਆਂ**

1. ਡਾ: ਤਾਰਨ ਸਿੰਘ ਨੇ (ਵੇਖੋ : "ਗੁਰੂ ਨਾਨਕ ਐਜ਼ ਏ ਪੋਇਟ" (ਅੰਗ੍ਰੇਜ਼ੀ ਪੀ.ਐਚ.ਡੀ. ਲਈ ਪਰਵਾਨ ਹੋਇਆ ਥੀਸਿਸ-ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ (ਚੰਡੀਗੜ੍ਹ) ਖਰੜਾ ਨੰ: 2941553, ਪੰਨਾ 219) ਗੁਰੂ ਨਾਨਕ ਦੇਵ ਦੀ ਬੋਲੀ ਨੂੰ ਬ੍ਰਿਜੀ ਅਤੇ ਹਿੰਦੀ ਆਖਣ ਵਾਲੇ ਵਿਦਵਾਨਾਂ ਦੇ ਮੱਤ ਬਾਰੇ ਵਿਸਥਾਰ ਸਹਿਤ ਵਿਚਾਰ ਕੀਤਾ ਹੈ।
2. ਡਾ. ਪ੍ਰੇਮ ਪ੍ਰਕਾਸ਼ ਸਿੰਘ (ਵੇਖੋ : ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ-1955, ਐਡੀਸ਼ਨ, ਪੰਨਾ 279
3. ਕਿਰਪਾਲ ਸਿੰਘ ਕਸੇਲ (ਵੇਖੋ : ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ), 1952, ਪੰਨੇ 242 ਅਤੇ 243
4. (ੳ) ਵੇਖੋ : ਡਾ. ਗੋਪਾਲ ਸਿੰਘ, ਡਾ. ਸੁਰਿੰਦਰ ਸਿੰਘ ਕੋਹਲੀ, ਆਦਿਕ ਦੇ ਲਿਖੇ ਇਤਿਹਾਸ
5. ਵੇਖੋ : ਸਤਰੰਗੀ ਪੀਂਘ (ਸੰਪਾਦਕ: ਡਾ. ਗੋਪਾਲ ਸਿੰਘ), ਪੁਰਾਣਾ ਮਾਖਿਓ, ਆਦਿਕ ਪੁਸਤਕਾਂ।
6. ਵੇਖੋ : ਚੋਣਵੀਂ ਪੰਜਾਬੀ ਕਵਿਤਾ (ਸੰਪਾਦਕ : ਅੰਮ੍ਰਿਤਾ ਪ੍ਰੀਤਮ), ਪਹਿਲੀ ਐਡੀਸ਼ਨ, 1957
7. ਵੇਖੋ : ਇਸੇ ਪੁਸਤਕ ਵਿਚ ਇਨ੍ਹਾਂ ਸਤਰਾਂ ਦੇ ਲੇਖਕ ਦੇ ਦੋ ਲੇਖ (ੳ) ਗੁਰੂ ਤੇਗ਼ ਬਹਾਦਰ ਦੇ ਹੁਕਮ-ਨਾਮੇ ਅਤੇ (ਅ) ਗੁਰੂ ਤੇਗ਼ ਬਹਾਦਰ ਦੀ ਵਾਰਤਕ-ਰਚਨਾ
8. ਵੇਖੋ : ਬਾਣੀ ਫ਼ਰੀਦ (ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ. . . . . ਆਦਿ ਗ੍ਰੰਥ, ਪੰਨਾ 794)।
9. ਡਾ. ਤਾਰਨ ਸਿੰਘ (ਵੇਖੋ : ਗੁਰੂ ਨਾਨਕ ਦੇਵ ਬਾਰੇ ਪੀ.ਐਚ.ਡੀ. ਲਈ ਪਰਵਾਨ ਹੋਇਆ ਪਿੱਛੇ ਕਥਿਤ ਥੀਸਿਸ (ਪੰਨਾ 219)
10. ਡਾ. ਮੋਹਨ ਸਿੰਘ ਦੀਵਾਨਾ (ਵੇਖੋ : ਏ ਹਿਸਟਰੀ ਔਫ ਪੰਜਾਬੀ ਲਿਟਰੇਚਰ (ਅੰਗ੍ਰੇਜ਼ੀ), ਦੂਜੀ ਐਡੀਸ਼ਨ, 1956, ਪੰਨਾ 37

11\. ਸ਼ਬਦਾਰਥ (ਪਹਿਲੀ ਪੋਥੀ), ਪੰਨਾ 219

11\. ਸ਼ਬਦਾਰਥ (ਦੂਜੀ ਪੋਥੀ), ਪੰਨਾ 631

12. ਸ਼ਬਦਾਰਥ (ਦੂਜੀ ਪੋਥੀ), ਪੰਨਾ 633
13. ਸ਼ਬਦਾਰਥ (ਪੋਥੀ ਦੂਜੀ), ਪੰਨਾ 726
14. ਪੁਨਾ . . . . . (ਪੋਥੀ ਚੌਥੀ), ਪੰਨੇ 1352–53
15. ਪੁਨਾ . . . . . ਪੰਨਾ 1426
16. ਪੁਨਾ . . . . . ਪੰਨਾ 1429
17. ਪੁਨਾ . . . . . ਪੰਨਾ 1429

ਸੱਤਵਾਂ ਅਧਿਆਇ

# ਰਾਗ, ਰਾਗਨੀਆਂ ਕਾਵਿ-ਭੇਦਾਂ ਅਤੇ ਛੰਦ-ਪ੍ਰਬੰਧ ਬਾਰੇ

ਜਿਵੇਂ ਪਿੱਛੇ ਸੰਕੇਤ ਕੀਤਾ ਜਾ ਚੁੱਕਾ ਹੈ, ਗੁਰੂ ਤੇਗ਼ ਬਹਾਦਰ ਦੇ ਕਾਵਿ-ਪਦੇ ਵੱਖ-ਵੱਖ ਪੰਦਰ੍ਹਾਂ ਰਾਗਾਂ ਵਿਚ ਹਨ। ਸਿਵਾਏ ਰਾਗ ਜੈਜਾਵੰਤੀ ਦੇ ਬਾਕੀ ਦੇ ਸਾਰੇ ਰਾਗ ਅਤੇ ਰਾਗਨੀਆਂ ਆਦਿ-ਗ੍ਰੰਥ ਦੇ ਕਈ ਗੁਰੂ-ਕਵੀਆਂ ਅਤੇ ਕਈ ਭਗਤ-ਕਵੀਆਂ ਨੇ ਵੀ ਆਪਣੀ ਬਾਣੀ ਲਈ ਅਪਣਾਏ ਹਨ। ਜਿੱਥੋਂ ਤੱਕ ਰਾਗ ਦੇਵਗੰਧਾਰੀ ਅਤੇ ਰਾਗ ਬਿਹਾਗੜਾ ਦਾ ਸੰਬੰਧ ਹੈ, ਇਸ ਵਿਚ ਜਾਂ ਗੁਰੂ ਤੇਗ਼ ਬਹਾਦਰ ਦੀ ਬਾਣੀ ਹੈ, ਜਾਂ ਫਿਰ ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਦੀ। ਬਾਕੀ ਦੇ ਕਿਸੇ ਗੁਰੂ-ਕਵੀ ਜਾਂ ਭਗਤ-ਕਵੀ ਨੇ ਇਸ ਦਾ ਪ੍ਰਯੋਗ ਨਹੀਂ ਕੀਤਾ। ਇਸੇ ਤਰ੍ਹਾਂ ਰਾਗ ਜੈਤਸਰੀ ਅਤੇ ਰਾਗ ਟੋਡੀ ਵਿਚ ਵੀ ਗੁਰੂ ਤੇਗ਼ ਬਹਾਦਰ ਦੇ ਨਾਲ ਗੁਰੂ-ਕਵੀਆਂ ਵਿੱਚੋਂ ਕੇਵਲ ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਭਗਤ-ਕਵੀਆਂ ਵਿੱਚੋਂ ਰਵਿਦਾਸ (ਕੇਵਲ ਜੈਤਸਰੀ) ਅਤੇ ਨਾਮਦੇਵ (ਕੇਵਲ ਟੋਡੀ) ਦੀ ਹੀ ਬਾਣੀ ਮਿਲਦੀ ਹੈ। ਥੋੜ੍ਹੇ ਸ਼ਬਦਾਂ ਵਿਚ ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਦੀ ਬਾਣੀ ਉਨ੍ਹਾਂ ਸਾਰੇ ਰਾਗਾਂ ਵਿਚ ਵੀ ਮਿਲਦੀ ਹੈ, ਜਿਨ੍ਹਾਂ ਦਾ ਪ੍ਰਯੋਗ ਗੁਰੂ ਤੇਗ਼ ਬਹਾਦਰ ਨੇ ਆਪਣੀ ਬਾਣੀ ਲਈ ਕੀਤਾ ਹੈ। ਇਸ ਲਈ ਇਹ ਸਿੱਧ ਹੁੰਦਾ ਹੈ ਕਿ ਗੁਰੂ ਤੇਗ਼ ਬਹਾਦਰ ਦੀ ਸਿਮਰਨ-ਸ਼ਕਤੀ ਦੀ ਪਹੁੰਚ ਆਦਿ-ਗ੍ਰੰਥ ਦੇ ਸਾਰੇ ਗੁਰੂ-ਕਵੀਆਂ ਅਤੇ ਭਗਤ-ਕਵੀਆਂ ਤਕ ਸੀ, ਬੇਸ਼ਕ ਰਾਗਾਂ ਅਤੇ ਰਾਗਨੀਆਂ ਲਈ ਉਨ੍ਹਾਂ ਦੀ ਕਾਵਿ-ਸ਼ਖ਼ਸੀਅਤ ਨੇ ਗੁਰੂ ਅਰਜਨ ਦੇਵ ਦਾ ਪ੍ਰਭਾਵ ਬਾਕੀ ਦੇ ਸਾਰੇ ਗੁਰੂ-ਕਵੀਆਂ ਅਤੇ ਭਗਤ-ਕਵੀਆਂ ਨਾਲੋਂ ਜ਼ਿਆਦਾ ਗ੍ਰਹਿਣ ਕੀਤਾ। ਆਦਿ-ਗ੍ਰੰਥ ਵਿਚ ਸ਼ਾਮਿਲ ਕਵੀਆਂ ਨਾਲ ਰਾਗਾਂ, ਰਾਗਨੀਆਂ ਦੇ ਪੱਖ ਤੋਂ ਸਾਂਝ ਦਰਸਾਉਣ ਲਈ ਹੇਠਾਂ ਤੁਲਨਾਤਮਕ ਚਾਰਟ ਦਿੱਤਾ ਜਾਂਦਾ ਹੈ :-

| **ਗੁਰੂ ਤੇਗ਼ ਬਹਾਦਰ ਦੀ ਬਾਣੀ ਨਾਲ ਸੰਬੰਧਿਤ ਰਾਗ** | **ਆਦਿ-ਗ੍ਰੰਥ ਵਿਚ ਸ਼ਾਮਿਲ ਜਿਹੜੇ ਗੁਰੂ-ਕਵੀਆਂ ਅਤੇ ਭਗਤ-ਕਵੀਆਂ ਦੀ ਬਾਣੀ ਸ਼ਾਮਿਲ ਹੈ।** |
|---|---|
| ਰਾਗ ਗਉੜੀ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਨਾਮਦੇਵ ਅਤੇ ਰਵਿਦਾਸ। |

| | |
|---|---|
| ਰਾਗ ਆਸਾ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਨਾਮਦੇਵ, ਰਵਿਦਾਸ, ਧੰਨਾ ਅਤੇ ਫ਼ਰੀਦ। |
| ਰਾਗ ਦੇਵਗੰਧਾਰੀ | ਗੁਰੂ ਰਾਮਦਾਸ, ਗੁਰੂ ਅਰਜਨ ਦੇਵ। |
| ਰਾਗ ਬਿਹਾਗੜਾ | ਗੁਰੂ ਰਾਮਦਾਸ, ਗੁਰੂ ਅਰਜਨ ਦੇਵ। |
| ਰਾਗ ਸੋਰਠਿ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਰਵਿਦਾਸ ਅਤੇ ਭੀਖਨ। |
| ਰਾਗ ਧਨਾਸਰੀ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਨਾਮਦੇਵ, ਰਵਿਦਾਸ, ਤ੍ਰਿਲੋਚਨ, ਸੈਣ, ਪੀਪਾ, ਧੰਨਾ। |
| ਰਾਗ ਜੈਤਸਰੀ | ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਰਵਿਦਾਸ। |
| ਰਾਗ ਟੋਡੀ | ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਨਾਮਦੇਵ। |
| ਰਾਗ ਤਿਲੰਗ | ਗੁਰੂ ਨਾਨਕ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ ਅਤੇ ਨਾਮਦੇਵ। |
| ਰਾਗ ਬਿਲਾਵਲ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਨਾਮਦੇਵ, ਰਵਿਦਾਸ, ਸਧਨਾ। |
| ਰਾਗ ਰਾਮਕਲੀ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਬਾਬਾ ਸੁੰਦਰ, ਸੱਤਾ ਬਲਵੰਡ, ਕਬੀਰ, ਨਾਮਦੇਵ, ਰਵਿਦਾਸ ਅਤੇ ਬੇਣੀ। |
| ਰਾਗ ਮਾਰੂ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਨਾਮਦੇਵ, ਜੈਦੇਵ, ਰਵਿਦਾਸ। |
| ਰਾਗ ਬਸੰਤ ਅਤੇ ਬਸੰਤ-ਹਿੰਡੋਲ | ਗੁਰੂ ਨਾਨਕ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਕਬੀਰ, ਰਾਮਾਨੰਦ, ਨਾਮਦੇਵ, ਰਵਿਦਾਸ। |
| ਰਾਗ ਸਾਰੰਗ | ਗੁਰੂ ਨਾਨਕ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਸੂਰਦਾਸ |
| ਰਾਗ ਜੈਜਾਵੰਤੀ | ਗੁਰੂ ਤੇਗ਼ ਬਹਾਦਰ। |

ਗੁਰੂ ਤੇਗ਼ ਬਹਾਦਰ ਦੀ ਬਾਣੀ ਨਾਲ ਸੰਬੰਧਿਤ ਸਾਰੇ ਰਾਗਾਂ ਦਾ ਭਾਰਤ ਦੀ ਰਾਗ ਪਰੰਪਰਾ ਨਾਲ ਅਨਿਖੜ ਸੰਬੰਧ ਹੈ ਅਤੇ ਲਗਭਗ ਸਾਰੇ ਰਾਗਾਂ ਦਾ ਸੰਕੇਤ ਮਧ-ਕਾਲੀਨ ਭਾਰਤ ਵਿਚ ਪ੍ਰਚਲਿਤ ਰਾਗ-ਮਾਲਾਵਾਂ ਵਿਚ ਮਿਲਦਾ ਹੈ। ਲੋਚਨ ਪੰਡਿਤ[1] ਦੀ ਪ੍ਰਸਿੱਧ ਪੁਸਤਕ "ਰਾਗ ਤਰੰਗਨੀ" ਵਿਚ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚਲੇ ਨਿਵੇਕਲੇ ਰਾਗ "ਜੈਜਾਵੰਤੀ" ਅਤੇ ਇਸੇ ਤਰ੍ਹਾਂ ਕਈ ਹੋਰ ਗੁਰੂ-ਕਵੀਆਂ ਅਤੇ ਕਈ ਭਗਤ-ਕਵੀਆਂ ਦੀ ਬਾਣੀ ਵਿਚ ਘੱਟ ਪ੍ਰਯੋਗ ਹੋਏ ਰਾਗਾਂ (ਦੇਵ ਗੰਧਾਰ, ਬਿਹਾਗੜਾ ਅਤੇ ਜੈਤਸਰੀ) ਦਾ ਵੀ ਵੇਰਵਾ ਮਿਲਦਾ ਹੈ। ਪਰ ਲੋਚਨ ਪੰਡਿਤ ਦੀ ਰਾਗ-ਤਰੰਗਨੀ ਵਿਚ ਰਾਗ ਤਿਲੰਗ ਅਤੇ ਰਾਗ ਆਸਾ ਦਾ ਵਰਣਨ ਨਹੀਂ ਮਿਲਦਾ। ਰਾਗ ਤਿਲੰਗ ਦੇ ਵਰਣਨ ਅਤੇ ਵੇਰਵੇ ਲਈ ਕਾਲੀਨਾਥ[2] ਮਤ ਨਾਲ ਸੰਬੰਧਿਤ ਰਾਮ ਮਾਲਾਵਾਂ ਨੂੰ ਘੋਖਣਾ ਪੜਤਾਲਣਾ ਪੈਂਦਾ ਹੈ। ਪਰ ਜਿਵੇਂ ਪ੍ਰਸਿੱਧ ਸੰਗੀਤ ਆਚਾਰੀਆ ਦਲੀਪ ਚੰਦਰ ਬੇਦੀ[3] ਦਾ ਵਿਚਾਰ ਹੈ "ਆਸਾ" (ਅਤੇ ਮਾਝ, ਤੁਖਾਰੀ, ਆਦਿਕ ਕਈ ਹੋਰ ਰਾਗ ਵੀ) ਰਾਗ ਪੰਜਾਬ ਤੋਂ ਬਾਹਰ ਘੱਟ ਵੱਧ ਸੁਣਾਈ ਦਿੰਦਾ ਹੈ। ਆਸਾ ਰਾਗ ਵਿਚ ਬਾਬਾ ਫ਼ਰੀਦ, ਗੁਰੂ ਨਾਨਕ ਦੇਵ, ਆਦਿਕ ਅਨੇਕਾਂ ਪੰਜਾਬ ਨਾਲ ਸੰਬੰਧਿਤ ਸੂਫ਼ੀਆਂ ਅਤੇ ਗੁਰੂ ਕਵੀਆਂ ਨੇ ਬਾਣੀ ਰਚੀ। ਬੇਸ਼ਕ ਕਬੀਰ, ਨਾਮਦੇਵ[4] ਅਤੇ ਰਵਿਦਾਸ ਦੀ ਬਾਣੀ ਵੀ ਆਸਾ ਰਾਗ ਵਿਚ ਮਿਲਦੀ ਹੈ, ਪਰ ਇਸ ਰਾਗ ਦਾ ਪਿਆਰਾ ਇਲਾਕਾ ਪੰਜਾਬ ਹੈ। ਪਰ ਆਸਾਵਰੀ ਰਾਗ ਹੋਰ ਹੈ, ਕਿਉਂਕਿ ਉਸ ਦਾ ਠਾਟ ਵੀ ਵੱਖਰਾ ਹੈ।

ਜਿੱਥੋਂ ਤਕ ਜੈਜਾਵੰਤੀ ਰਾਗ ਦਾ ਸੰਬੰਧ ਹੈ, ਇਸ ਨੂੰ ਗੁਰੂ ਤੇਗ਼ ਬਹਾਦਰ ਤੋਂ ਬਿਨਾਂ ਕਿਸੇ ਵੀ ਹੋਰ ਗੁਰੂ-ਕਵੀ ਜਾਂ ਭਗਤ-ਕਵੀ ਨੇ ਪ੍ਰਯੋਗ ਨਹੀਂ ਕੀਤਾ। ਇਹ ਗੱਲ ਦਸਦੀ ਹੈ ਕਿ ਗੁਰੂ ਤੇਗ਼ ਬਹਾਦਰ ਲਕੀਰ ਦੇ ਫ਼ਕੀਰ ਨਹੀਂ ਸਨ ਅਤੇ ਆਦਿ-ਗ੍ਰੰਥ ਵਿਚ ਗੁਰੂ ਅਰਜਨ ਦੇਵ ਦੇ ਸਮੇਂ ਤੋਂ ਨਿਰਧਾਰਤ ਰਾਗਾਂ ਦੇ ਨਾਲ-ਨਾਲ ਨਵੇਂ ਪ੍ਰਯੋਗ ਕਰਨ ਦੀ ਵੀ ਦਲੇਰੀ ਰੱਖਦੇ ਸਨ। ਰਾਗ ਜੈਜਾਵੰਤੀ ਔਰੰਗਜ਼ੇਬ ਦੇ ਸਮੇਂ ਜ਼ਰੂਰ ਹਰਮਨ ਪਿਆਰਾ ਹੋ ਚੁੱਕਾ ਸੀ, ਇਸੇ ਲਈ ਲੋਚਨ ਪੰਡਿਤ ਦੀ ਪੁਸਤਕ "ਰਾਗ ਤਰੰਗਨੀ" ਅਤੇ ਹਨੂਮਾਨ[5] ਮਤ ਨਾਲ ਸੰਬੰਧਿਤ "ਬੁਧ ਪ੍ਰਕਾਸ਼ ਦਰਪਨ" (18ਵੀਂ ਸਦੀ ਦੀ ਰਚਨਾ) ਨਾਮੀ ਗ੍ਰੰਥ ਵਿਚ ਵੀ ਇਸਦਾ ਵਰਣਨ ਮਿਲਦਾ ਹੈ। ਮਹਾਨ ਕੋਸ਼ ਦੇ ਕਰਤਾ ਭਾਈ ਕਾਹਨ ਸਿੰਘ[6] ਨੇ ਜੈਜਾਵੰਤੀ ਰਾਗ ਦੀ ਪਰਿਭਾਸ਼ਾ ਸਰਲ ਪੰਜਾਬੀ ਵਿਚ ਇਸ ਪ੍ਰਕਾਰ ਕੀਤੀ ਹੈ :-

> "ਜੈਜਾਵੰਤੀ . . . . . ਕਮਾਰ ਠਾਟ ਦੀ ਸੰਪੂਰਣ ਜਾਤਿ ਦੀ ਇਕ ਰਾਗਿਣੀ ਹੈ, ਜੋ ਧੂਲਸ਼੍ਰੀ ਬਿਲਾਵਲ ਅਤੇ ਸੋਰਠਿ ਦੇ ਮੇਲ ਤੋਂ ਬਣਦੀ ਹੈ। ਇਸ ਵਿਚ ਦੋਵੇਂ ਗਾਂਧਾਰ ਅਤੇ ਦੋਵੇਂ ਨਿਸ਼ਾਦ ਲਗਦੇ ਹਨ, ਆਰੋਹੀ ਵਿਚ ਸ਼ੁੱਧ ਨਿਸ਼ਾਦ ਅਤੇ ਸ਼ੁੱਧ ਗਾਂਧਾਰ ਹੈ, ਅਵਰੋਹੀ ਵਿਚ ਦੋਵੇਂ ਕੋਮਲ ਹਨ, ਪੰਚਮ ਅਤੇ ਰਿਸ਼ਭ ਦੀ ਇਸ ਵਿਚ ਸੰਗਤਿ ਹੈ, ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਹੈ :-
>
> ਆਰੋਹੀ . . . . . ਸ਼ ਰ ਗ ਮ ਪ ਧ ਨ ਸ਼

ਅਵਰੋਹੀ . . . . . ਸ਼ ਨਾ ਪ ਪ ਸ ਗਾ ਰ ਸ਼

ਜੈਜਾਵੰਤੀ ਰਾਗ ਵਿਚ ਗੁਰੂ ਤੇਗ਼ ਬਹਾਦਰ ਦੇ ਚਾਰ ਪਦੇ ਮਿਲਦੇ ਹਨ ਅਤੇ ਹਰ ਪਦੇ ਦੇ ਦੋ ਦੋ ਕਾਵਿ-ਬੰਦ ਹਨ। ਇਸ ਰਾਗ ਦੇ ਚਾਰ ਪਦਿਆਂ ਵਿੱਚੋਂ ਦੋ ਪਦਿਆਂ ਦੀ ਬਣਤਰ ਬਾਰੇ ਵੇਰਵੇ ਸਹਿਤ ਵਿਚਾਰ ਕਰਨ ਨਾਲ ਗੁਰੂ ਜੀ ਦੀ ਸੰਗੀਤਕ ਸੂਝ ਅਤੇ ਛੰਦ-ਪ੍ਰਬੰਧ ਬਾਰੇ ਵੀ ਨਿਰਣਾ ਹੋ ਜਾਂਦਾ ਹੈ। ਸੰਬੰਧਿਤ ਦੋ ਪਦੇ[7] ਇਸ ਪਰਕਾਰ ਹਨ :-

(ੳ) *ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ।*
*ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ।*
*ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ। ਰਹਾਉ।*
*ਸੁਪਨੇ ਜਿਉ ਧਨ ਪਛਾਨੁ। ਕਾਹੇ ਪਰਿ ਕਰਤ ਮਾਨੁ।*
*ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ।1।*
*ਨਾਨਕੁ ਜਨੁ ਕਹਤੁ ਬਾਤ ਬਿਨਸਿ ਜੈਹੈ ਤੇਰੋ ਗਾਤੁ।*
*ਛਿਨੁ ਛਿਨੁ ਕਰਿ ਗਇਓ ਕਾਲੁ ਤੈਸੇ ਜਾਤੁ ਆਜੁ ਹੈ।2।*

(ਅ) *ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ।*
*ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ।*
*ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ।1।ਰਹਾਉ।*
*ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹਿ।*
*ਅੰਤਿ ਬਾਰ ਸੰਗਿ ਤੇਰੈ ਇਹੈ ਏਕੁ ਜਾਤੁ ਹੈ।1।*
*ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰਿ।*
*ਨਾਨਕ ਜਨ ਕਹਿ ਪੁਕਾਰਿ ਅਉਸਰੁ ਬਿਹਾਤੁ ਹੈ।2।*

ਉਪਰੋਕਤ ਕਾਵਿ-ਪਦਾ ਨੰ: (ੳ) ਦੀ ਪਹਿਲੀ ਤੁਕ ਵਿਚ 24 ਮਾਤਰਾ ਹਨ ਅਤੇ 12-12 ਉਤੇ ਬਿਸਰਾਮ। ਰਹਾਉ ਤੋਂ ਪਹਿਲਾਂ ਸਥਾਈ ਦੀ ਤੁਕ ਵਿਚ ਵੀ ਅਤੇ ਕਾਵਿ-ਬੰਦ ਨੰ: 1 ਅਤੇ ਕਾਵਿ-ਬੰਦ ਨੰ: 2 ਵਿੱਚ ਵੀ ਹਰ ਤੁਕ ਦੀਆਂ 46 ਮਾਤਰਾਂ ਹਨ ਅਤੇ 12-12-12-10 ਉਤੇ ਬਿਸਰਾਮ ਹੈ। ਇਸੇ ਤਰ੍ਹਾਂ ਬੇਸ਼ਕ ਦੂਜੇ ਕਾਵਿ-ਬੰਦ ਦੀ ਮੁਢਲੀ ਤੁਕ ਵਿਚ 19 ਮਾਤਰਾਂ ਹਨ, ਪਰ ਉਸ ਤੋਂ ਉਪਰੰਤ ਸਥਾਈ ਦੀ ਤੁਕ, ਕਾਵਿ-ਬੰਦ ਨੰ: 1 ਅਤੇ ਕਾਵਿ-ਬੰਦ ਨੰ: 2 ਵਿਚ ਵੀ ਪਹਿਲੇ ਕਾਵਿ-ਬੰਦ[8] ਵਾਂਗ ਹੀ ਹਰ ਤੁਕ ਦੀਆਂ 46 ਮਾਤਰਾਂ ਹਨ ਅਤੇ ਪਹਿਲੇ ਵਾਂਗ ਹੀ 12-12-12-10 ਉਤੇ ਬਿਸਰਾਮ। ਰਾਗ-ਵਿਦਿਆ ਦੀ ਸੂਝ ਬਿਨਾਂ ਜੇਕਰ ਕੋਈ ਅਣਜਾਣ ਇਨ੍ਹਾਂ ਤੁਕਾਂ ਦੀਆਂ ਮਾਤਰਾਂ ਗਿਣਨ ਲੱਗੇ, ਤਾਂ ਉਸ ਨੂੰ ਕਿਸੇ ਤੁਕ ਵਿਚ ਇਕ ਅੱਧ ਮਾਤ੍ਰਾ ਵੱਧ ਜਾਂ ਘੱਟ ਵੀ ਪ੍ਰਤੀਤ ਹੋਵੇਗੀ। ਪਰ ਸੰਗੀਤਕ ਸੂਝ ਵਾਲਾ ਕਵਿਤਾ ਦਾ ਵਿਦਿਆਰਥੀ "ਕਾਜੁ ਹੈ", "ਮਾਜੁ ਹੈ" ਅਤੇ ਇਸੇ ਤਰ੍ਹਾਂ "ਬਿਨਸਿ ਜੈਹੇ" ਨੂੰ ਗਾਉਣ ਸਮੇਂ ਅਤੇ ਕਈ ਹੋਰ ਥਾਈਂ ਵੀ ਮਾਤਰਾਂ ਦੀ ਗਿਣਤੀ ਇਸ ਤਰ੍ਹਾਂ ਕਰੇਗਾ ਕਿ ਹਰ ਤੁਕ ਵਿਚ ਮਾਤਰਾਂ ਇਕੋ ਜਿਹੀਆਂ ਸਿੱਧ ਹੋਣਗੀਆਂ। ਇਸ ਪ੍ਰਸ਼ਨ ਦਾ ਉੱਤਰ ਪਈ ਪਹਿਲੇ ਕਾਵਿ-ਬੰਦ ਦੀ ਮੁਢਲੀ ਤੁਕ ਵਿਚ 24

ਮਾਤਰਾਂ ਅਤੇ ਦੂਜੇ ਕਾਵਿ-ਬੰਦ ਦੀ ਮੁਢਲੀ ਤੁਕ ਵਿਚ 19 ਮਾਤਰਾਂ ਕਿਉਂ ਹਨ, ਇਹੋ ਕਿਹਾ ਜਾ ਸਕਦਾ ਹੈ ਕਿ ਗੁਰੂ ਤੇਗ਼ ਬਹਾਦਰ ਕਿਸੇ ਰਾਜੇ ਦੇ ਦਰਬਾਰੀ-ਕਵੀ ਜਾਂ ਦਰਬਾਰੀ ਗਵੱਈਏ ਨਹੀਂ ਸਨ ਅਤੇ ਇਸਦੇ ਉਲਟ ਉਹ ਗੁਰੂ ਨਾਨਕ ਦੇਵ ਵਾਂਗ ਹੀ ਪ੍ਰਭੂ ਦੀ ਦਰਗਾਹ ਦੇ "ਢਾਡੀ" ਜਾਂ ਫ਼ਕੀਰ-ਕਵੀ ਸਨ। ਮਨ ਦੀ ਮੌਜ ਵਿਚ ਆ ਕੇ ਉਹ ਪ੍ਰਭੂ ਦੀ ਸਿਫ਼ਤ ਗਾਉਂਦੇ ਸਨ ਜਾਂ ਫਿਰ ਮਨੁੱਖਤਾ ਨੂੰ ਪ੍ਰਭੂ ਦੀ ਸਿਫ਼ਤ ਗਾਉਣ ਲਈ ਪ੍ਰੇਰਦੇ ਸਨ। ਜਿੱਥੋਂ ਆਪਣੇ ਮਨੋਰਥ ਵਿਚ ਗੁਰੂ ਜੀ ਸਫ਼ਲ ਹੋਏ ਹਨ, ਉਥੇ ਉਪਰੋਕਤ ਕਾਵਿ-ਪਦਿਆਂ ਵਿਚ ਛੰਦ ਦੀ ਗਤੀ ਭਾਵਾਂ ਦੀ ਤੀਬਰ ਗਤੀ ਵਾਂਗ ਹੈ। ਬੇਸ਼ਕ ਤੁਕਾਂਤ ਦੀ ਇਕਸਾਰਤਾ ਨੂੰ ਕਾਇਮ ਰੱਖਣ ਲਈ ਕਈ ਓਪਰੇ ਸ਼ਬਦਾਂ (ਸਿਰਾਤੁ, ਗਾਤੁ, ਆਦਿਕ) ਦਾ ਵੀ ਪ੍ਰਯੋਗ ਕਰਨਾ ਪਿਆ ਹੈ, ਪਰ ਛੰਦ ਦੀ ਰਵਾਨੀ ਕਿਤੇ ਨਹੀਂ ਟੁੱਟਦੀ। ਵੈਸੇ "ਰਾਮੁ ਸਿਮਰਿ ਰਾਮ ਸਿਮਰਿ" ਅਤੇ ਰਾਮੁ ਭਜੁ ਰਾਮੁ ਭਜੁ" ਆਦਿਕ ਵਿਚ ਸ਼ਬਦਾਂ ਦਾ ਦੁਹਰਾਉ ਵੀ ਛੰਦ ਦੀ ਚਾਲ ਵਿਚ ਤਿਖੇਰਾਪਣ ਪੈਦਾ ਕਰਦਾ ਹੈ ਅਤੇ ਇਸ ਲਈ ਸਲਾਹੁਣਯੋਗ ਹੈ।

ਰਾਗ ਜੈਜਾਵੰਤੀ ਦੇ ਟਾਕਰੇ ਵਿਚ ਰਾਗ, ਗਉੜੀ, ਰਾਗ ਸੋਰਠਿ, ਰਾਗ ਧਨਾਸਰੀ ਅਤੇ ਰਾਗ ਮਾਰੂ, ਆਦਿਕ ਨਾਲ ਸੰਬੰਧਿਤ ਬਾਣੀ ਵਿਚ ਭਾਵਾਂ ਦੀ ਗਤੀ ਅਤੇ ਛੰਦ ਦੀ ਚਾਲ ਕੁਝ ਧੀਮੀ, ਪਰ ਡੂੰਘੇ ਸਾਗਰ ਵਾਂਗ ਗੁਰੂ ਜੀ ਦੀ ਰਚਨਾ ਗਹਿਰ-ਗੰਭੀਰ ਹੋਣ ਦਾ ਪ੍ਰਭਾਵ ਪਾਉਂਦੀ ਹੈ। ਗਉੜੀ ਰਾਗ ਦਾ ਹੇਠ ਲਿਖਿਆ ਪਦਾ ਸੰਗੀਤ-ਕਲਾ ਦੀ ਦ੍ਰਿਸ਼ਟੀ ਤੋਂ ਕਿਤਨਾ ਮਹੱਤਵ ਰੱਖਦਾ ਹੈ, ਇਸ ਦਾ ਅਨੁਮਾਨ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ, ਕਿ ਇਸ ਪਦੇ ਨੂੰ ਭਾਰਤ ਦੇ ਮਹਾਨ ਸੰਗੀਤਕਾਰ ਵਿਸ਼ਨੂੰ ਦਿਗੰਬਰ[9] ਨੇ ਕਈ ਵਰ੍ਹੇ ਹੋਏ ਗਾਇਆ ਸੀ ਅਤੇ ਅੱਜ ਤਕ ਇਸ ਦੇ ਬੋਲ ਸੰਗੀਤਕਾਰਾਂ ਦੀਆਂ ਮੰਡਲੀਆਂ ਵਿਚ ਗੂੰਜਦੇ ਸੁਣਾਈ ਦਿੰਦੇ ਹਨ : -

*ਸਾਧੋ ਮਨ ਕਾ ਮਾਨੁ ਤਿਆਗਉ।*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ਰਹਾਉ।*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ।*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ।।1।।*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ।।2।।*

ਇਸੇ ਬੰਧਸ਼ ਵਿਚ ਧਨਾਸਰੀ ਰਾਗ ਦਾ ਇਕ ਕਾਵਿ-ਪਦਾ ਹਾਜ਼ਰ ਹੈ। ਇਸ ਕਾਵਿ-ਪਦੇ ਵਿਚ ਵੀ ਸੰਗੀਤ-ਕਲਾ ਦੀ ਦ੍ਰਿਸ਼ਟੀ ਤੋਂ ਉਪਰੋਕਤ ਕਾਵਿ-ਪਦੇ ਵਾਲੇ ਸਾਰੇ ਗੁਣ ਮੌਜੂਦ ਹਨ ਅਤੇ ਪ੍ਰਸਿੱਧ ਸੰਗੀਤਕਾਰਾਂ ਦੁਆਰਾ ਇਸਦਾ ਗਾਇਨ ਰੇਡੀਓ, ਆਦਿਕ ਤੋਂ ਛੁੱਟ ਕੀਰਤਨ ਦਰਬਾਰਾਂ ਵਿਚ ਵੀ ਅਨੇਕ ਵਾਰ ਹੋ ਚੁੱਕਾ ਹੈ:

*ਕਾਹੇ ਰੇ ਬਨ ਖੋਜਨ ਜਾਈ।*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ।।1।।ਰਹਾਉ।*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।*

*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥1॥*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ।*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥2॥*

ਛੰਦਕ-ਚਾਲ ਦੀ ਦ੍ਰਿਸ਼ਟੀ ਤੋਂ ਉਪਰੋਕਤ ਦੋਹਾਂ ਕਾਵਿ-ਪਦਿਆਂ ਦੀ ਮੁਢਲੀ ਤੁਕ ਵਿਚ ਚਉਪਈ ਛੰਦ ਦੀਆਂ 16 ਮਾਤਰਾਂ ਦੀ ਗੂੰਜ ਸੁਣਾਈ ਦਿੰਦੀ ਹੈ ਅਤੇ ਬਾਕੀ ਹਰ ਤੁਕ ਵਿਚ ਦਵੱਈਆਂ ਛੰਦ ਵਾਲੀਆਂ 28 ਮਾਤਰਾਂ ਅਤੇ 16-12 ਉਤੇ ਬਿਸਰਾਮ, ਅੰਤ ਦੋਵੇਂ ਗੁਰੂ ਹਨ। ਗੁਰੂ ਜੀ ਦੇ ਬਹੁਤੇ ਕਾਵਿ-ਪਦਿਆਂ ਦੀ ਬਣਤਰ ਵਿਚ ਪਹਿਲੀ ਤੁਕ ਚਉਪਈ ਦੀ ਅਤੇ ਬਾਕੀ ਤੁਕਾਂ ਵਿਚ ਦਵੱਈਏ ਵਾਲੀਆਂ 28 ਮਾਤਰਾਂ ਦੀ ਗੂੰਜ ਸੁਣਾਈ ਦਿੰਦੀ ਹੈ। ਉਦਾਹਰਨ ਵਜੋਂ ਹੇਠ ਲਿਖੇ ਦੋ ਕਾਵਿ-ਪਦੇ, ਜਿਨ੍ਹਾਂ ਦਾ ਜ਼ਿਕਰ ਕਾਵਿਕ ਅਤੇ ਸਿਧਾਂਤਕ ਗੁਣਾਂ ਤੋਂ ਪਹਿਲਾਂ ਵੀ ਕੀਤਾ ਜਾ ਚੁੱਕਾ ਹੈ, ਬਣਤਰ ਦੇ ਪੱਖ ਤੋਂ ਇਨ੍ਹਾਂ ਵਿਸ਼ੇਸ਼ਤਾਵਾਂ ਦੇ ਹੀ ਧਾਰਨੀ ਹਨ :-

*(ੳ) ਸਾਧੋ ਰਚਨਾ ਰਾਮ ਬਨਾਈ।*
*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜ ਲਖਿਓ ਨ ਜਾਈ।*
*(ਅ) ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ।*

*(ਸੋਰਠਿ ਮਹਲਾ 9)*[10]

16 ਮਾਤਰਾਂ ਵਾਲੀ ਮੁਢਲੀ ਤੁਕ ਅਤੇ 28 ਮਾਤਰਾਂ ਵਾਲੀਆਂ ਬਾਕੀ ਤੁਕਾਂ ਦੁਆਰਾ ਰਚੇ ਗਏ ਕਾਵਿ-ਪਦਿਆਂ ਦੀ ਲੋਕ-ਪ੍ਰੀਯਤਾ ਇਤਨੀ ਹੋਈ ਹੈ ਕਿ ਗੁਰੂ ਤੇਗ਼ ਬਹਾਦਰ ਤੋਂ ਪਿੱਛੋਂ ਗੁਰੂ ਗੋਬਿੰਦ ਸਿੰਘ ਨੇ ਕਈ ਸ਼ਬਦ ਜਾਂ ਕਾਵਿ-ਪਦੇ ਇਸੇ ਰੂਪ ਵਾਲੇ ਰਚੇ ਹਨ, ਜਿਵੇਂ :-

*(ੳ) ਰੇ ਮਨ ਐਸੋ ਕਰਿ ਸੰਨਿਆਸਾ।*
*ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ।*
*(ਅ) ਰੇ ਮਨ ਇਹ ਬਿਧਿ ਜੋਗ ਕਮਾਓ।*
*ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ।*

*(ਰਾਮਕਲੀ ਪਾਤਸ਼ਾਹੀ 10)*[11]

ਵੈਸੇ ਗੁਰੂ ਤੇਗ਼ ਬਹਾਦਰ ਦੇ ਕਾਵਿ-ਪਦਿਆਂ ਵਿਚ ਕਈ ਪਦੇ ਅਜਿਹੇ ਵੀ ਹਨ, ਜਿਨ੍ਹਾਂ ਵਿਚ ਮਾਤਰਾਂ ਦੀ ਗਿਣਤੀ ਉਪਰੋਕਤ ਪਦਿਆਂ ਦੇ ਟਾਕਰੇ ਵਿਚ ਵਿਲੱਖਣਤਾ ਵਾਲੀ ਹੈ। ਉਦਾਹਰਨ ਵਜੋਂ ਹੇਠ ਲਿਖੇ ਰਾਗ ਦੇਵਗੰਧਾਰੀ[12] ਦੇ ਲੋਕ-ਪ੍ਰਿਯ ਪਦੇ ਦੀ ਮੁਢਲੀ ਤੁਕ ਵਿਚ ਚਉਪਈ ਵਾਲੀਆਂ 16 ਮਾਤਰਾ ਦੇ ਬਾਵਜੂਦ ਬਾਕੀ ਦੀਆਂ ਤੁਕਾਂ ਵਿਚ 28 ਮਾਤਰਾਂ ਦੀ ਥਾਂ 27 ਮਾਤ੍ਰਿਕ ਛੰਦ "ਸਰਸੀ" ਦੇ (16-11 ਉਤੇ ਬਿਸਰਾਮ ਅਤੇ ਅੰਤ ਗੁਰੂ ਲਘੂ) ਦੀ ਗੂੰਜ ਸੁਣਾਈ ਦੇ ਰਹੀ ਹੈ :-

*ਜਗਤ ਮੈ ਝੂਠੀ ਦੇਖੀ ਪ੍ਰੀਤਿ।*
*ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ।*

ਬੇਸ਼ਕ ਗੁਰੂ ਜੀ ਆਪਣੇ ਭਾਵਾਂ ਦੀ ਗਤੀ ਨੂੰ ਛੰਦ-ਪ੍ਰਬੰਧ ਵਿਚ ਜਕੜਣ ਦੀ ਥਾਂ ਵੰਨ ਸੁਵੰਨੇ ਰਾਗਾਂ ਦੁਆਰਾ ਰਸ, ਭਾਵ ਅਤੇ ਸਮਾਂ ਬੰਨ੍ਹਣ ਵਿਚ ਵਧੇਰੇ ਵਿਸ਼ਵਾਸ ਰੱਖਦੇ ਜਾਪਦੇ ਹਨ, ਫੇਰ ਵੀ ਆਮ ਕਰਕੇ ਉਨ੍ਹਾਂ ਦੀਆਂ ਰਚੀਆਂ ਤੁਕਾਂ ਵਿਚ ਮਾਤਰਾਂ ਦੀ ਗਿਣਤੀ ਛੰਦ-ਪਰੰਪਰਾ ਦੀ ਕਸਵੱਟੀ ਉੱਤੇ ਪੂਰੀ ਉਤਰਦੀ ਵਿਖਾਈ ਦਿੰਦੀ ਹੈ। ਜਿਵੇਂ ਗੁਰੂ ਨਾਨਕ ਦੇਵ ਦਰਬਾਰੀ ਸੰਗਤੀਕਾਰਾਂ ਦੇ ਉਲਟ ਰਾਗ-ਪਰੰਪਰਾ ਵਿਚ ਵੀ ਸ਼ਬਦ ਨੂੰ ਪਹਿਲੀ ਥਾਂ ਦੇਣ ਕਰਕੇ ਨਵੀਆਂ ਨੀਹਾਂ ਪਾਉਣ ਵਾਲੇ ਸਨ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਨੇ ਵੀ ਰਾਗਾਂ ਦੇ ਨਾਲ ਨਾਲ ਛੰਦਕ-ਚਾਲ ਵਿਚ ਵੀ ਮਾਤਰਾ ਦੀ ਇਕਸਾਰਤਾ ਨਾਲੋਂ ਭਾਵ ਦੀ ਪੂਰਨਤਾ ਨੂੰ ਪਹਿਲਾ ਦਰਜਾ ਦਿੱਤਾ ਹੈ। ਇਸੇ ਕਰਕੇ ਗੁਰੂ ਜੀ ਦੇ ਕਈ ਕਾਵਿ-ਪਦਿਆਂ ਵਿਚ ਵਿਖਮ-ਮਾਤ੍ਰਕ ਛੰਦ ਵੀ ਮਿਲਦੇ ਹਨ, ਜਿਨ੍ਹਾਂ ਦੀਆਂ ਤੁਕਾਂ ਵਿਚ ਮਾਤਰਾ ਦੀ ਗਿਣਤੀ ਇਕਸਾਰ ਨਹੀਂ। ਪਰ ਵੱਡੀ ਵਡਿਆਈ ਇਹ ਹੈ ਕਿ ਲੈਅ ਅਤੇ ਰਵਾਨੀ ਕਿਤੇ ਨਹੀਂ ਟੁੱਟਦੀ। ਵੰਨਗੀ ਦੇ ਪੱਖ ਤੋਂ ਹੇਠਾਂ ਇਕ ਕਾਵਿ-ਪਦਾ ਤਿਲੰਗ ਰਾਗ[13] ਵਿੱਚੋਂ ਪੇਸ਼ ਕੀਤਾ ਜਾਂਦਾ ਹੈ, ਜਿਸ ਦੀਆਂ ਪਹਿਲੀਆਂ ਤੁਕਾਂ ਵਿਚ 26 ਮਾਤਰਾਂ ਅਤੇ ਪਿਛਲੀਆਂ ਤੁਕਾਂ ਵਿਚ ਲਗਭਗ 24 ਮਾਤਰਾਂ ਹਨ, ਅੰਤ ਕਿਤੇ ਦੋਵੇਂ ਗੁਰੂ ਅਤੇ ਕਿਤੇ ਲਘੂ ਗੁਰੂ ਹੈ :-

*ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ।*
*ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ।1।ਰਹਾਉ।*
*ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ।*
*ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ।1।*
*ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ।*
*ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ।2।*
*ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ।*
*ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ।3।*

ਦਰਅਸਲ, ਕਾਵਿ-ਪਦਿਆਂ ਦੇ ਵਿਕਾਸ ਨਾਲ ਭਾਰਤੀ ਰਾਗ-ਪਰੰਪਰਾ ਦਾ ਇਤਨਾ ਅਨਿਖੜ ਸੰਬੰਧ ਹੈ ਕਿ ਇਕ ਨਾਲੋਂ ਦੂਜੇ ਨੂੰ ਅੱਡ ਨਹੀਂ ਕੀਤਾ ਜਾ ਸਕਦਾ। ਸਵਾਮੀ ਪ੍ਰਗਿਆਨੰਦ[14] ਦੇ ਕਥਨ ਅਨੁਸਾਰ ਬੰਗਾਲ ਵਿਚ ਜੈਦੇਵ (ਕਰਤਾ: ਗੀਤ ਗੋਬਿੰਦ) ਤੋਂ ਵੀ ਦੋ ਤਿੰਨ ਸਦੀਆਂ ਪਹਿਲਾਂ ਤੋਂ ਅਰਥਾਤ ਦਸਵੀਂ ਸ਼ਤਾਬਦੀ ਤੋਂ ਨਾਥ-ਗੀਤ ਅਤੇ ਪਦੇ ਪ੍ਰਚਲਤ ਹਨ। ਇਸੇ ਤਰ੍ਹਾਂ ਪੰਜਾਬ ਵਿਚ ਵੀ ਗੁਰੂ ਨਾਨਕ ਦੇਵ ਤੋਂ ਪਹਿਲਾਂ ਗੋਰਖ ਨਾਥ, ਚਰਪਟ ਨਾਥ ਅਤੇ ਬਾਬਾ ਫ਼ਰੀਦ ਦੇ ਵੀ ਕੁਝ ਪਦੇ ਰਾਗਾਂ ਵਿਚ ਮਿਲਦੇ ਹਨ। ਜੈਦੇਵ (12ਵੀਂ ਸਦੀ) ਦੇ ਗੀਤ ਗੋਬਿੰਦ ਵਿਚ 12 ਰਾਗਾਂ ਦਾ ਵਰਣਨ ਹੈ, ਜਿਨ੍ਹਾਂ ਵਿਚ ਗੁਜਰੀ, ਰਾਮਕਲੀ, ਭੈਰਵੀ, ਆਦਿਕ ਵੀ ਸ਼ਾਮਲ ਹਨ। ਜੈਦੇਵ ਤੋਂ ਪਹਿਲਾਂ ਦੇ ਬੰਗਾਲੀ ਨਾਥ ਸਾਹਿਤ ਵਿਚ ਇਨ੍ਹਾਂ ਰਾਗਾਂ ਦੇ ਨਾਲ ਹੀ ਧਨਾਸਰੀ, ਮਾਰੂ, ਮਲਾਰ, ਆਦਿਕ ਵਿਚ ਮਿਲਦੇ ਹਨ। ਕਿਉਂਕਿ ਧਨਾਸਰੀ ਅਤੇ ਰਾਮਕਲੀ, ਆਦਿਕ ਰਾਗਾਂ ਵਿਚ 10ਵੀਂ ਸਦੀ ਈਸਵੀ

ਦੇ ਸਮੇਂ ਤੋਂ ਕਾਵਿ-ਪਦੇ ਮਿਲਦੇ ਸਨ, ਇਸ ਲਈ ਆਦਿ-ਗ੍ਰੰਥ ਦੇ ਸਾਰੇ ਗੁਰੂ-ਕਵੀਆਂ ਅਤੇ ਬਹੁਤੇ ਭਗਤ-ਕਵੀਆਂ ਨੇ ਵੀ ਧਨਾਸਰੀ ਅਤੇ ਰਾਮਕਲੀ ਰਾਗਾਂ ਨੂੰ ਪਿਆਰ ਨਾਲ ਅਪਣਾਇਆ। ਗੁਰੂ ਤੇਗ਼ ਬਹਾਦਰ ਨੇ ਵੀ ਬੇਸ਼ਕ ਇਨ੍ਹਾਂ ਰਾਗਾਂ ਵਿਚ ਵੀ ਬਾਣੀ ਰਚੀ ਹੈ, ਪਰ ਉਨ੍ਹਾਂ ਸਭ ਤੋਂ ਜ਼ਿਆਦਾ ਪਦੇ[15] ਰਾਗ ਸੋਰਠਿ ਅਤੇ ਰਾਗ ਗਉੜੀ ਵਿਚ ਰਚੇ ਹਨ।

ਗੁਰੂ ਜੀ ਦੇ ਕਾਵਿ-ਪਦਿਆਂ ਅਤੇ ਉਨ੍ਹਾਂ ਨਾਲ ਸੰਬੰਧਿਤ ਰਾਗਾਂ ਬਾਰੇ ਇਹ ਆਖਣਾ ਵੀ ਉਚਿਤ ਹੋਵੇਗਾ ਕਿ ਉਨ੍ਹਾਂ ਸਾਰੇ ਪਦੇ ਅਤਿ ਦਰਜੇ ਦੇ ਮਾਨਸਿਕ ਟਿਕਾਉ ਵਿਚ ਲਿਖੇ ਹਨ ਅਤੇ ਹਰ ਕਾਵਿ-ਪਦੇ ਵਿਚ ਰਸ ਅਤੇ ਭਾਵ ਦੀ ਇਕਾਗਰਤਾ ਹੈ। ਜਜ਼ਬੇ ਦੀ ਲਹਿਰ ਜੇਕਰ ਸਥਾਈ ਸਮੇਤ ਛੇ ਤੁਕਾਂ ਕਿਨਾਰੇ ਲੱਗ ਜਾਵੇ, ਤਾਂ ਉਹ ਛੇ ਤੋਂ ਵੱਧ ਤੁਕਾਂ ਨਹੀਂ ਸਨ ਰਚਦੇ ਅਤੇ ਜੇਕਰ ਇਹ ਲਹਿਰ ਅੱਠ ਤੁਕਾਂ ਤਕ ਲੰਬੀ ਹੋ ਜਾਵੇ, ਤਾਂ ਗੁਰੂ ਜੀ ਉਸ ਨੂੰ ਅੱਠਾਂ ਤੋਂ ਜ਼ਿਆਦਾ ਨਹੀਂ ਸਨ ਲਮਕਾਉਂਦੇ। ਆਮ ਕਰਕੇ ਗੁਰੂ ਜੀ ਨੇ ਦੁਪਦੇ ਅਤੇ ਤਿਪਦੇ ਹੀ ਲਿਖੇ ਹਨ। ਉਨ੍ਹਾਂ ਨਾ ਕੋਈ ਚਉਪਦਾ ਲਿਖਿਆ ਹੈ, ਨਾ ਪੰਚਪਦਾ ਅਤੇ ਨਾ ਹੀ ਕੋਈ ਅਸ਼ਟਪਦੀ। ਵੈਸੇ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਅਤੇ ਗੁਰੂ ਅਰਜਨ ਦੇਵ ਨੇ ਵੀ ਕਈ ਬਹੁਤ ਲੰਮੇ ਪਦੇ ਲਿਖੇ ਹਨ। ਇਹ ਹਰ ਗੁਰੂ-ਕਵੀ ਦੀ ਆਪੋ ਆਪਣੀ ਕਾਵਿ-ਸ਼ਖ਼ਸੀਅਤ ਦਾ ਨਿਵੇਕਲਾ ਰੰਗ ਹੈ।

ਅੰਤ ਵਿਚ ਗੁਰੂ ਜੀ ਦੀ ਬਾਣੀ ਨਾਲ ਸੰਬੰਧਿਤ ਰਾਗਾਂ ਬਾਰੇ ਇਹ ਸੰਕੇਤ ਕਰਨਾ ਵੀ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ ਕਿ ਗੁਰੂ ਜੀ ਨੇ ਜ਼ਿਆਦਾ ਉਨ੍ਹਾਂ ਰਾਗਾਂ ਦਾ ਪ੍ਰਯੋਗ ਕੀਤਾ ਹੈ, ਜਿਨ੍ਹਾਂ ਦੇ ਗਾਉਣ ਦਾ ਸਮਾਂ[16] ਡੂੰਘੀ ਆਥਣ, ਰਾਤਰੀ ਜਾਂ ਅੱਧੀ-ਰਾਤ ਦਾ ਪਿਛਲਾ ਪਹਿਰ ਨਿਸ਼ਚਿਤ ਕੀਤਾ ਗਿਆ ਹੈ। ਸੰਬੰਧਿਤ ਰਾਗਾਂ ਦੇ ਨਾਮ ਇਹ ਹਨ : ਸੋਰਠਿ, ਬਸੰਤ, ਅਤੇ ਬਸੰਤ ਹਿੰਡੋਲ, ਜੈਜਾਵੰਤੀ, ਬਿਹਾਗੜਾ, ਤਿਲੰਗ, ਮਾਰੂ, ਜੈਤਸਰੀ, ਕਾਫੀ ਆਦਿਕ।

ਜਿੱਥੋਂ ਤਕ ਗੁਰੂ ਜੀ ਦੇ ਰਚੇ ਸਲੋਕਾਂ ਦਾ ਸੰਬੰਧ ਹੈ, ਉਨ੍ਹਾਂ ਵਿਚ ਭਗਤੀ ਅਤੇ ਵੈਰਾਗ ਦੇ ਤੀਬਰ ਭਾਵ ਹੋਣ ਕਰਕੇ ਉਨ੍ਹਾਂ ਨੂੰ ਰਾਗਾਂ ਅਨੁਸਾਰ ਗਾਇਆ ਜਾ ਸਕਦਾ ਹੈ ਅਤੇ ਜਿਵੇਂ ਬਾਬਾ ਫ਼ਰੀਦ ਦੀ ਅੱਠਵੀਂ ਜਨਮ ਸ਼ਤਾਬਦੀ ਸਮੇਂ ਫ਼ਰੀਦ-ਬਾਣੀ ਨੂੰ ਕਈ ਪ੍ਰਸਿੱਧ ਸੰਗੀਤਕਾਰਾਂ ਦੁਆਰਾ ਗਾਇਨ ਕਰਵਾ ਕੇ ਰੀਕਾਰਡ ਤਿਆਰ ਕਰਵਾਏ ਗਏ ਸਨ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਦੇ ਪਦਿਆਂ ਅਤੇ ਸਲੋਕਾਂ ਦੇ ਵੀ ਰੀਕਾਰਡ ਤਿਆਰ ਹੋਣ ਤੇ ਗੁਰੂ ਜੀ ਦੀ ਬਾਣੀ ਘਰ ਘਰ ਪਹੁੰਚ ਜਾਵੇਗੀ। ਇਸ ਬਾਣੀ ਵਿਚ ਭਾਵਾਂ ਦੀ ਡੂੰਘਾਈ ਦੇ ਨਾਲ ਨਾਲ ਸੰਗੀਤਕ ਗੁਣ ਵੀ ਬਹੁਤ ਹਨ ਅਤੇ ਇਸੇ ਲਈ ਇਸ ਦੇ ਲੋਕ-ਪ੍ਰਿਯ ਹੋਣ ਵਿਚ ਕੋਈ ਸ਼ੰਕਾ ਨਹੀਂ।

ਬੇਸ਼ਕ ਭਾਈ ਕਾਹਨ ਸਿੰਘ[17] ਦੇ ਕਥਨ ਵਿਚ ਕਾਫੀ ਸਚਾਈ ਹੈ ਕਿ ਗੁਰੂ ਤੇਗ਼ ਬਹਾਦਰ ਦੇ ਸਲੋਕ ਦੋਹਾ-ਰੂਪ ਹਨ, ਪਰ ਵਧੇਰੇ ਗਹੁ ਨਾਲ ਵਾਚਿਆਂ ਗੁਰੂ ਜੀ ਦੇ ਦੋਹਾ-ਰੂਪੀ ਸਲੋਕਾਂ ਵਿਚ ਦੋ ਸਲੋਕ ਸੋਰਠਾ-ਰੂਪੀ ਵੀ ਮਿਲਦੇ ਹਨ। ਸੰਬੰਧਿਤ ਸਲੋਕ ਇਸ ਪਰਕਾਰ ਹਨ :-

(ੳ) *ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ।*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ। (ਸਲੋਕ ਨੰ: 38)*

(ਅ) *ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ।*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ। (ਸਲੋਕ ਨੰ: 44)*[18]

ਦੋਹਾ (ਜਾਂ ਦੋਹਿਰਾ) ਅਤੇ ਸੋਰਠਾ, ਦੋਹਾਂ ਵਿਚ ਇਕੋ ਜਿਹੀਆਂ 24-24 ਮਾਤਰਾਂ ਹੁੰਦੀਆਂ ਹਨ। ਫ਼ਰਕ ਕੇਵਲ ਇਹ ਹੈ ਕਿ ਦੋਹਿਰੇ ਵਿਚ ਹਰ ਤੁਕ ਦਾ ਬਿਸਰਾਮ 13-11 ਉਤੇ, ਅੰਤ ਗੁਰੂ-ਲਘੂ ਰੱਖਿਆ ਜਾਂਦਾ ਹੈ ਅਤੇ ਸੋਰਠੇ ਵਿਚ ਦੋਹਿਰੇ ਦੇ ਉਲਟ ਹਰ ਤੁਕ ਦਾ ਬਿਸਰਾਮ 11-13 ਉਤੇ ਅਤੇ ਅੰਤ ਆਮ ਕਰਕੇ ਬੇਮੇਲ ਰਹਿੰਦਾ ਹੈ ਪਰ ਇਹ ਕੋਈ ਜ਼ਰੂਰੀ ਨਹੀਂ, ਜਿਵੇਂ ਗੁਰੂ ਜੀ ਦੇ ਸਲੋਕ ਨੰ: 44 ਦੁਆਰਾ ਸਿੱਧ ਹੁੰਦਾ ਹੈ)। ਗੁਰੂ ਜੀ ਦੇ ਦੋਹਾ-ਰੂਪ ਸਲੋਕਾਂ ਦੀ ਚਾਲ ਇਸ ਪਰਕਾਰ ਹੈ :-

(ੳ) *ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ।*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ। (ਸਲੋਕ ਨੰ: 15)*[19]

(ਅ) *ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ। (ਸਲੋਕ ਨੰ: 25)*

**ਪੈਰ ਟਿੱਪਣੀਆਂ**

1. ਲੋਚਨ ਪੰਡਿਤ ਦੀ ਪੁਸਤਕ "ਰਾਗ ਤਰੰਗਨੀ" ਦੇ ਲਿਖਣ ਦਾ ਸੰਮਤ ਕੋਈ 1082 ਸ਼ਾਕਾ ਆਖਦਾ ਹੈ ਅਤੇ ਕੋਈ 1660 ਈਸਵੀ। ਵੈਸੇ ਵੀ.ਐਨ.ਭਾਤਖੰਡੇ ਅਤੇ ਪ੍ਰਗਿਆਨੰਦ ਸੁਆਮੀ (ਵੇਖੋ : ਹਿਸਟੋਰੀਕਲ ਡੀਵੈਲਪਮੈਂਟ ਔਫ ਇੰਡੀਅਨ ਮਿਉਜ਼ਿਕ (ਅੰਗ੍ਰੇਜ਼ੀ) 1960 ਐਡੀਸ਼ਨ, ਪੰਨਾ 234) ਅਨੁਸਾਰ 1660 ਈਸਵੀ ਵਧੇਰੇ ਮੰਨਣਯੋਗ ਹੈ।
2. ਵੇਖੋ : ਗੁਰਮਤਿ ਸੰਗਤਿ ਨਿਰਣਯ (ਪ੍ਰਕਾਸ਼ਕ ਚੀਫ਼ ਖ਼ਾਲਸਾ ਦੀਵਾਨ), 1960, ਪੰਨਾ 13
3. ਦਲੀਪ ਚੰਦਰ ਬੇਦੀ (ਵੇਖੋ : "ਭਾਰਤੀ ਸੰਗੀਤ ਕਾ ਇਤਿਹਾਸ" (ਹਿੰਦੀ), ਪੰਨੇ 507-514
4. ਨਾਮਦੇਵ ਅਤੇ ਕਬੀਰ ਬਾਰੇ ਰਵਾਇਤ ਹੈ ਕਿ ਉਹ ਪੰਜਾਬ ਵਿਚ ਵੀ ਆਏ ਸਨ।
5. ਵਿਸਥਾਰ ਲਈ ਵੇਖੋ : ਗੁਰਮਤਿ ਸੰਗੀਤ ਨਿਰਣਯ", ਪੰਨੇ 15-19
6. ਭਾਈ ਕਾਹਨ ਸਿੰਘ (ਕਰਤਾ : ਮਹਾਨ ਕੋਸ਼), ਪੰਨਾ 399
7. ਸ਼ਬਦਾਰਥ (ਚੌਥੀ ਪੋਥੀ), ਪੰਨਾ 1352
8. ਕਾਵਿ ਬੰਦ ਨੰ: (ਅ) ਦੀਆਂ ਮਾਤਰਾਂ ਦੀ ਗਿਣਤੀ ਬਾਰੇ ਭਾਈ ਕਾਹਨ ਸਿੰਘ ਦੀ ਰਚਨਾ "ਗੁਰਛੰਦ ਦਿਵਾਕਰ" (ਵੇਖੋ : ਪਹਿਲੀ ਐਡੀਸ਼ਨ, ਪੰਨੇ 243-244) ਦੁਆਰਾ ਨਿਰਣਾ ਕੀਤਾ ਗਿਆ ਹੈ।
9. ਵੇਖੋ : ਪੁਸਤਕ "ਵਾਦਨ ਕਲਾ" (ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ), ਪੰਨਾ 285

10. ਸ਼ਬਦਾਰਥ (ਦੂਜੀ ਪੋਥੀ), ਪੰਨਾ 633
11. ਦਸਮ ਗ੍ਰੰਥ (ਬਾਣੀ ਗੁਰੂ ਗੋਬਿੰਦ ਸਿੰਘ)
12. ਸ਼ਬਦਾਰਥ (ਦੂਜੀ ਪੋਥੀ), ਪੰਨਾ 536
13. ਸ਼ਬਦਾਰਥ ਪੁਨਾ . . . . . ਪੰਨਾ 727
14. ਵੇਖੋ : ਸਵਾਮੀ ਪ੍ਰਗਿਆਨੰਦ ਦੀ ਪੁਸਤਕ "ਹਿਸਟੋਰੀਕਲ ਡੀਵੈਲਪਮੈਂਟ ਔਫ ਇੰਡੀਅਨ ਮਿਊਜ਼ਿਕ (ਅੰਗ੍ਰੇਜ਼ੀ), ਪੰਨੇ 217 ਤੋਂ 221
15. ਵੱਖ-ਵੱਖ ਰਾਗਾਂ ਵਿਚ ਗੁਰੂ ਤੇਗ਼ ਬਹਾਦਰ ਦੇ ਕਾਵਿ-ਪਦਿਆਂ ਦੇ ਵੇਰਵੇ ਲਈ ਵੇਖੋ : ਇਸੇ ਪੁਸਤਕ ਵਿਚ ਇਨ੍ਹਾਂ ਸਤਰਾਂ ਦੇ ਲੇਖਕ ਦਾ ਹੀ ਲੇਖ "ਗੁਰੂ ਤੇਗ਼ ਬਹਾਦਰ ਦੇ ਕਾਵਿ-ਪਦੇ"
16. ਇਨ੍ਹਾਂ ਰਾਗਾਂ ਨੂੰ ਗਾਉਣ ਦੇ ਸਮੇਂ ਬਾਰੇ ਵੇਖੋ : ਵੀ.ਐਨ. ਭਾਤਖੰਡੇ (ਪੁਸਤਕ : ਏ ਕੰਪੈਰੇਟਿਵ ਸਟੱਡੀ ਔਫ ਸਮ ਔਫ ਦੀ ਲੀਡ਼ਿੰਗ ਮਿਊਜ਼ਿਕ ਸਿਸਟਿਮਜ਼ ਔਫ ਦੀ 15, 16, 17 ਅਤੇ 18 ਸਦੀ ਈਸਵੀ (ਅੰਗ੍ਰੇਜ਼ੀ) ਆਲੈ ਦਾਨੀਏਨੁ ਦੀ ਪੁਸਤਕ "ਨਾਰਦਰਨ ਇੰਡੀਅਨ ਮਿਊਜ਼ਿਕ (ਅੰਗ੍ਰੇਜ਼ੀ), ਜਿਲਦ ਅਤੇ ਬਿਸ਼ਨ ਸਰੂਪ ਦੀ ਪੁਸਤਕ "ਥਿਊਰੀ ਔਫ ਇੰਡੀਅਨ ਮਿਊਜ਼ਿਕ" (ਪੰਨੇ 162-164)
17. ਭਾਈ ਕਾਹਨ ਸਿੰਘ (ਵੇਖੋ : ਗੁਰਛੰਦ ਦਿਵਾਕਰ), ਪੰਨਾ 87
18. ਸ਼ਬਦਾਰਥ (ਚੌਥੀ ਪੋਥੀ), ਪੰਨਾ 1428
19. ਪੁਨਾ . . . . . ਪੰਨਾ 1427

ਅੱਠਵਾਂ ਅਧਿਆਇ

# ਗੁਰੂ ਤੇਗ਼ ਬਹਾਦਰ ਦੀ ਬਾਣੀ ਦੀ ਸਿਧਾਂਤਕ ਮਹਾਨਤਾ

ਬੇਸ਼ਕ ਗੁਰੂ ਤੇਗ਼ ਬਹਾਦਰ ਦੇ ਬਾਣੀ ਰਚਨ ਤੋਂ ਪਹਿਲੇ ਭਾਰਤੀ ਅਧਿਆਤਮਿਕ ਸਾਹਿਤ ਵਿਚ ਵੇਦ, ਸ਼ਾਸਤਰ, ਉਪਨਿਸ਼ਦ, ਗੀਤਾ, ਨਾਰਦ ਭਗਤੀ ਸੂਤਰ, ਸ਼ਾਡਲਯ ਭਗਤੀ ਸੂਤਰ, ਦੱਖਣ ਦੇ ਅਲਵਰ ਸੰਤਾਂ ਦੇ ਬਚਨ, ਸ਼ੰਕਰ-ਆਚਾਰੀਆ ਦਾ ਅਦਵੈਤਾਵਾਦ, ਰਾਮਾਨੁਜ ਦਾ ਵਿਸ਼ਿਸ਼ਟਾ ਦਵੈਤਾਵਾਦ, ਮਾਧਵ-ਆਚਾਰੀਆ ਦਾ ਦਵੈਤਾਵਾਦ, ਨਿੰਮਬਾਰਕ-ਆਚਾਰੀਆ ਦਾ ਦਵੈਤਾਵਾਦ, ਬਲਭਾ-ਚਾਰੀਆ ਦਾ ਸ਼ੁੱਧਾਦਵੈਤਾਵਾਦ, ਵਾਰਕਰੀ ਸੰਪ੍ਰਦਾਇ ਦਾ ਭਗਤੀ-ਅਦਵੈਤ ਅਤੇ ਚੈਤਨਯ ਮਹਾਂ-ਪ੍ਰਭੂ ਦਾ ਅਚਿੰਤਯ-ਭੇਦਾਵਾਦ, ਆਦਿ ਕਈ ਮੱਤ ਪ੍ਰਚਲਤ ਸਨ, ਪਰ ਗੁਰੂ ਤੇਗ਼ ਬਹਾਦਰ-ਧਾਰਾ ਦਾ ਆਧਾਰ ਗੁਰਮਤਿ ਸਾਹਿਤ ਜਾਂ ਆਦਿ-ਗ੍ਰੰਥ ਨੂੰ ਬਣਾਇਆ।

ਆਦਿ-ਗ੍ਰੰਥ ਦੀ ਬੀੜ ਗੁਰੂ ਅਰਜਨ ਦੇਵ ਨੇ 1604 ਈਸਵੀ ਵਿਚ ਤਿਆਰ ਕਰਕੇ ਉਸਦਾ ਪ੍ਰਕਾਸ਼ ਹਰਿਮੰਦਰ (ਅੰਮ੍ਰਿਤਸਰ) ਵਿਚ ਕੀਤਾ। ਉਸ ਤੋਂ ਉਪਰੰਤ ਆਦਿ-ਬੀੜ ਦੇ ਸਮੇਂ ਸਮੇਂ ਕਈ ਉਤਾਰੇ ਹੋਏ। ਗੁਰੂ-ਘਰ ਵਿਚ ਜਨਮ ਲੈਣ ਕਰਕੇ ਅਤੇ ਬਚਪਨ ਵਿਚ ਵੀ ਗੁਰੂ ਹਰਿਗੋਬਿੰਦ ਤੋਂ ਇਲਾਵਾ, ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਵਰਗੇ ਬ੍ਰਹਮ ਗਿਆਨੀਆਂ ਅਤੇ ਗੁਰਮਤਿ ਦੇ ਮਹਾਨ ਵਿਦਵਾਨਾਂ ਦੀ ਸੰਗਤਿ ਪ੍ਰਾਪਤ ਹੋਣ ਕਰਕੇ, ਗੁਰੂ ਤੇਗ਼ ਬਹਾਦਰ ਨੂੰ ਕਿਸ਼ੋਰ ਅਵਸਥਾ ਵਿਚ ਹੀ ਗੁਰਮਤਿ ਅਤੇ ਗੁਰਬਾਣੀ ਦੇ ਅੰਤਰੀਵ-ਅਰਥਾਂ ਦੀ ਸਮਝ ਆ ਗਈ। ਕਿਉਂਕਿ ਆਦਿ-ਗ੍ਰੰਥ ਵਿਚ ਸ਼ਾਮਲ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਕਿਸੇ ਸਿਧਾਂਤ ਜਾਂ ਸਨਾਤਨੀ ਗ੍ਰੰਥ ਦਾ ਕਿਤਾਬੀ-ਗਿਆਨ ਹੋਣ ਦੀ ਥਾਂ ਸੰਬੰਧਿਤ ਮਹਾਂ-ਪੁਰਖਾਂ ਦੇ ਆਤਮਕ-ਅਨੁਭਵ ਦਾ ਕਾਵਿ-ਪ੍ਰਗਟਾਉ ਹੈ, ਇਸ ਲਈ ਗੁਰੂ ਤੇਗ਼ ਬਹਾਦਰ ਦੀ ਅਧਿਆਤਮਿਕ ਸ਼ਖ਼ਸੀਅਤ ਦੀ ਉਸਾਰੀ ਵਿਚ ਜ਼ਾਹਰੀ-ਗਿਆਨ ਦੇ ਨਾਲ ਨਾਲ ਬਾਤਨੀ ਜਾਂ ਅੰਤਰਮੁਖੀ-ਅਨੁਭਵ ਨੇ ਵੀ ਬਹੁਤ ਵੱਡਾ ਹਿੱਸਾ ਪਾਇਆ। ਸੱਚ ਆਖਿਆ ਜਾਵੇ, ਤਾਂ ਗੁਰਮਤਿ ਅਤੇ ਗੁਰਬਾਣੀ ਨੇ ਗੁਰੂ ਤੇਗ਼ ਬਹਾਦਰ ਨੂੰ ਪ੍ਰਭੂ-ਪ੍ਰਾਪਤੀ ਅਤੇ ਨਿਰਵਾਨ-ਪਦ (ਨਿਰਬਾਨ ਪਦ) ਦਾ ਮਾਰਗ ਦਰਸਾਇਆ, ਜਿਸਦੀ ਮਹਿਮਾ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਕਈ ਥਾਈਂ ਸੁਣਾਈ ਦਿੰਦੀ ਹੈ। ਪਰ ਪ੍ਰਭੂ-ਪ੍ਰਾਪਤੀ ਲਈ ਗੁਰੂ ਤੇਗ਼ ਬਹਾਦਰ ਨੇ ਅਮਲੀ-ਜੀਵਨ ਦੀ ਲੰਮੀ ਸਾਧਨਾ ਦੁਆਰਾ ਅਰਥਾਤ ਤਪੱਸਿਆ ਤਿਆਗ ਜਾਂ ਗੁਰਸ਼ਬਦ ਦੀ ਘਾਲ-ਕਮਾਈ

ਦੁਆਰਾ ਜੋ ਨਿੱਜੀ ਅਨੁਭਵ ਪ੍ਰਾਪਤ ਕੀਤਾ, ਉਨ੍ਹਾਂ ਦੀ ਬਾਣੀ ਉਸੇ ਨਿੱਜੀ-ਅਨੁਭਵ ਦਾ ਪ੍ਰਕਾਸ਼ ਹੈ। ਗੁਰਮਤਿ ਅਤੇ ਗੁਰਬਾਣੀ ਨਾਲ ਉਨ੍ਹਾਂ ਦਾ ਮਨ ਇਕਸੁਰ ਹੋਣ ਕਰਕੇ ਗੁਰੂ ਜੀ ਦੀ ਵਿਚਾਰ-ਧਾਰਾ ਦਾ ਆਦਿ-ਗ੍ਰੰਥ ਦੀ ਸਮੁੱਚੀ ਵਿਚਾਰ-ਧਾਰਾ, ਵਿਸ਼ੇਸ਼ ਕਰਕੇ ਗੁਰੂ ਸਾਹਿਬਾਨ ਦੀ ਵਿਚਾਰ-ਧਾਰਾ ਨਾਲ ਅਨਿਖੜ ਸੰਬੰਧ ਹੈ। ਇਸੇ ਅਨਿਖੜ ਸੰਬੰਧ ਕਰਕੇ ਹੀ ਗੁਰੂ ਸਾਹਿਬਾਨ ਦੀ ਵਿਚਾਰ-ਧਾਰਾ ਨਾਲ ਅਨਿਖੜ ਸੰਬੰਧ ਹੈ। ਇਸੇ ਅਨਿਖੜ ਸੰਬੰਧ ਕਰਕੇ ਹੀ ਗੁਰੂ ਗੋਬਿੰਦ ਸਿੰਘ ਨੇ ਜਦੋਂ ਦਮਦਮੇ ਸਾਹਿਬ ਵਿਚ ਗ੍ਰੰਥ ਸਾਹਿਬ[1] ਦੀ ਬੀੜ ਦੋਬਾਰਾ ਸੰਪਾਦਨ ਕੀਤੀ, ਤਾਂ ਬਾਕੀ ਗੁਰੂਆਂ ਅਤੇ ਭਗਤਾਂ ਦੀ ਬਾਣੀ ਦੇ ਨਾਲ ਹੀ ਉਨ੍ਹਾਂ ਗੁਰੂ ਤੇਗ਼ ਬਹਾਦਰ ਦੀ ਬਾਣੀ ਵੀ ਸ਼ਾਮਿਲ ਕਰ ਦਿੱਤੀ ਅਤੇ ਅੱਜ-ਕੱਲ੍ਹ ਜਿਸ ਆਦਿ-ਬੀੜ ਨੂੰ ਗੁਰੂ ਮਾਨਿਓ ਗ੍ਰੰਥ ਦਾ ਦਰਜਾ ਪ੍ਰਾਪਤ ਹੈ, ਉਸ ਵਿਚ ਗੁਰੂ ਤੇਗ਼ ਬਹਾਦਰ ਦੀ ਬਾਣੀ ਵੀ ਬਾਕੀ ਗੁਰੂ ਸਾਹਿਬਾਨ ਅਤੇ ਭਗਤਾਂ ਦੀ ਬਾਣੀ ਦੇ ਨਾਲ ਹੀ ਵੱਖ-ਵੱਖ ਰਾਗਾਂ ਵਿਚ ਇੱਕੋ ਜਿਹੀ ਵਿਉਂਤ ਨਾਲ ਦਰਜ ਹੈ।

ਬੇਸ਼ਕ ਗੁਰੂ ਨਾਨਕ ਦੇਵ, ਆਦਿਕ ਗੁਰੂ ਸਾਹਿਬਾਨ ਨੇ ਵੀ ਕਿਸੇ ਫ਼ਿਲਾਸਫ਼ਰ ਜਾਂ ਸ਼ਾਸਤਰ-ਕਾਰ ਦੇ ਉਲਟ ਪਰਮਾਤਮਾ, ਸ੍ਰਿਸ਼ਟੀ-ਰਚਨਾ, ਜੀਵ ਅਤੇ ਮਨੁੱਖੀ ਜੀਵਨ ਦੇ ਮਨੋਰਥ, ਆਦਿਕ ਬੁਨਿਆਦੀ ਵਿਸ਼ਿਆਂ ਬਾਰੇ ਸਿਧਾਂਤਕ ਅਤੇ ਵਿਗਿਆਨਕ-ਢੰਗ ਨਾਲ ਵਿਚਾਰ ਕਰਨ ਦੀ ਥਾਂ ਸੱਚ ਦਾ ਪ੍ਰਗਟਾਉ ਭਾਵਾਂ ਦੀ ਬੋਲੀ (ਕਵਿਤਾ) ਰਾਹੀਂ ਕੀਤਾ ਹੈ, ਪਰ ਗੁਰੂ ਨਾਨਕ ਦੇਵ ਨੇ ਜਪੁਜੀ, ਸਿਧ ਗੋਸਟਿ ਅਤੇ ਕਈ ਵਾਰਾਂ ਦੁਆਰਾ ਇਨ੍ਹਾਂ ਮਹਾਨ ਵਿਸ਼ਿਆਂ ਬਾਰੇ ਵਿਸਥਾਰ ਸਹਿਤ ਵਿਚਾਰ ਪੇਸ਼ ਕੀਤੇ ਹਨ। ਇਸੇ ਤਰ੍ਹਾਂ ਗੁਰੂ ਅਮਰਦਾਸ ਨੇ, "ਰਾਮਕਲੀ ਅਨੰਦ" ਅਤੇ ਕਈ ਵਾਰਾਂ ਅਤੇ ਗੁਰੂ ਅਰਜਨ ਦੇਵ ਨੇ "ਗਉੜੀ ਸੁਖਮਨੀ", ਬਾਵਨ ਅਖਰੀ, ਕਈ ਰਾਗਾਂ ਅਤੇ ਗੁਰੂ ਅਰਜਨ ਦੇਵ ਨੇ ਗਉੜੀ ਸੁਖਮਨੀ, ਬਾਵਨ ਅਖਰੀ, ਕਈ ਵਾਰਾਂ ਅਤੇ ਹੋਰ ਲੰਮੀਆਂ ਬਾਣੀਆਂ ਦੁਆਰਾ ਆਪਣੇ ਅਨੁਭਵ ਨੂੰ ਵੇਰਵੇ ਸਹਿਤ ਪ੍ਰਗਟਾਇਆ ਹੈ। ਇਨ੍ਹਾਂ ਗੁਰੂ ਸਾਹਿਬਾਨ ਦੁਆਰਾ ਰਚੇ ਗਏ "ਮਾਰੂ ਸੋਲਹੇ" ਵੀ ਉਪਰੋਕਤ ਵਿਸ਼ਿਆਂ ਦਾ ਨਿਰੂਪਣ ਕਰਨ ਲਈ ਵਰਣਨ-ਯੋਗ ਹਨ। ਪਰ ਗੁਰੂ ਤੇਗ਼ ਬਹਾਦਰ ਨੇ ਕੋਈ ਵੀ ਪ੍ਰਬੰਧ-ਕਾਵਿ ਜਾਂ ਲੰਮੀ ਬਾਣੀ ਨਹੀਂ ਰਚੀ। ਉਨ੍ਹਾਂ ਦੋ-ਤੁਕੇ ਦੋਹਾ-ਰੂਪ ਸਲੋਕ ਰਹੇ ਹਨ ਜਾਂ ਫਿਰ ਛੇ-ਤੁਕੇ "ਦੁਪਦੇ" ਜਾਂ ਵੱਧ ਤੋਂ ਵੱਧ ਅੱਠ-ਤੁਕੇ "ਤਿਪਦੇ"। ਸੋ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਬ੍ਰਹਮ ਅਤੇ ਉਸਦੀ ਮਾਇਆ ਜਾਂ ਮਨੁੱਖੀ ਜੀਵਨ ਦੇ ਬੁਨਿਆਦੀ ਵਿਸ਼ਿਆਂ ਬਾਰੇ ਸਿਧਾਂਤਕ ਅਤੇ ਲੜੀਵਾਰ ਵਿਚਾਰ ਦੀ ਥਾਂ ਨਿੱਕੀਆਂ ਨਿੱਕੀਆਂ ਰਮਜ਼ਾਂ ਦੁਆਰਾ ਅਨੁਭਵ ਪੇਸ਼ ਕੀਤਾ ਗਿਆ ਹੈ। ਗੁਰੂ ਜੀ ਦੀਆਂ ਰਮਜ਼ਾਂ ਇਤਨੀਆਂ ਗੁਹਜ-ਮਈ ਨਹੀਂ ਕਿ ਜਨ-ਸਾਧਾਰਨ ਉਨ੍ਹਾਂ ਵਿਚਲੇ ਭੇਤ ਨੂੰ ਨਾ ਸਮਝ ਸਕੇ। ਜਿਵੇਂ ਬਿਜਲੀ ਦਾ ਨਿੱਕਾ ਜਿਹਾ ਲਿਸ਼ਕਾਰਾ ਵੀ ਸਾਰੇ ਆਲੇ-ਦੁਆਲੇ ਨੂੰ ਲਿਸ਼ਕਾ ਦਿੰਦਾ ਹੈ, ਉਸੇ ਤਰ੍ਹਾਂ ਇਹ ਨਿੱਕੇ-ਨਿੱਕੇ ਲਿਸ਼ਕਾਰੇ ਵੀ ਅਗਿਆਨਤਾ ਦਾ ਹਨੇਰਾ ਦੂਰ ਕਰਕੇ ਭੁੱਲੇ ਭਟਕੇ ਰਾਹੀਆਂ ਨੂੰ ਸੱਚ ਦਾ ਮਾਰਗ ਵਿਖਾ ਰਹੇ ਹਨ। ਪਰ ਬਿਜਲੀ ਦਾ ਲਿਸ਼ਕਾਰਾ

ਥੋੜ੍ਹ-ਚਿਰਾ ਹੁੰਦਾ ਹੈ ਅਤੇ ਉਸ ਦੀ ਚਮਕ ਜਿੱਥੇ ਚਾਨਣ ਦਿੰਦੀ ਹੈ, ਉਥੇ ਕੁਝ ਭੈ-ਭੀਤ ਵੀ ਕਰਦੀ ਹੈ, ਗੁਰੂ ਤੇਗ਼ ਬਹਾਦਰ ਦੀ ਬਾਣੀ ਇਸ ਦੇ ਉਲਟ ਗਿਆਨ ਦਾ ਪ੍ਰਕਾਸ਼ ਕਰਦੀ ਹੋਈ ਰੂਹ ਨੂੰ ਖੇੜਾ ਬਖ਼ਸ਼ਦੀ ਹੈ।

ਬੇਸ਼ਕ ਗੁਰੂ ਤੇਗ਼ ਬਹਾਦਰ ਨੇ ਪਰਮਾਰਥਕ ਅਤੇ ਵਿਹਾਰਕ ਜੀਵਨ ਦੇ ਅਨੇਕਾਂ ਪੱਖਾਂ ਬਾਰੇ ਆਪਣੇ ਵਿਚਾਰ ਪਰਗਟ ਕੀਤੇ ਹਨ, ਪਰ ਉਨ੍ਹਾਂ ਦੇ ਬੁਨਿਆਦੀ ਵਿਚਾਰਾਂ ਨੂੰ ਹੇਠ ਲਿਖੇ ਛੇ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :-

(1) ਬ੍ਰਹਮ ਜਾਂ ਪਰਮਾਤਮਾ ਬਾਰੇ ਵਿਚਾਰ
(2) ਮਾਇਆ ਦੇ ਵੱਖ-ਵੱਖ ਸਰੂਪ ਅਤੇ ਲੱਛਣ
(3) ਭਗਤੀ-ਮਾਰਗ ਦੀ ਸ੍ਰੇਸ਼ਟਤਾ
(4) ਨਿਰਵਾਨ ਜਾਂ ਮੁਕਤੀ
(5) ਮਨੁੱਖੀ ਜੀਵਨ ਦਾ ਮਨੋਰਥ
(6) ਕੁਝ ਸਮ-ਅਵਸਥਾ ਬਾਰੇ

ਹੁਣ ਉਪਰੋਕਤ ਵਿਸ਼ਿਆਂ ਬਾਰੇ ਕ੍ਰਮਵਾਰ ਵਿਚਾਰ ਕੀਤੀ ਜਾਵੇਗੀ।

**(1) ਬ੍ਰਹਮ ਜਾਂ ਪਰਮਾਤਮਾ ਬਾਰੇ ਵਿਚਾਰ**

ਜਿੱਥੋਂ ਤੱਕ ਬ੍ਰਹਮ ਜਾਂ ਪਰਮਾਤਮਾ ਦਾ ਸੰਬੰਧ ਹੈ, ਗੁਰੂ ਤੇਗ਼ ਬਹਾਦਰ ਨੇ ਬ੍ਰਹਮ ਨੂੰ ਨਿਰਗੁਣ[2] ਅਰਥਾਤ ਰੰਗ, ਰੂਪ, ਰੇਖਾ ਤੋਂ ਨਿਆਰਾ ਮੰਨਿਆ ਹੈ। ਪਰ ਜਿਵੇਂ ਗੁਰੂ ਨਾਨਕ ਦੇਵ[3] ਨੇ ਸਭ ਜੀਵਾਂ ਵਿਚ ਉਸ ਦੀ ਜੋਤੀ ਦਾ ਪ੍ਰਕਾਸ਼ ਮੰਨਿਆ ਹੈ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਵੀ ਰਚਨਹਾਰ ਨੂੰ ਰਚਨਾ ਵਿਚ ਵਿਆਪਕ ਮੰਨਦੇ ਹਨ। ਗੁਰੂ ਤੇਗ਼ ਬਹਾਦਰ ਦੇ ਕਥਨ ਅਨੁਸਾਰ ਜਿਵੇਂ ਫੁੱਲ ਵਿਚ ਸੁਗੰਧੀ ਅਤੇ ਜਿਵੇਂ ਸ਼ੀਸ਼ੇ ਵਿਚ ਅਕਸ ਦੀ ਹੋਂਦ ਹੈ, ਉਸੇ ਤਰ੍ਹਾਂ ਜੀਵਾਂ ਦੇ ਹਿਰਦੇ ਅੰਦਰ ਪਰਮਾਤਮਾ ਸਮਾਇਆ ਰਹਿੰਦਾ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਪ੍ਰਭੂ ਸਰਬ-ਨਿਵਾਸੀ ਹੁੰਦਾ ਹੋਇਆ ਸਭਨਾਂ ਤੋਂ ਨਿਰਲੇਪ ਰਹਿੰਦਾ ਹੈ। ਦੂਜੇ ਸ਼ਬਦਾਂ ਵਿਚ ਜੀਵ ਮਾਇਆ ਦੇ ਤ੍ਰੈ-ਗੁਣਾਂ ਦੀ ਲਪੇਟ ਵਿਚ ਆ ਸਕਦਾ ਹੈ, ਪਰ ਪ੍ਰਭੂ ਤ੍ਰੈ-ਗੁਣੀ ਮਾਇਆ ਤੋਂ ਸਦਾ ਨਿਰਲੇਪ ਰਹਿੰਦਾ ਹੈ।

ਵੈਸੇ ਗੁਰੂ ਤੇਗ਼ ਬਹਾਦਰ ਅਨੁਸਾਰ ਮਾਇਆ ਦਾ ਰਚਨਹਾਰ ਵੀ ਆਪ ਪਰਮਾਤਮਾ ਹੈ ਅਤੇ ਅਨੇਕ ਪ੍ਰਕਾਰ ਦੇ ਰੂਪਾਂ ਤੇ ਰੰਗਾਂ ਵਿਚ ਉਹ ਆਪ ਹੀ ਵਿਆਪਕ ਹੈ, ਬੇਸ਼ਕ ਉਹ ਸਭ ਵਿਚ ਵਿਆਪਕ ਹੁੰਦਾ ਹੋਇਆ ਸਭ ਤੋਂ ਨਿਆਰਾ ਰਹਿੰਦਾ ਹੈ। ਉਹ ਇਤਨਾ ਵੱਡਾ ਹੈ ਕਿ ਉਸਦੀ ਗਤੀ ਜਾਂ ਉਸਦਾ ਅੰਤ ਕੋਈ ਨਹੀਂ ਪਾ ਸਕਦਾ। ਅਨੇਕਾਂ ਜੋਗੀ, ਜਤੀ, ਤਪੀ, ਗਿਆਨੀ ਅਤੇ ਹੋਰ ਮਹਾਂ-ਪੁਰਖ ਸਾਰੀ ਉਮਰ ਖੋਜ ਕਰਦੇ ਕਰਦੇ ਹਾਰ ਗਏ, ਪਰ ਪਰਮਾਤਮਾ ਦਾ ਅੰਤ ਕੋਈ ਨਹੀਂ ਪਾ ਸਕਿਆ।

ਕਿਉਂਕਿ ਪਰਮਾਤਮਾ ਨੂੰ ਗੁਰੂ ਜੀ ਨੇ ਮਨੁੱਖੀ ਹਿਰਦੇ ਵਿਚ ਵਿਆਪਕ ਮੰਨਿਆ ਹੈ, ਇਸ ਲਈ ਪਰਮਾਤਮਾ ਦੀ ਖੋਜ ਲਈ ਜਾਂ ਪ੍ਰਭੂ-ਮਿਲਾਪ ਲਈ ਜੰਗਲਾਂ ਬੀਆਬਾਨਾਂ ਵਿਚ ਜਾਣ ਦੀ ਥਾਂ ਗੁਰੂ ਜੀ ਮਨੁੱਖ ਨੂੰ ਆਪਣੇ ਹਿਰਦੇ

ਅੰਦਰ ਪ੍ਰਭੂ ਦਾ ਪ੍ਰਕਾਸ਼ ਵੇਖਣ ਦੀ ਪ੍ਰੇਰਨਾ ਕਰਦੇ ਹਨ। ਗੁਰੂ ਜੀ ਦੇ ਕਥਨ ਅਨੁਸਾਰ ਅੰਦਰ ਬਾਹਰ ਇੱਕੋ ਪਰਮਾਤਮਾ ਹੈ, ਪਰ ਵਿਖਾਈ ਇਸ ਲਈ ਨਹੀਂ ਦਿੰਦਾ ਕਿ ਮਨੁੱਖ ਦੀਆਂ ਅੱਖਾਂ ਉਤੇ ਮਾਇਆ ਜਾਂ ਭਰਮ ਦਾ ਪਰਦਾ ਹੈ। ਭਰਮ ਦਾ ਪਰਦਾ ਕਿਵੇਂ ਦੂਰ ਹੋਵੇ ? ਗੁਰੂ ਨਾਨਕ ਦੇਵ ਰਚਿਤ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਤੋਂ ਲੈ ਕੇ ਗੁਰੂ ਗ੍ਰੰਥ ਸਾਹਿਬ ਦੇ ਅਖੀਰ ਤਕ ਗੁਰੂ ਤੇਗ਼ ਬਹਾਦਰ ਦੀ ਬਾਣੀ ਸਮੇਤ ਇਸ ਭਰਮ ਦੇ ਪਰਦੇ ਨੂੰ ਦੂਰ ਕਰਨ ਦਾ ਉਪਾਉ ਦੱਸਿਆ ਗਿਆ ਹੈ। ਜਿਵੇਂ ਗੁਰੂ ਨਾਨਕ ਦੇਵ ਅਤੇ ਆਦਿ-ਗ੍ਰੰਥ ਨਾਲ ਸੰਬੰਧਿਤ ਦੂਸਰੇ ਗੁਰੂ ਸਾਹਿਬਾਨ ਅਤੇ ਭਗਤ-ਕਵੀਆਂ ਨੇ ਪਰਮਾਤਮਾ ਦੇ ਸਰੂਪ ਜਾਂ ਮਿਲਾਪ ਬਾਰੇ ਰਸ, ਭਾਵ ਅਤੇ ਸਾਹਿਬਾਨ ਅਤੇ ਭਗਤ-ਕਵੀਆਂ ਨੇ ਪਰਮਾਤਮਾ ਦੇ ਸਰੂਪ ਜਾਂ ਮਿਲਾਪ ਬਾਰੇ ਰਸ, ਭਾਵ ਅਤੇ ਅਲੰਕਾਰਾਂ ਨਾਲ ਜੜੀ ਕਾਵਿ-ਭਾਸ਼ਾ ਵਿਚ ਆਪਣਾ ਅਨੁਭਵ ਪਰਗਟ ਕੀਤਾ ਹੈ, ਉਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਨੇ ਵੀ ਇਨ੍ਹਾਂ ਬੁਨਿਆਦੀ ਸੁਆਲਾਂ ਦਾ ਜੁਆਬ ਭਾਵਾਂ ਤੇ ਅਲੰਕਾਰਾਂ ਨਾਲ ਜੜੀ ਕਾਵਿ-ਸ਼ੈਲੀ ਰਾਹੀਂ ਦਿੱਤਾ ਹੈ। ਕੁਝ ਸੰਬੰਧਿਤ ਤੁਕਾਂ ਇਸ ਪ੍ਰਕਾਰ ਹਨ :-

*(ੳ) ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ।*
*ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ।*

*(ਜੈਤਸਰੀ ਮਹਲਾ 9)*[4]

*(ਅ) ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ।*
*ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ।*

*(ਰਾਗ ਬਿਹਾਗੜਾ ਮਹਲਾ 9)*[5]

*(ੲ) ਕਾਹੇ ਰੇ ਬਨ ਖੋਜਨ ਜਾਈ।*
*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ।1। ਰਹਾਉ।*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ।*
*ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ।1।*
*ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ।*
*ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ।2।*

*(ਧਨਾਸਰੀ ਮਹਲਾ 9)*[6]

*(ਸ) ਸੁਖੁ ਦੁਖੁ ਰਹਤ ਸਦਾ ਨਿਰਲੇਪੀ . . . . .*
*. . . . .* *(ਸੋਰਠਿ ਮਹਲਾ (9)*[7]

ਗੁਰੂ ਤੇਗ਼ ਬਹਾਦਰ ਨੇ ਪਰਮਾਤਮਾ ਨੂੰ ਸਰਬ-ਸੁਖ-ਦਾਤਾ ਮੰਨਿਆ ਹੈ। ਉਹੀ ਜੀਵਾਂ ਨੂੰ ਤਨ, ਧਨ, ਸੰਪਤੀ ਅਰਥਾਤ ਜੀਵਨ ਦੇਣ ਉਪਰੰਤ ਉਨ੍ਹਾਂ ਦੀ ਪ੍ਰਤਿਪਾਲਨਾ ਕਰਦਾ ਹੈ। ਇੱਥੋਂ ਤਕ ਕਿ ਭੋਗਾਂ ਦੇ ਨਾਲ ਨਾਲ ਮੁਕਤੀ ਦਾ ਵੀ ਉਹੀ ਦਾਤਾ ਹੈ। ਦੂਜੇ ਸ਼ਬਦਾਂ ਵਿਚ ਗੁਰੂ ਜੀ ਨੇ ਪ੍ਰਭੂ ਨੂੰ ਜਨਮ, ਮਰਨ ਅਤੇ ਪ੍ਰਤਿਪਾਲਨਾ ਸਭ ਦਾ ਇੱਕੋ ਇਕ ਈਸ਼ਵਰ ਮੰਨਿਆ ਹੈ ਅਤੇ ਇਸੇ ਤਰ੍ਹਾਂ ਗੁਰੂ ਨਾਨਕ ਦੇਵ ਦੁਆਰਾ ਪਰਪੱਕ ਕੀਤੇ ਏਕੀਸ਼ਵਰੀ ਸਿਧਾਂਤ ਦੀ ਹੀ ਵਿਆਖਿਆ

ਕੀਤੀ ਹੈ। ਕੁਝ ਇਕ ਸੰਬੰਧਿਤ ਤੁਕਾਂ ਇਸ ਪਰਕਾਰ ਹਨ :-

*(ੳ) ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ।*

*(ਸਲੋਕ ਨੰ: 9)*[8]

*(ਅ) ਤਨੁ ਧਨੁ ਜਿਹ ਤੋ ਕਉ ਦੀਓ . . . . .*

*(ਸਲੋਕ ਨੰ: 7)*

*(ੲ) ਤਨੁ ਧਨੁ ਸੰਪੈ ਸੁਖੁ ਦੀਓ ਅਰੁ ਜਿਹ ਨੀਕੇ ਧਾਮ।*

*(ਸਲੋਕ ਨੰ: 8)*

*(ਸ) ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ।*

*(ਸਲੋਕ ਨੰ: 40)*[9]

*(ਹ) ਭੁਗਤਿ ਮੁਕਤਿ ਕਾ ਕਾਰਨੁ ਸੁਆਮੀ . . . . .*

*(ਰਾਗ ਗਉੜੀ ਮਹਲਾ 9)*[10]

**(2) ਮਾਇਆ ਦੇ ਵੱਖ-ਵੱਖ ਸਰੂਪ ਅਤੇ ਲੱਛਣ**

ਉਪਰੋਕਤ ਤੁਕਾਂ ਵਿਚ ਇਕ ਸੰਕੇਤ ਮਾਇਆ ਬਾਰੇ ਵੀ ਹੈ ਕਿ ਬ੍ਰਹਮ ਨੇ ਮਾਇਆ ਨੂੰ ਆਪੇ ਰਚਿਆ ਹੈ। ਗੁਰੂ ਨਾਨਕ ਦੇਵ ਨੇ ਵੀ ਮਾਇਆ ਦੀ ਉਤਪੱਤੀ ਦਾ ਕਾਰਨ ਬ੍ਰਹਮ ਨੂੰ ਹੀ ਮੰਨਿਆ ਹੈ। ਗੁਰੂ ਨਾਨਕ ਦੇਵ[11] ਨੇ ਜਗਤ ਨੂੰ ਬਾਜੀਗਰ ਦੇ ਅਖਾੜੇ ਨਾਲ ਉਪਮਾ ਦਿੱਤੀ ਹੈ, ਜੋ ਆਪਣਾ ਦਿਲ ਲਗਾਉਣ ਲਈ ਅਖਾੜਾ ਬੰਨ੍ਹਦਾ ਹੈ। ਇਹੋ ਗੱਲ ਕਬੀਰ[12] ਨੇ ਆਖੀ ਸੀ ਅਤੇ ਇਹੋ ਗੱਲ ਗੁਰੂ ਨਾਨਕ ਦੇਵ ਤੋਂ ਬਾਅਦ ਗੁਰੂ ਅਮਰਦਾਸ[13] ਅਤੇ ਗੁਰੂ ਅਰਜਨ[14] ਦੇਵ ਨੇ ਆਖੀ। ਜੋ ਗੁਰੂ ਤੇਗ਼ ਬਹਾਦਰ ਨੇ ਮਾਇਆ ਦੀ ਉਤਪਤੀ ਬਾਰੇ ਆਦਿ-ਗ੍ਰੰਥ ਦੇ ਗੁਰੂ ਅਤੇ ਭਗਤ ਕਵੀਆਂ ਦੇ ਸਤ ਨੂੰ ਵੀ ਨਵੇਂ ਸ਼ਬਦਾਂ ਰਾਹੀਂ ਵਰਣਨ ਕੀਤਾ ਹੈ। ਸ਼ੰਕਰ-ਆਚਾਰੀਆ ਨੇ ਜਿੱਥੇ ਬ੍ਰਹਮ ਅਤੇ ਜੀਵ ਨੂੰ ਆਪੋ ਵਿਚ ਅਭਿਨ ਅਤੇ ਸਤਿ ਮੰਨਿਆ ਹੈ, ਉਥੇ ਮਾਇਆ ਨੂੰ ਅਸਤਿ ਜਾਂ ਮਿਥਿਆ ਆਖਿਆ ਹੈ। ਰਾਮਾਨੁਜ ਦਾ ਵਿਸ਼ਿਸ਼ਟਾ ਦਵੈਤਵਾਦ ਚਿੱਤ, ਅਚਿੱਤ ਜਾਂ ਜੜ੍ਹ-ਪਦਾਰਥ ਜਗਤ ਅਤੇ ਈਸ਼ਵਰ ਅੰਤਹਕਰਣ ਵਿਚ ਇਤਥਿਤ ਹੋਕੇ ਪ੍ਰੇਰਨਾ ਕਰਨ ਵਾਲੀ ਅੰਤਰ-ਯਾਮੀ ਸ਼ਕਤੀ ਦਾ ਦੂਸਰਾ ਨਾਮ ਹੈ। ਜਿੱਥੇ ਗੁਰੂ ਤੇਗ਼ ਬਹਾਦਰ ਨੇ ਬ੍ਰਹਮ ਦੇ ਸਗੁਣ ਸਰੂਪ ਨੂੰ ਇਨ੍ਹਾਂ ਅਰਥਾਂ ਵਿਚ ਤਾਂ ਮੰਨਿਆ ਹੈ ਕਿ ਉਹ ਸਰਬ-ਨਿਵਾਸੀ ਅਤੇ ਸਦਾ ਅਲੇਪ ਹੈ, ਪਰ ਉਹ ਨਾ ਅਵਤਾਰਵਾਦ ਨੂੰ ਮੰਨਦੇ ਹਨ ਅਤੇ ਨਾ ਹੀ ਜਗਤ ਅਤੇ ਜੀਵ ਨੂੰ ਸੁਤੰਤਰ ਆਖਦੇ ਹਨ। ਗੁਰੂ ਤੇਗ਼ ਬਹਾਦਰ ਦੀਆਂ ਹੇਠ ਲਿਖੀਆਂ ਤੁਕਾਂ ਸਿੱਧ ਕਰਦੀਆਂ ਹਨ ਕਿ ਉਨ੍ਹਾਂ ਨੂੰ ਜਗਤ ਦੇ ਮਿਥਿਆ ਜਾਂ ਸਤਿ ਬਾਰੇ ਦੋ ਵਿਰੋਧੀ ਮੱਤਾਂ ਦੀ ਜਾਣਕਾਰੀ ਸੀ, ਜਿਵੇਂ :-

*ਸਾਧੋ ਰਚਨਾ ਰਾਮ ਬਨਾਈ।*
*ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ।*

*(ਰਾਗ ਗਉੜੀ ਮਹਲਾ 9)*

ਸ਼ੰਕਰ-ਆਚਾਰੀਆ ਦਾ ਅਦਵੈਤਾਵਾਦ ਜਿੱਥੇ ਜਗਤ ਨੂੰ ਸਿੱਖਿਆ ਜਾਂ ਅਸਤਿ ਮੰਨਦਾ ਹੈ, ਉਥੇ ਮਾਧਵਾਚਾਰੀਆ ਦਾ ਦਵੈਤਾਵਾਦ ਜਗਤ ਨੂੰ ਮਿਥਿਆ ਦੀ ਥਾਂ ਸਤਿ ਆਖਦਾ ਹੈ। ਗੁਰੂ ਤੇਗ਼ ਬਹਾਦਰ ਨੇ ਥਾਂ ਪਰ ਥਾਂ ਜਗਤ ਨੂੰ ਸੁਪਨਾ, ਮਿਥਿਆ, ਅਸਤਿ, ਧੂਏਂ ਦਾ ਪਹਾੜ, ਰੇਤ ਦੀ ਕੰਧ ਅਤੇ ਬੱਦਲਾਂ ਦੀ ਥੋੜ੍ਹ-ਚਿਰੀ ਛਾਂ ਆਖਿਆ ਹੈ। ਉਨ੍ਹਾਂ ਸਪਸ਼ਟ ਸ਼ਬਦਾਂ ਵਿਚ ਕੇਵਲ ਬ੍ਰਹਮ ਨੂੰ ਸਤਿ ਮੰਨ ਕੇ ਜਗਤ ਨੂੰ ਮਿਥਿਆ ਆਖਿਆ ਹੈ, ਜਿਵੇਂ :-

*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ।*
*ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ।*

*(ਰਾਗ ਗਉੜੀ ਮਹਲਾ 9)*[15]

ਜਿੱਥੋਂ ਤਕ ਜੀਵ-ਆਤਮਾ ਦਾ ਸੰਬੰਧ ਹੈ, ਇਹ ਜਦੋਂ ਤਕ ਮਾਇਆ ਦੇ ਲਗਾਉ ਵਿਚ ਰਹਿੰਦੀ ਹੈ, ਇਹ ਅਸਤਿ ਹੈ, ਪਰ ਜਦੋਂ ਮਾਇਆ-ਰੂਪੀ ਅਵਿੱਦਿਆ, ਅਗਿਆਨ ਜਾਂ ਭਰਮ ਤੋਂ ਮੁਕਤ ਹੋ ਜਾਂਦੀ ਹੈ, ਇਹ ਸਤਿ-ਸਰੂਪ ਹੋ ਜਾਂਦੀ ਹੈ। ਕਿਉਂਕਿ ਮਾਇਆ ਦਾ ਸੁਭਾਅ ਚੰਚਲ ਹੈ, ਇਸ ਲਈ ਮਾਇਆ ਦੇ ਪ੍ਰਭਾਵ ਹੇਠ ਆਇਆ ਜੀਵ ਡੋਲਦਾ ਭਟਕਦਾ ਰਹਿੰਦਾ ਹੈ। ਤ੍ਰੈਗੁਣੀ ਮਾਇਆ ਨੇ ਸਾਰੇ ਸੰਸਾਰ ਨੂੰ ਵਲਿਆ ਹੋਇਆ ਹੈ। ਜੋਗੀ, ਜਤੀ, ਤਪੀ, ਜੰਗਮ ਅਤੇ ਸੰਨਿਆਸੀ ਵੀ ਇਸ ਦੇ ਜਾਲ ਵਿਚ ਫਸੇ ਹੋਏ ਹਨ। ਸਥੂਲ-ਰੂਪ ਵਿਚ ਇਹ ਸੰਨਿਆਸੀ ਵੀ ਇਸ ਦੇ ਜਾਲ ਵਿਚ ਫਸੇ ਹੋਏ ਹਨ। ਸਥੂਲ-ਰੂਪ ਵਿਚ ਇਹ ਮਾਤਾ, ਪਿਤਾ, ਸੁਤ (ਪੁੱਤਰ), ਬਨਿਤਾ (ਪਤਨੀ), ਭਾਈ, ਬੰਧਪ, ਧਨ, ਜੋਬਨ, ਸੰਪਤੀ, ਰਾਜ, ਮਿਲਖ ਆਦਿ ਦੇ ਮੋਹ, ਮਮਤਾ ਜਾਂ ਲੋਭ ਲਾਲਚ ਦੇ ਰੂਪ ਵਿਚ ਵਿਖਾਈ ਦਿੰਦੀ ਹੈ। ਪਰ ਸੂਖਮ-ਰੂਪ ਵਿਚ ਵੀ ਮਾਇਆ ਦਾ ਪਾਸਾਰ ਅਤੇ ਮਾਇਆ ਦਾ ਪ੍ਰਭਾਵ ਘੱਟ ਵਿਆਪਕ ਨਹੀਂ। ਬਾਲਪਣ ਤੋਂ ਜੁਆਨੀ ਅਤੇ ਜੁਆਨੀ ਤੋਂ ਬਿਰਧ ਅਵਸਥਾ ਤਕ ਮਨੁੱਖ ਸੰਸਾਰਕ ਵਿਸ਼ਿਆਂ ਦੇ ਰਸ ਵਿਚ ਮੱਤਾ ਆਤਮਕ ਜੀਵਨ ਵਲੋਂ ਬੇਹੋਸ਼ ਪਿਆ ਰਹਿੰਦਾ ਹੈ ਅਤੇ ਪਤਾ ਓਦੋਂ ਹੀ ਲੱਗਦਾ ਹੈ ਜਦੋਂ ਮੌਤ ਜਾਂ ਕਾਲ ਆਉਣ ਤੇ ਯਮਰਾਜ ਦਾ ਡੰਡਾ ਸਿਰ ਉਤੇ ਆਣ ਵੱਜਦਾ ਹੈ। ਗੁਰੂ ਜੀ ਨੇ ਮ੍ਰਿਗ ਤ੍ਰਿਸ਼ਨਾ ਦਾ ਲੋਕ-ਪ੍ਰਿਯ ਅਲੰਕਾਰ ਵੀ ਮਾਇਆ ਦੇ ਸਰੂਪ ਨੂੰ ਦਰਸਾਉਣ ਲਈ ਵਰਤਿਆ ਹੈ। ਜੇਕਰ ਕਿਤੇ ਜਗ-ਰਚਨਾ ਨੂੰ ਸੁਪਨੇ ਦੀ ਨਿਆਈਂ ਆਖਿਆ ਹੈ ਤਾਂ ਕਿਤੇ ਪੇਖਨਾ (ਤਮਾਸ਼ਾ) ਵੀ ਕਥਨ ਕੀਤਾ ਹੈ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿਕ ਮਨੋ-ਵਿਕਾਰ ਵੀ ਮਾਇਆ ਦੇ ਪੰਜ-ਦੂਤ ਹੀ ਹਨ, ਜੋ ਪ੍ਰਭੂ ਦੇ ਘਰ ਜਾਂ ਮਨੁੱਖੀ ਅੰਤਹਕਰਣ ਨੂੰ ਮਲੀਨ ਕਰਦੇ ਹਨ ਅਤੇ ਇਨ੍ਹਾਂ ਦੁਆਰਾ ਉਪਜਾਏ ਭਰਮ, ਸਹਸਾ ਜਾਂ ਸੰਸੇ ਕਾਰਨ ਪ੍ਰਭੂ ਪ੍ਰਾਨੀ ਦੇ ਨਿਕਟ ਹੁੰਦਿਆਂ ਵੀ ਉਸ ਨੂੰ ਵਿਖਾਈ ਨਹੀਂ ਦਿੰਦਾ। ਵੈਸੇ ਤਾਂ ਹਰ ਯੁੱਗ ਵਿਚ ਕਨਿਕ (ਸੋਨਾ), ਕਾਮਨੀ (ਤੀਵੀ) ਅਤੇ ਪ੍ਰਭਤਾ (ਮਾਣ ਵਡਿਆਈ) ਮਨੁੱਖਤਾ ਨੂੰ ਪਰਮਾਤਮਾ ਦੇ ਮਾਰਗ ਤੋਂ ਭਟਕਾਉਂਦੇ ਭੁਚਲਾਉਂਦੇ ਰਹੇ ਹਨ, ਪਰ ਆਧੁਨਿਕ ਯੁੱਗ ਵਿਚ ਜਦੋਂ ਹਰ ਪਾਸੇ ਜਾਂ ਦੌਲਤ ਦੀ ਭੁੱਖ ਹੈ, ਜਾਂ ਕਾਮ-ਵਾਸ਼ਨਾ ਦੀ ਅਤੇ ਜਾਂ ਫਿਰ ਮਾਣ ਵਡਿਆਈ, ਲੀਡਰੀ, ਆਦਿ ਲਈ ਲੋਕ

ਭਟਕਦੇ ਫਿਰਦੇ ਹਨ, ਗੁਰੂ ਤੇਗ਼ ਬਹਾਦਰ ਦੀਆਂ ਹੇਠ ਲਿਖਿਆਂ ਤੁਕਾਂ ਅਜਿਹੇ ਭੁੱਲੇ ਭਟਕੇ ਮਨੁੱਖ ਨੂੰ ਖ਼ਬਰਦਾਰ ਕਰਨ ਲਈ ਬਹੁਤ ਪ੍ਰਭਾਵਸ਼ਾਲੀ ਹਨ, ਜਿਵੇਂ :-

*(ੳ) ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ।*

*(ਟੋਡੀ ਮਹਲਾ 9)*[16]

*(ਅ) ਜੋਬਨੁ ਧਨੁ ਪ੍ਰਭਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ।*

*(ਧਨਾਸਰੀ ਮਹਲਾ 9)*[17]

ਗੁਰੂ ਤੇਗ਼ ਬਹਾਦਰ ਨੇ ਮਾਇਆ ਦੇ ਪ੍ਰਭਾਵ ਹੇਠ ਕੀਤੇ ਗਏ ਸਾਰੇ ਕਰਮਾਂ ਨੂੰ ਬੰਧਨ-ਰੂਪ ਆਖਿਆ ਹੈ। ਇਸ ਲਈ ਗੁਰੂ ਜੀ ਨੇ ਬਾਰ-ਬਾਰ ਮਾਇਆ ਮਮਤਾ, ਲੋਭ, ਮੋਹ, ਅਹੰਕਾਰ, ਆਦਿਕ ਦਾ ਤਿਆਗ ਕਰਨ ਦਾ ਉਪਦੇਸ਼ ਕੀਤਾ ਹੈ। ਮਾਇਆ ਦੇ ਤਿਆਗ ਉਪਰੰਤ ਮਨ ਭਟਕਣਾ ਛੱਡ ਕੇ ਟਿਕਾਉ ਵਿਚ ਆ ਜਾਂਦਾ ਹੈ ਅਤੇ ਜਦੋਂ ਮਨ ਟਿਕਾਉ ਵਿਚ ਆ ਜਾਵੇ ਸਹਜ-ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਜਿਸ ਨੂੰ ਗੁਰੂ ਜੀ ਨੇ ਨਿਰਮਲ-ਗਿਆਨ ਦਾ ਵੀ ਨਾਮ ਦਿੱਤਾ ਹੈ :-

*"ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨ"।*

ਸਹਜ-ਗਿਆਨ ਦੀ ਪ੍ਰਾਪਤੀ ਨਾਲ ਮਾਇਆ ਦਾ ਸੰਸਾ ਦੂਰ ਹੋ ਜਾਂਦਾ ਹੈ। ਸੰਸਾ ਜਾਂ ਭਰਮ ਹੀ ਦੁਖ ਦੀ ਜੜ੍ਹ ਹੈ ਅਤੇ ਭਰਮ ਦੂਰ ਹੁੰਦਿਆਂ ਹੀ ਨਿਜ-ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਵੇਂ :-

*ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ।*
*ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ।*

*(ਬਸੰਤ ਮਹਲਾ 9)*[18]

ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਸੰਸਾਰ ਦੀ ਅਸਥਿਰਤਾ ਬਾਰੇ ਅਨੇਕਾਂ ਦਿਲ-ਟੁੰਬਵੀਆਂ ਤੁਕਾਂ ਸੁਣਾਈ ਦਿੰਦੀਆਂ ਹਨ। ਸੰਸਾਰ ਦੀ ਅਸਥਿਰਤਾ ਬਾਰੇ ਬਾਬਾ ਫ਼ਰੀਦ ਦੀ ਬਾਣੀ ਵਿਚ ਵੀ ਅਨੇਕਾਂ ਦਿਲ-ਚੀਰਵੀਆਂ ਤੁਕਾਂ ਹਨ। ਪਰ ਫ਼ਰੀਦ ਦੇ ਕਈ ਸਲੋਕਾਂ ਵਿਚ ਜਿੱਥੇ ਮੌਤ ਦੇ ਕੇਵਲ ਵਿਕਰਾਲ-ਰੂਪ ਨੂੰ ਹੀ ਚਿਤਰਿਆ ਗਿਆ ਹੈ। ਉਥੇ ਗੁਰੂ ਤੇਗ਼ ਬਹਾਦਰ ਦੇ ਸਲੋਕਾਂ ਵਿਚ ਸੰਸਾਰ ਦੀ ਅਸਥਿਰਤਾ ਦੇ ਨਾਲ-ਨਾਲ ਸਥਿਰ ਪ੍ਰਭੂ ਦੀ ਵੀ ਯਾਦ ਕਰਵਾਈ ਗਈ ਹੈ। ਇਸ ਤਰ੍ਹਾਂ ਸੰਸਾਰ ਦੀ ਅਸਥਿਰਤਾ ਨਾਲ ਸੰਬੰਧਿਤ ਫ਼ਰੀਦ ਦੇ ਕਈ ਸਲੋਕ ਪੜ੍ਹਨ ਸੁਣਨ ਸਮੇਂ ਮਨ ਭੈ-ਭੀਤ ਹੋ ਜਾਂਦਾ ਹੈ। ਪਰ ਗੁਰੂ ਤੇਗ਼ ਬਹਾਦਰ ਦੇ ਅਜਿਹੇ ਸਲੋਕ ਪੜ੍ਹਨ ਸੁਣਨ ਉਪਰੰਤ ਮਨ ਭੈ-ਭੀਤ ਹੋਣ ਦੀ ਥਾਂ ਸਗੋਂ ਗਿਆਨ ਦੁਆਰਾ ਭੈ-ਰਹਿਤ ਹੋ ਕੇ ਖੇੜੇ ਦੇ ਘਰ ਵਿਚ ਆ ਜਾਂਦਾ ਹੈ। ਇਸ ਕਥਨ ਦੀ ਪੁਸ਼ਟੀ ਵਿਚ ਦੋ ਸਲੋਕ ਫ਼ਰੀਦ ਦੇ ਅਤੇ ਦੋ ਸਲੋਕ ਗੁਰੂ ਤੇਗ਼ ਬਹਾਦਰ ਦੇ ਪੇਸ਼ ਕੀਤੇ ਜਾਂਦੇ ਹਨ :-

**(ੳ) ਫ਼ਰੀਦ ਦੇ ਸਲੋਕ**

*(ੳ) ਫ਼ਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ।*
*ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ।*

*(ਸਲੋਕ ਨੰ: 102)*[19]

*(ਅ) ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ।*
*ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ।*

*(ਸਲੋਕ ਨੰ: 41)*[20]

**(ਅ) ਗੁਰੂ ਤੇਗ਼ ਬਹਾਦਰ ਦੇ ਸਲੋਕ**

*(ੳ) ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ।*
*ਨਾਨਕ ਹਰਿਗੁਨ ਗਾਇ ਲੇ ਛਾਡਿ ਸਗਲ ਜੰਜਾਲ।*

*(ਸਲੋਕ ਨੰ: 52)*[21]

*(ਅ) ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ।*

*(ਸਲੋਕ ਨੰ: 25)*[22]

ਬਾਬਾ ਫ਼ਰੀਦ ਦੇ ਪਹਿਲੇ ਸਲੋਕ ਵਿਚ ਸੰਸਾਰ ਤੋਂ ਨਿਖੜਦੇ ਪ੍ਰਾਣੀ ਨੂੰ ਡਾਲ ਨਾਲੋਂ ਟੁੱਟਦੇ ਪੱਤੇ ਨਾਲ ਉਪਮਾ ਦੇਣ ਉਪਰੰਤ ਇਹ ਸਿੱਟਾ ਕੱਢਿਆ ਗਿਆ ਹੈ ਕਿ ਸੰਸਾਰ ਵਿਚ ਕਿਸੇ ਪਾਸੇ ਵੀ ਸਦਾ-ਜੀਵਤ ਰਹਿਣ ਵਾਲਾ ਕੋਈ ਮਨੁੱਖ ਨਹੀਂ। ਇਸੇ ਤਰ੍ਹਾਂ ਦੂਜੇ ਸਲੋਕ ਵਿਚ ਵੀ ਬੁਢੇਪੇ ਦੀ ਡਰਾਉਣੀ ਤਸਵੀਰ ਉਲੀਕਣ ਪਿੱਛੋਂ ਕਿਸੇ ਗੱਲ ਦਾ ਨਿਰਣਾ ਕਰਨ ਵਾਂਗ ਇਹ ਕਥਨ ਪੇਸ਼ ਕੀਤਾ ਹੈ ਕਿ ਇਕ ਦਿਨ ਮੌਤ ਜ਼ਰੂਰ ਆਉਣੀ ਹੈ। ਬੇਸ਼ਕ ਇਹ ਸੱਚ ਦਾ ਬਹੁਤ ਪ੍ਰਭਾਵਸ਼ਾਲੀ ਵਰਣਨ ਹੈ ਪਰ ਇਹ ਵਰਨਣ ਹੈ ਡਰਾਉਣੇ ਚਿਤਰ ਦੁਆਰਾ ਉਲੀਕਿਆ ਹੋਇਆ। ਇਨਾਂ ਸਲੋਕਾਂ ਦੇ ਟਾਕਰੇ ਵਿਚ ਗੁਰੂ ਤੇਗ਼ ਬਹਾਦਰ ਦੇ ਪਹਿਲੇ ਸਲੋਕ ਵਿਚ ਹਰ ਚੀਜ਼ ਨੂੰ ਨਾਸ਼ਵੰਤ ਦਰਸਾ ਕੇ ਨਾਲ ਹੀ ਅਵਿਨਾਸ਼ੀ ਹਰੀ ਦੀ ਯਾਦ ਕਰਵਾਈ ਗਈ ਹੈ। ਇਸੇ ਤਰ੍ਹਾਂ ਗੁਰੂ ਜੀ ਦੇ ਦੂਜੇ ਸਲੋਕ ਵਿਚ ਜੀਵਨ ਦੀ ਅਸਥਿਰਤਾ ਨੂੰ ਪਾਣੀ ਦੇ ਬੁਲਬੁਲੇ ਨਾਲ ਉਪਮਾ ਦੇਣ ਉਪਰੰਤ "ਕਹੁ ਨਾਨਕ ਸੁਨਿ ਮੀਤ" ਆਖ ਕੇ ਕਵੀ ਨੇ ਜਾਣੋ ਪਿਆਰ ਤੇ ਹਮਦਰਦੀ ਵਿਚ ਮਨੁੱਖਤਾ ਦਾ ਹੱਥ ਫੜ ਲਿਆ ਹੈ। "ਮੀਤ" ਸ਼ਬਦ ਮੌਤ ਦੇ ਵਰਣਨ ਸਮੇਂ ਸੁਣਦਿਆਂ ਹੀ ਸਰੋਤੇ ਦਾ ਮਨ ਭਿਆਨਕ-ਸੱਚ ਨੂੰ ਸੁਣਨ ਅਤੇ ਪਰਵਾਨ ਕਰਨ ਲਈ ਤਿਆਰ ਹੋ ਜਾਂਦਾ ਹੈ।

ਗੁਰੂ ਤੇਗ਼ ਬਹਾਦਰ ਦੇ ਕਾਵਿ-ਪਦਿਆਂ ਵਿਚ ਵੀ ਸੰਸਾਰ ਦੀ ਅਸਥਿਰਤਾ ਦੇ ਨਾਲ ਨਾਲ ਸੰਸਾਰ ਵਿਚ ਵਿਆਪਕ ਪਰਮਾਤਮਾ ਦੀ ਸਥਿਰਤਾ ਨੂੰ ਵੀ ਪਰਪੱਕ ਕੀਤਾ ਗਿਆ ਹੈ, ਜਿਵੇਂ :-

*ਸਾਧੋ ਇਹੁ ਤਨੁ ਮਿਥਿਆ ਜਾਨਉ।*
*ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ।*

*(ਰਾਗ ਬਸੰਤ ਹਿੰਡੋਲ ਮਹਲਾ 9)*[23]

ਜਿਵੇਂ ਅਸਾਂ ਗੁਰੂ ਜੀ ਦੇ ਸਲੋਕਾਂ ਅਤੇ ਕਾਵਿ-ਪਦਿਆਂ ਬਾਰੇ ਲਿਖੇ ਵੱਖਰੇ ਲੇਖਾਂ ਵਿਚ ਸੰਕੇਤ ਕੀਤਾ ਹੈ, ਗੁਰੂ ਤੇਗ਼ ਬਹਾਦਰ ਦੀ ਕਾਵਿ-ਸ਼ੈਲੀ ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਜਮਾਂ ਦੇ ਨਾਲ ਨਫ਼ੀ ਅਤੇ ਨਫ਼ੀ ਦਾ ਵਰਣਨ ਕਰਨ ਸਮੇਂ ਜਮਾਂ ਦੀਆਂ ਸ਼ਕਤੀਆਂ ਵਲ ਸੰਕੇਤ ਕਰ ਕੇ ਆਪਣੇ ਵਿਚਾਰਾਂ ਨੂੰ ਵਧੇਰੇ ਪ੍ਰਭਾਵਸ਼ਾਲੀ

ਬਣਾਉਂਦੇ ਹਨ।

ਸੋ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਸੰਸਾਰ ਦੀ ਅਸਥਿਰਤਾ ਅਤੇ ਮੌਤ ਦਾ ਡੂੰਘਾ ਅਹਿਸਾਸ ਮਨੁੱਖਤਾ ਨੂੰ ਭੈ-ਭੀਤ ਕਰਨ ਦੀ ਥਾਂ ਸਦਾ-ਥਿਰ ਪਰਮਾਤਮਾ ਨਾਲ ਪਿਆਰ ਕਰਨ ਦੀ ਪ੍ਰੇਰਨਾ ਦਿੰਦਾ ਹੈ। ਗੁਰੂ ਜੀ ਜਿੱਥੇ ਖਿਨ ਖਿਨ ਕਰਕੇ ਘੱਟਦੀ ਜਾ ਰਹੀ ਉਮਰ ਦਾ ਅਹਿਸਾਸ ਕਰਵਾਉਂਦੇ ਹਨ, ਉਥੇ ਹਮਦਰਦੀ ਅਤੇ ਪਿਆਰ ਨਾਲ ਇਹ ਵੀ ਆਖਦੇ ਹਨ ਕਿ ਅਜੇ ਕੁਝ ਨਹੀਂ ਵਿਗੜਿਆ ਅਤੇ ਕਿਸੇ ਉਮਰ ਵਿਚ ਵੀ ਮਾਇਆ ਦਾ ਤਿਆਗ ਕਰਕੇ ਨਿਰਵਾਨ ਜਾਂ ਨਿਰਭੈ-ਪਦ ਦੀ ਪ੍ਰਾਪਤੀ ਕੀਤੀ ਜਾ ਸਕਦੀ ਹੈ। ਮਨੁੱਖੀ ਸਰੀਰ ਦੇ ਬਿਨਸ ਜਾਣ ਦਾ ਵਰਣਨ ਕੇਵਲ ਏਸ ਸਚਾਈ ਨੂੰ ਦ੍ਰਿੜ੍ਹ ਕਰਨ ਲਈ ਕੀਤਾ ਗਿਆ ਹੈ ਕਿ ਜਿਸ ਸਰੀਰ ਦਾ ਜਨਮ ਮਨੁੱਖ ਦੇ ਜਨਮ ਨਾਲ ਹੋਇਆ ਅਤੇ ਜਿਸ ਨੂੰ ਮਨੁੱਖ ਆਪਣਾ ਸਰੀਰ ਆਖ ਕੇ ਮਾਣ ਕਰਦਾ ਹੈ, ਉਹ ਸਰੀਰ ਵੀ ਸਦਾ ਨਾਲ ਨਹੀਂ ਨਿਭਦਾ। ਇਸੇ ਤਰ੍ਹਾਂ ਮਾਤਾ, ਪਿਤਾ, ਪੁੱਤਰ, ਪਤਨੀ ਆਦਿਕ ਸੰਬੰਧੀਆਂ ਅਤੇ ਸੱਜਣਾਂ ਮਿੱਤਰਾਂ ਦੇ ਮੋਹ ਵਿਚ ਮਨੁੱਖ ਸੱਚ-ਰੂਪੀ ਪਰਮਾਤਮਾ ਦੇ ਰਾਹ ਤੋਂ ਭਟਕ ਜਾਂਦਾ ਹੈ। ਪਰ ਜਦੋਂ ਮੌਤ ਆ ਜਾਂਦੀ ਹੈ, ਸਾਰੇ ਸੰਬੰਧੀ ਸਾਥ ਛੱਡ ਜਾਂਦੇ ਹਨ। ਗੁਰੂ ਜੀ ਨੇ ਇਸ ਪੱਖ ਤੋਂ ਕੇਵਲ ਇਕ ਅਟੱਲ ਸਚਾਈ ਦਾ ਕਥਨ ਕੀਤਾ ਹੈ ਕਿ ਸਾਰੇ ਰਿਸ਼ਤੇ ਜਿਊਂਦਿਆਂ ਦੇ ਹਨ ਅਤੇ ਇਸ ਲਈ ਇਨ੍ਹਾਂ ਦੇ ਮੋਹ ਵਿਚ ਫਸ ਕੇ ਸੱਚ ਦੇ ਮਾਰਗ ਤੋਂ ਦੂਰ ਨਹੀਂ ਹੋ ਜਾਣਾ ਚਾਹੀਦਾ :-

(ੳ) *ਜਾਗ ਲੇਹੁ ਰੇ ਮਨਾ ਜਾਗ ਲੇਹੁ। ਕਹਾ ਗਾਫਲ ਸੋਇਆ।*
*ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ।1। ਰਹਾਉ।*
*ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ।*
*ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ।1।*
*ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ।*
*ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ।2।*

(ਅ) *ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ।*
*ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ।*

*(ਤਿਲੰਗ ਮਹਲਾ 9)*[24]

ਇਸੇ ਤਰ੍ਹਾਂ ਸੰਸਾਰ ਦੀ ਅਸਥਿਰਤਾ ਅਤੇ ਮਾਇਕ ਪਦਾਰਥਾਂ ਦਾ ਅਹਿਸਾਸ ਉਨ੍ਹਾਂ ਕੇਵਲ ਜਨ-ਸਾਧਾਰਨ ਨੂੰ ਹੀ ਨਹੀਂ ਕਰਵਾਇਆ, ਸਗੋਂ ਉਨ੍ਹਾਂ ਦੀ ਸਿੱਖਿਆ ਇਕ ਮੰਗਤੇ ਤੋਂ ਰਾਜੇ ਤਕ ਸਭ ਲਈ ਸਾਂਝੀ ਹੈ। ਇਸੇ ਤਰ੍ਹਾਂ ਕੀ ਗ੍ਰਿਹਸਥੀ ਅਤੇ ਕੀ ਜੋਗੀ, ਜੰਗਮ ਤੇ ਕੀ ਸੰਨਿਆਸੀ, ਸਭ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਣ ਦੀ ਪ੍ਰੇਰਨਾ ਦਿੱਤੀ ਹੈ, ਜਿਵੇਂ :-

(ੳ) *ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ।*
*ਕਾਲਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ।*

*(ਤਿਲੰਗ ਮਹਲਾ 9)*[25]

*(ਅ) ਸੁਪਨੇ ਜਿਉ ਧਨੁ ਪਛਾਨੁ ਕਾਹੇ ਪਰਿ ਕਰਤ ਮਾਨੁ।*
*ਬਾਰੂ ਕੀ ਭੀਤਿ ਜੈਸੇ ਬਸੁਧਾ ਕੋ ਰਾਜੁ ਹੈ।*

*(ਰਾਗ ਜੈਜਾਵੰਤੀ ਮਹਲਾ 9)*[26]

*(ੲ) ਜੋਗੀ ਜੰਗਮ ਅਰੁ ਸੰਨਿਆਸ।*
*ਸਭ ਹੀ ਪਰਿ ਡਾਰੀ ਇਹ ਫਾਸ।*

*(ਰਾਗ ਬਸੰਤ ਹਿੰਡੋਲ ਮਹਲਾ 9)*[27]

*(ਸ) ਸਾਧੋ ਇਹੁ ਮਨੁ ਗਹਿਓ ਨ ਜਾਈ।*
*ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ।1।ਰਹਾਉ।*
*ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ।*
*ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ।*
*ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ।*

*(ਰਾਗ ਗਉੜੀ ਮਹਲਾ 9)*[28]

ਕਿਉਂਕਿ ਸਾਰੇ ਜਗਤ ਨੂੰ ਆਪਣੀ ਲਪੇਟ ਵਿਚ ਲੈਣ ਦੇ ਬਾਵਜੂਦ ਮਾਇਆ ਪ੍ਰਭੂ ਦੀ ਦਾਸੀ (ਮਾਇਆ ਜਾ ਕੀ ਚੇਰੀ)[29] ਹੈ, ਇਸ ਲਈ ਗੁਰੂ ਤੇਗ਼ ਬਹਾਦਰ ਨੇ ਵੀ ਦੂਸਰੇ ਗੁਰੂ ਸਾਹਿਬਾਨ ਅਤੇ ਭਗਤ-ਕਵੀਆਂ ਵਾਂਗ ਮਾਇਆ ਦਾ ਤਿਆਗ ਕਰਕੇ ਪ੍ਰਭੂ ਦੀ ਭਗਤੀ ਵਿਚ ਰੁਚਿਤ ਹੋਣ ਦੀ ਪ੍ਰੇਰਨਾ ਦਿੱਤੀ ਹੈ।

**(3) ਭਗਤੀ-ਮਾਰਗ ਦੀ ਸ੍ਰੇਸ਼ਟਤਾ**

ਭਾਰਤ ਵਿਚ ਕਈ ਸਦੀਆਂ ਤੋਂ ਪ੍ਰਭੂ-ਪ੍ਰਾਪਤੀ ਦੇ ਤਿੰਨ ਮਾਰਗ ਮੰਨੇ ਗਏ ਹਨ :-

(ੳ) ਕਰਮ ਮਾਰਗ (ਅ) ਗਿਆਨ ਮਾਰਗ, ਅਤੇ (ੲ) ਭਗਤੀ ਮਾਰਗ। ਇਨ੍ਹਾਂ ਤੋਂ ਇਲਾਵਾ ਅਸ਼ਟਾਂਗ ਯੋਗ ਦਾ ਵੀ ਹੁਣ ਤਕ ਬਹੁਤ ਚਰਚਾ ਰਿਹਾ ਹੈ। ਬੇਸ਼ਕ ਗੀਤਾ ਵਿਚ ਵੀ ਗਿਆਨ ਯੋਗ, ਧਿਆਨ ਯੋਗ, ਅਸ਼ਟਾਂਗ ਯੋਗ, ਕਰਮ ਯੋਗ, ਆਦਿਕ ਪ੍ਰਭੂ-ਪ੍ਰਾਪਤੀ ਦੇ ਸਾਰੇ ਸਾਧਨਾਂ ਵਿੱਚੋਂ ਭਗਤੀ-ਯੋਗ[30] ਨੂੰ ਹੀ ਸਭ ਤੋਂ ਸ੍ਰੇਸ਼ਟ ਮੰਨਿਆ ਗਿਆ ਹੈ, ਪਰ ਭਗਤੀ-ਲਹਿਰ ਨਾਲ ਸੰਬੰਧਿਤ ਕਈ ਭਗਤਾਂ, ਚਿੰਤਕਾਂ ਅਤੇ ਮਹਾਂ-ਪੁਰਖਾਂ ਨੇ ਭਗਤੀ-ਯੋਗ ਦੀ ਉਪਮਾ ਵਿਚ ਅਥਾਹ ਸਾਹਿਤ ਰਚ ਦਿੱਤਾ ਹੈ। ਸਿੱਖ-ਧਰਮ ਦੇ ਮੋਢੀ ਗੁਰੂ ਨਾਨਕ ਦੇਵ[31] ਨੇ ਵੀ ਕਲਿਜੁਗ ਵਿਚ ਪ੍ਰਭੂ ਦੇ ਨਾਮ ਜਾਂ ਪ੍ਰਭੂ-ਭਗਤੀ ਨੂੰ ਸਭ ਤੋਂ ਸ੍ਰੇਸ਼ਟ ਆਖਿਆ ਹੈ :-

*"ਕਲ ਮਹਿ ਰਾਮਨਾਮੁ ਸਾਰੁ"* *(ਧਨਾਸਰੀ ਮਹਲਾ 1)*

ਵੈਸੇ ਗੁਰੂ ਨਾਨਕ ਦੇਵ ਨੇ ਕਿਸੇ ਵੀ ਧਰਮ ਜਾਂ ਮਾਰਗ ਨੂੰ ਮੰਦਾ ਨਹੀਂ ਆਖਿਆ। ਉਨ੍ਹਾਂ ਕੇਵਲ ਇਹੋ ਕਿਹਾ ਹੈ ਕਿ ਹਰ ਯੁੱਗ ਦਾ ਆਪੋ ਆਪਣਾ ਧਰਮ ਰਿਹਾ ਹੈ, ਪਰ ਭਾਉ-ਭਗਤਿ[32] ਕਰਦੇ ਹੋਇਆ ਆਪਣੇ ਆਪ ਨੂੰ ਨੀਚ ਸਦਾਉਣ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ। ਵੈਦਿਕ ਯੁੱਗ ਦਾ ਵਰਣਨ ਕਰਨ ਉਪਰੰਤ ਗੁਰੂ ਨਾਨਕ ਦੇਵ ਨੇ ਛੇ ਸ਼ਾਸਤਰਾਂ ਦੀ ਵਿਚਾਰ-ਧਾਰਾ ਵਲ ਵੀ ਸੰਕੇਤ ਕੀਤਾ ਹੈ ਅਤੇ ਜਿਹੜਾ ਸ਼ਾਸਤਰ ਪ੍ਰਭੂ ਦੀ ਕੀਰਤਿ[33] ਜਾਂ ਮਹਿਮਾ ਕਰਦਾ ਹੈ, ਗੁਰੂ ਜੀ ਕੇਵਲ ਉਸੇ ਨੂੰ ਵਡਿਆਈ ਦੇ

ਯੋਗ ਮੰਨਦੇ ਹਨ। ਗੁਰੂ ਅਮਰਦਾਸ[34] ਅਤੇ ਗੁਰੂ ਅਰਜਨ ਦੇਵ[35] ਨੇ ਵੀ ਕਲਿਯੁਗ ਵਿਚ ਹਰਿਨਾਮ ਜਾਂ ਪ੍ਰਭੂ ਦੀ ਕੀਰਤਿ ਨੂੰ ਹੀ ਸਭ ਤੋਂ ਸ੍ਰੇਸ਼ਟ ਦਰਸਾਇਆ ਹੈ :-

ਸੋ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਵੀ ਪੂਰਬ-ਅਧਿਕਾਰੀ ਗੁਰੂ ਸਾਹਿਬਾਨ ਵਾਂਗ ਪ੍ਰਭੂ-ਭਗਤੀ, ਪ੍ਰਭੂ ਕੀਰਤਿ ਜਾਂ ਹਰਿਨਾਮ ਦੀ ਮਹਿਮਾ ਗਾਉਣ ਨੂੰ ਸਾਰੇ ਧਰਮਾਂ ਨਾਲੋਂ ਸ੍ਰੇਸ਼ਟ ਧਰਮ ਮੰਨਿਆ ਗਿਆ ਹੈ। ਕੁਝ ਤੁਕਾਂ ਇਸ ਪ੍ਰਥਾਇ ਹਾਜ਼ਰ ਹਨ :-

(ੳ) *ਭਏ ਦਇਆਲ ਕਿਪਾਲ ਸੰਤ ਜਨ ਤਬ ਇਹ ਬਾਤ ਬਤਾਈ।*
*ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ।*
*ਰਾਮਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰਿਧਾਰੈ।*
*ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ।*

*ਰਾਮਕਲੀ ਮਹਲਾ 9)*[36]

(ਅ) *ਕਲ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ।*
*ਅਉਰ ਧਰਮ ਤਾ ਕੈ ਸਮ ਨਾਹਿਨ ਇਹ ਬਿਧਿ ਬੇਦੁ ਬਤਾਵੈ।*

*(ਸੋਰਠਿ ਮਹਲਾ 9)*[37]

ਬੇਸ਼ਕ ਪਹਿਲੇ ਗੁਰੂ ਸਾਹਿਬਾਨ ਵਾਂਗ ਗੁਰੂ ਤੇਗ਼ ਬਹਾਦਰ ਨੇ ਵੀ ਪ੍ਰਭੂ ਪ੍ਰਾਪਤੀ ਲਈ ਗੁਰੂ ਦੀ ਲੋੜ ਨੂੰ ਸਵੀਕਾਰ ਕੀਤਾ ਹੈ, ਪਰ ਉਨ੍ਹਾਂ ਦੀ ਬਾਣੀ ਵਿਚ ਗੁਰੂ-ਭਗਤੀ ਅਤੇ ਗੁਰੂ-ਸੇਵਾ ਉਤੇ ਇਤਨਾ ਬਲ ਦਿੱਤਾ ਗਿਆ ਜਿਤਨਾ ਗੁਰ-ਉਪਦੇਸ਼ ਨੂੰ ਜੀਵਨ ਵਿੱਚ ਧਾਰਨ ਕਰਨ ਉੱਤੇ ਦਿੱਤਾ ਗਿਆ ਹੈ, ਜਿਵੇਂ :-

(ੳ) *ਗੁਰੁ ਉਪਦੇਸ ਸੁਨਿਓ ਨਾ ਕਾਨਨਿ ਪਰਦਾਰਾ ਲਪਟਾਇਓ*

(ਅ) *ਮਨ ਰੇ ਗਹਿਓ ਨ ਗੁਰੁ ਉਪਦੇਸ ਕਹਾ ਭਇਓ*
*ਜਉ ਮੂਡੁ ਮੁਡਾਇਓ ਭਗਵਉ ਕੀਨੋ ਵੈਸੁ।*

ਇਹ ਤੁਕਾਂ ਸਿੱਧ ਕਰਦੀਆਂ ਹਨ ਕਿ ਗੁਰੂ ਤੇਗ਼ ਬਹਾਦਰ ਗੁਰਮਤਿ ਫ਼ਲਸਫ਼ੇ ਦੀ ਵਿਆਖਿਆ ਕਰਨ ਦੀ ਥਾਂ ਗੁਰਮਤਿ ਦੇ ਅੰਤਰੀਵ-ਅਰਥਾਂ ਨੂੰ ਜੀਵਨ ਵਿਚ ਧਾਰਨ ਕਰਨ ਦੀ ਪ੍ਰੇਰਨਾ ਦਿੰਦੇ ਹਨ। ਬੇਸ਼ਕ ਪਹਿਲੇ ਗੁਰੂ ਸਾਹਿਬਾਨ ਵਾਂਗ ਗੁਰੂ ਇਸੇ ਤਰ੍ਹਾਂ, ਗੁਰੂ ਤੇਗ਼ ਬਹਾਦਰ ਨੇ ਵੇਦਾਂ, ਸ਼ਾਸਤਰਾਂ, ਸਿਮ੍ਰਿਤੀਆਂ ਅਤੇ ਪੁਰਾਣਾਂ ਦਾ ਵਰਣਨ ਕੇਵਲ ਉਨ੍ਹਾਂ ਦੁਆਰਾ ਮਨੁੱਖਤਾ ਨੂੰ ਪ੍ਰਭੂ-ਜੱਸ ਹਰਿਨਾਮ ਦੀ ਪ੍ਰੇਰਨਾ ਦੇਣ ਲਈ ਕੀਤਾ ਹੈ। ਜੇਕਰ ਵੇਦਾਂ, ਸ਼ਾਸਤਰਾਂ, ਸਿਮ੍ਰਿਤੀਆਂ ਜਾਂ ਪੁਰਾਣਾਂ ਦੇ ਉਪਦੇਸ਼ ਨੂੰ ਮਨੁੱਖ ਮਨ ਵਿਚ ਨਾ ਵਸਾਏ, ਤਾਂ ਉਨ੍ਹਾਂ ਧਰਮ-ਗ੍ਰੰਥਾਂ ਦੇ ਪੜ੍ਹਨ ਸੁਣਨ ਦਾ ਕੀ ਲਾਭ ? ਇਸੇ ਤਰ੍ਹਾਂ ਪ੍ਰਭੂ-ਜੱਸ ਦਾ ਗਾਇਨ ਕਰਨ ਬਿਨਾਂ ਅਤੇ ਹਰਿਨਾਮ ਨੂੰ ਮਨ ਵਿਚ ਵਸਾਉਣ ਬਿਨਾਂ ਯੱਗ, ਹਵਨ, ਤੀਰਥ-ਯਾਤਰਾ ਦਾਨ-ਇਸ਼ਨਾਨ, ਆਦਿਕ ਸ਼ੁਭ-ਕਰਮ ਦਾ ਵੀ ਕੋਈ ਲਾਭ ਨਹੀਂ। ਗੁਰੂ ਤੇਗ਼ ਬਹਾਦਰ ਤੀਰਥ, ਵਰਤ, ਦਾਨ-ਇਸ਼ਨਾਨ, ਆਦਿਕ ਕਰਮਾਂ ਨੂੰ ਓਦੋਂ ਤਕ ਫੋਕਟ ਅਤੇ ਨਿਹਫਲ-ਕਰਮ ਦਰਸਾਇਆ ਹੈ, ਜਦੋਂ ਤਕ ਅਜਿਹੇ ਕਰਮਾਂ ਨੂੰ ਕਰਨ ਉਪਰੰਤ ਜਾਂ ਇਨ੍ਹਾਂ ਨੂੰ ਕਰਨ ਸਮੇਂ ਮਨੁੱਖ ਦੇ ਮਨ ਵਿੱਚੋਂ ਅਭਿਮਾਨ, ਆਦਿਕ ਮਨੋ-ਵਿਕਾਰ ਦੂਰ ਨਹੀਂ ਹੋ ਜਾਂਦੇ। ਗੁਰੂ ਜੀ ਨੇ ਅਜਿਹੇ ਕਰਮ-ਕਾਂਡ ਨੂੰ ਹਾਥੀ ਦੇ ਇਸ਼ਨਾਨ ਨਾਲ

ਉਪਮਾ ਦਿੱਤੀ ਹੈ ਅਤੇ ਆਖਿਆ ਹੈ ਕਿ ਜਿਸ ਤਰ੍ਹਾਂ ਹਾਥੀ ਨਦੀ ਵਿਚ ਇਸ਼ਨਾਨ ਕਰਨ ਉਪਰੰਤ ਮਿੱਟੀ ਵਿਚ ਲੇਟ ਜਾਂਦਾ ਹੈ, ਉਸੇ ਤਰ੍ਹਾਂ ਇਕ ਕਰਮ-ਕਾਂਡੀ ਸ਼ੁਭ ਕਰਮਾਂ ਦੁਆਰਾ ਆਪਣੇ ਮਨ ਦੀ ਮੈਲ ਲਾਹੁੰਦਾ ਹੋਇਆ ਅਭਿਮਾਨ, ਆਦਿਕ ਵਿਕਾਰਾਂ ਦੁਆਰਾ ਸਗੋਂ ਮਨ ਨੂੰ ਹੋਰ ਵੀ ਮਲੀਨ ਕਰ ਲੈਂਦਾ ਹੈ। ਇਸ ਲਈ ਪ੍ਰਭੂ-ਜੱਸ ਦੁਆਰਾ ਜਦੋਂ ਤਕ ਤਨ ਦਾ ਹਉਮੈ ਭਾਵ ਨਸ਼ਟ ਨਹੀਂ ਹੁੰਦਾ, ਮਨੁੱਖ ਨਿਸ਼ਕਾਮ-ਕਰਮ ਕਰਨ ਦੇ ਯੋਗ ਨਹੀਂ ਹੋ ਸਕਦਾ। ਪ੍ਰਭੂ-ਭਗਤੀ ਤੋਂ ਬਿਨਾਂ ਸਹਿਜ ਜਾਂ ਗਿਆਨ ਦੀ ਪ੍ਰਾਪਤੀ ਵੀ ਨਹੀਂ ਹੁੰਦੀ, ਕਿਉਂਕਿ ਸਹਸਾ ਜਾਂ ਭਰਮ ਨੂੰ ਦੂਰ ਕਰਨ ਲਈ ਭਗਤੀ ਜ਼ਰੂਰੀ ਹੈ ਅਤੇ ਜਦੋਂ ਤੱਕ ਸਹਸਾ ਦੂਰ ਨਾ ਹੋਵੇ, ਸਹਿਜ ਕਿਵੇਂ ? ਭਗਤੀ ਦੁਆਰਾ ਹੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿਕ ਦੂਰ ਹੁੰਦੇ ਹਨ। ਭਗਤੀ ਦੁਆਰਾ ਹੀ ਮੁਕਤੀ ਪ੍ਰਾਪਤ ਹੁੰਦੀ ਹੈ ਅਤੇ ਭਗਤੀ ਦੁਆਰਾ ਹੀ ਨਿਰਵਾਨ (ਨਿਰਵਾਨ-ਪਦ) ਮਿਲਦਾ ਹੈ। ਇਨ੍ਹਾਂ ਸਾਰੇ ਕਥਨਾਂ ਦੀ ਪੁਸ਼ਟੀ ਵਿਚ ਗੁਰੂ ਜੀ ਦੀ ਬਾਣੀ ਵਿੱਚੋਂ ਕੁਝ ਇਕ ਤੁਕਾਂ ਪੇਸ਼ ਕੀਤੀਆਂ ਜਾਂਦੀਆਂ ਹਨ :-

*(ੳ) ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮ ਹੀਐ ਮੋ ਧਰੁ ਰੇ।*
*ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭੁ ਹਰੁ ਰੇ।*
*(ਗਉੜੀ ਮਹਲਾ 9)*[38]

*(ਅ) ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ।*
*ਪਰਧਨ ਪਰਦਾਰਾ ਸਿਉ ਰਚਿਓ ਬਿਰਥਾ ਜਨਮੁ ਸਿਰਾਵੈ।*
*(ਸੋਰਠਿ ਮਹਲਾ 9)*[39]

*(ੲ) ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ।*
*ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ।*
*(ਬਿਲਾਵਲੁ ਮਹਲਾ 9)*[40]

*(ਸ) ਤੀਰਥ ਬਰਤ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨੁ।*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।*
*(ਸਲੋਕ ਨੰ: 46)*[41]

*(ਹ) ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹੁ ਭੇਦੁ ਬਤਾਵੈ।*
*(ਰਾਗ ਬਿਲਾਵਲੁ ਮਹਲਾ 9)*

*(ਕ) ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ।*
*(ਰਾਗੁ ਬਿਲਾਵਲ ਮਹਲਾ 9)*[42]

ਗੁਰੂ ਤੇਗ਼ ਬਹਾਦਰ ਨੇ ਪ੍ਰਭੂ-ਭਗਤੀ ਦਾ ਫਲ ਇਤਨਾ ਉਚਾ ਦੱਸਿਆ ਹੈ ਕਿ ਉਹ ਦਿਨ ਰਾਤ ਨਿਰੰਤਰ ਭਗਤੀ ਕਰਨ ਵਾਲੇ ਨੂੰ ਪ੍ਰਭੂ ਦਾ ਸਰੂਪ ਆਖ ਕੇ ਉਸ ਦਾ ਸਤਿਕਾਰ ਕਰਦੇ ਹਨ :-

*(1) ਜੋ ਪ੍ਰਾਨੀ ਨਿਸਿਦਿਨੁ ਭਜੈ ਰੂਪ ਰਾਮ ਤਿਹ ਜਾਨੁ।*
*ਹਰਿਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ।*
*(ਸਲੋਕ ਨੰ: 29)*[43]

(2) *ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ।*
*ਜੈਸੇ ਸੂਕਰ ਸੁਆਨ ਮਾਨੋ ਤਾਹਿ ਤਨੁ।*

*(ਸਲੋਕ ਨੰ: 44)* [44]

ਪਰ ਭਗਤੀ ਉਹੀ ਸ੍ਰੇਸ਼ਟ ਹੈ, ਜੋ ਮਨ ਕਰਕੇ ਕੀਤੀ ਜਾਵੇ। ਗੁਰੂ ਤੇਗ਼ ਬਹਾਦਰ ਨੇ ਹਰਿਨਾਮ ਨੂੰ ਹਿਰਦੇ ਵਿਚ ਧਾਰਨ (ਉਰਿਧਾਰ) ਦੀ ਪ੍ਰੇਰਨਾ ਕੀਤੀ ਹੈ। ਕਿਉਂਕਿ ਕਰੋੜਾਂ ਵਿੱਚੋਂ ਕੋਈ ਵਿਰਲਾ ਹੀ ਪੂਰੀ ਤਰ੍ਹਾਂ ਪ੍ਰਭੂ ਦੇ ਚਰਨਾਂ ਵਿਚ ਜੁੜਦਾ ਹੈ, ਇਸ ਲਈ ਗੁਰੂ ਜੀ ਆਖਦੇ ਹਨ ਕਿ ਕਰੋੜਾਂ ਵਿੱਚੋਂ ਕੋਈ ਟਾਵਾਂ ਹੀ ਅਜਿਹਾ ਪ੍ਰਭੂ-ਭਗਤ ਹੈ, ਜਿਸਦੇ ਦਿਲ ਵਿਚ ਸਦਾ ਨਾਰਾਇਣ ਦੀ ਯਾਦ ਰਹਿੰਦੀ ਹੈ (ਸਲੋਕ ਨੰ: 24)[45]। ਇਸੇ ਕਾਰਨ ਆਮ ਬੰਦਿਆਂ ਵਿਚ ਕੀ, ਅਨੇਕਾਂ ਭਗਤਾਂ, ਜੋਗੀਆਂ ਜਪੀਆਂ-ਤਪੀਆਂ ਦਾ ਮਨ ਵੀ ਮਾਇਆ ਦੇ ਪ੍ਰਭਾਵ ਤੋਂ ਸੁਤੰਤਰ ਨਹੀਂ ਹੁੰਦਾ ਅਤੇ ਜਦੋਂ ਤਕ ਮਾਇਆ ਦਾ ਪ੍ਰਭਾਵ ਹੈ, ਮਨ ਡੋਲਦਾ ਰਹੇਗਾ। ਗੁਰੂ ਜੀ ਨੇ ਏਕੀਸ਼ਵਰ ਦੀ "ਇਕਮਨਿ ਅਤੇ ਇਕਚਿਤਿ" (ਸਲੋਕ ਨੰ: 45)[46] ਭਗਤੀ ਉਤੇ ਜ਼ੋਰ ਦਿੱਤਾ ਹੈ। ਇਹੋ ਸੱਚੀ ਭਗਤੀ ਹੈ ਅਤੇ ਇਕ ਮਨਿ ਇਕ ਚਿੱਤ ਹੋ ਕੇ ਭਗਤੀ ਕਰਨ ਵਾਲਾ ਸਹਿਜ-ਸੁਭਾ ਨੈਤਿਕ-ਗੁਣਾਂ ਦਾ ਧਾਰਨੀ ਹੋ ਜਾਂਦਾ ਹੈ। ਗੁਰੂ ਜੀ ਦੀ ਬਾਣੀ ਵਿਚ "ਮਨ" ਨੂੰ ਸੰਬੋਧਨ ਕਰਕੇ ਮਨੁੱਖਤਾ ਨੂੰ ਇਕਮਨਿ ਇਕ ਚਿੱਤ ਭਗਤੀ ਦੀ ਪ੍ਰੇਰਨਾ ਕੀਤੀ ਗਈ ਹੈ। ਇਕ ਮਨਿ ਇਕ ਚਿੱਤ ਭਗਤੀ ਦੁਆਰਾ ਹੀ ਮਨ ਦੇ ਵਿਕਾਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਆਦਿ) ਸੁਤੇਸਿੱਧ ਦੂਰ ਹੋ ਜਾਂਦੇ ਹਨ ਅਤੇ ਭਗਤ-ਆਤਮਾ ਮੁਕਤੀ ਦਾ ਅਧਿਕਾਰ ਪ੍ਰਾਪਤ ਕਰਦੀ ਹੈ। ਵੈਸੇ ਗੁਰੂ ਜੀ ਦਾ ਇਹ ਮੱਤ ਹੈ ਕਿ ਇਕ ਖਿਨ ਜਾਂ ਨਿਮਖ ਭਰ ਵੀ ਪ੍ਰਭੂ ਦੀ ਕੀਤੀ ਗਈ ਭਗਤੀ ਖਾਲੀ ਨਹੀਂ ਜਾਂਦੀ, ਜੇਕਰ ਉਹ ਇਕ ਮਨਿ ਇਕ ਚਿੱਤ ਹੋ ਕੇ ਕੀਤੀ ਜਾਵੇ । ਭਾਗਵਤ ਪੁਰਾਨ, ਆਦਿਕ ਪੌਰਾਣਿਕ ਗ੍ਰੰਥਾਂ ਵਿੱਚੋਂ, ਅਜਾਮਲ, ਗਨਿਕਾ, ਗਜ (ਗਜਰਾਜ), ਧਰੂ, ਦਰੋਪਦੀ (ਪੰਚਾਲੀ), ਆਦਿਕ ਦੀ ਭਗਤੀ ਵਲ ਸੰਕੇਤ ਕਰਦਿਆਂ ਇਹ ਸਿੱਧ ਕੀਤਾ ਹੈ ਕਿ ਅਜਾਮਲ ਅਤੇ ਗਨਿਕਾ ਨੇ ਬੇਸ਼ਕ ਸਾਰੀ ਉਮਰ ਗੁਨਾਹਾਂ ਵਿਚ ਬਿਤਾਈ, ਪਰ ਜਦੋਂ ਵੀ ਉਨ੍ਹਾਂ ਪ੍ਰਭੂ ਨੂੰ ਯਾਦ ਕੀਤਾ, ਉਨ੍ਹਾਂ ਦਾ ਨਿਸਤਾਰਾ ਹੋ ਗਿਆ। ਧਰੂ ਭਗਤੀ ਦੁਆਰਾ ਅਭੈ-ਪਦ ਨੂੰ ਪ੍ਰਾਪਤ ਹੋਇਆ ਅਤੇ ਭਗਤੀ ਦੁਆਰਾ ਹੀ ਦਰੋਪਦੀ ਦੀ ਲਾਜ ਬਚੀ। ਗਜਰਾਜ ਜਾਂ ਹਾਥੀ ਅਤੇ ਤੰਦੂਏ ਦੀ ਪੌਰਾਣਿਕ ਕਥਾ ਵਲ ਸੰਕੇਤ ਇਸ ਕਥਨ ਦੀ ਪੁਸ਼ਟੀ ਵਿਚ ਕੀਤਾ ਗਿਆ ਹੈ ਕਿ ਗਜਰਾਜ ਨੇ ਨਾ ਵਿਦਿਆ ਪ੍ਰਾਪਤ ਕੀਤੀ ਸੀ ਅਤੇ ਨਾ ਹੀ ਜਪ ਤਪ ਜਾਂ ਕਰਮ-ਕਾਂਡ ਦੀ ਕੋਈ ਵਿਧੀ ਜਾਣੀ ਸੀ, ਕੇਵਲ ਪ੍ਰਭੂ ਨੂੰ ਦੁਖ ਸਮੇਂ ਪੁਕਾਰਨ ਨਾਲ ਉਹ ਤੰਦੂਏ ਦੇ ਜਾਲ ਤੋਂ ਬਚ ਗਿਆ। ਹੇਠ ਲਿਖੀਆਂ ਤੁਕਾਂ ਵਿਚ ਪ੍ਰਭੂ-ਸਿਮਰਨ ਦੀ ਮਹਿਮਾ ਹੈ :-

*ਮਨ ਰੇ ਪ੍ਰਭ ਕੀ ਸਰਨਿ ਬਿਚਾਰੋ।*
*ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰਧਾਰੋ।1। ਰਹਾਉ।*

*ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ।*
*ਦੁਖ ਹਰਤਾ ਇਹ ਬਿਧਿ ਕੋ ਸੁਆਮੀ ਤੈ ਕਾਹੇ ਬਿਸਰਾਇਆ।1।*
*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ।*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ।2।*
*ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ।*
*ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ।2।*

*(ਸੋਰਠਿ ਮਹਲਾ 9)*[47]

ਪਰ ਇਸਦਾ ਇਹ ਭਾਵ ਨਹੀਂ ਕਿ ਗੁਰੂ ਜੀ ਦੀ ਬਾਣੀ ਵਿਚ ਸ਼ੁਭ-ਕਰਮ ਕਰਨ ਦੀ ਪ੍ਰੇਰਨਾ ਨਹੀਂ। ਗੁਰੂ ਜੀ ਦਾ ਸਮੁੱਚਾ-ਜੀਵਨ ਸ਼ੁਭ ਕਰਮਾਂ ਦੀ ਇਕ ਲੰਮੀ ਫ਼ਿਲਮ ਹੈ। ਉਨ੍ਹਾਂ ਦੱਬੀ ਲਤਾੜੀ ਮਨੁੱਖ-ਜਾਤੀ ਦੇ ਕਲਿਆਣ ਲਈ ਆਪਣਾ ਆਪ ਕੁਰਬਾਨ ਕਰ ਦਿੱਤਾ। ਪੂਰਬੀ ਭਾਰਤ ਦੀ ਯਾਤਰਾ ਸਮੇਂ ਵੀ ਅਤੇ ਮਾਲਵਾ ਦੇਸ਼ ਦੇ ਰਟਨ ਸਮੇਂ ਵੀ ਉਨ੍ਹਾਂ ਦੀਨਾਂ, ਅਨਾਥਾਂ ਅਤੇ ਲੋੜਵੰਦਾਂ ਲਈ ਆਪਣਾ ਆਪ ਲੁਟਾ ਕੇ ਸਹਾਇਤਾ ਕੀਤੀ। ਜਿੱਥੇ ਪਾਣੀ ਨਹੀਂ ਸੀ, ਉਥੇ ਖੂਹ ਲਗਵਾਏ। ਜਿਥੇ ਦੁੱਧ ਨਹੀਂ ਸੀ, ਉਥੇ ਗਊਆਂ ਦਾਨ ਕੀਤੀਆਂ ਅਤੇ ਜਿਥੇ ਭੁੱਖ-ਨੰਗ ਸੀ, ਉਥੇ ਜਿਤਨੇ ਦਿਨ ਗੁਰੂ ਜੀ ਰਹੇ, ਗੁਰੂ-ਕਾ-ਲੰਗਰ ਚਲਦਾ ਰਿਹਾ। ਗਯਾ ਵਿਚ ਲੋੜਵੰਦ ਬ੍ਰਾਹਮਣਾਂ ਦੀ ਗਰੀਬੀ ਦੂਰ ਕਰਨ ਲਈ ਗੁਰੂ ਜੀ ਨੇ ਆਪਣੇ ਪਾਸ ਕੇਵਲ ਇਕ ਚਾਦਰ ਰੱਖ ਕੇ ਬਾਕੀ ਸਭ ਕੁਝ ਉਨ੍ਹਾਂ ਨੂੰ ਲੁਟਾ ਦਿੱਤਾ ਸੀ। ਇਹ ਸਭ ਗੱਲਾਂ ਗੁਰੂ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਵਾਲੇ ਲੇਖ ਵਿਚ ਦੱਸੀਆਂ ਜਾ ਚੁੱਕੀਆਂ ਹਨ। ਏਥ ਕੇਵਲ ਗੁਰੂ ਜੀ ਦੀ ਬਾਣੀ ਵਿੱਚੋਂ ਕੁਝ ਇਕ ਉਨ੍ਹਾਂ ਤੁਕਾਂ ਵਲ ਸੰਕੇਤ ਕੀਤਾ ਜਾਵੇਗਾ ਜਿਨ੍ਹਾਂ ਰਾਹੀਂ ਉਨ੍ਹਾਂ ਸਮਾਜਕ-ਭਲਾਈ ਅਤੇ ਪਰਉਪਕਾਰ ਕਰਨ ਦੀ ਪ੍ਰੇਰਨਾ ਕੀਤੀ ਹੈ, ਜਿਵੇਂ :-

*ਅਬ ਮੈ ਕਉਨੁ ਉਪਾਉ ਕਰਉ।*
*ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉਨਿਧਿ ਪਾਰਿ ਪਰਉ।1। ਰਹਾਉ।*
*ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ।*
*ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ*[48]*।*

ਪਰ ਸਮੁੱਚੇ ਤੌਰ ਤੇ ਗੁਰੂ ਜੀ ਨੇ ਆਪਣੀ ਬਾਣੀ ਰਾਹੀਂ ਪ੍ਰਭੂ-ਭਗਤੀ ਦੁਆਰਾ ਮਨੁੱਖਤਾ ਵਿਚ ਸ਼ੁਭ-ਗੁਣਾਂ ਦਾ ਸੰਚਾਰ ਕੀਤਾ ਹੈ। ਭਗਤੀ ਨੈਤਿਕਤਾ ਦਾ ਸੋਮਾ ਹੈ। ਸਮਾਜਕ-ਭਲਾਈ ਵੀ ਭਗਤ-ਆਤਮਾ ਦਾ ਸੁਭਾਵਕ ਕਰਮ ਹੈ। ਬੇਸ਼ਕ ਪ੍ਰਭੂ-ਭਗਤੀ ਵਿਚ ਵਿਸ਼ਵਾਸ਼ ਨਾ ਰੱਖਣ ਵਾਲੇ ਵੀ ਕਈ ਵਾਰ ਸਮਾਜਕ-ਭਲਾਈ ਲਈ ਕਰਮ ਕਰਦੇ ਵਿਖਾਈ ਦਿੰਦੇ ਹਨ, ਪਰ ਫਲ ਦੀ ਆਸ ਬਿਨਾ ਅਰਥਾਤ ਨਿਸ਼ਕਾਮ ਕਰਮ ਆਮ ਕਰਕੇ ਪ੍ਰਭੂ-ਭਗਤੀ ਵਿਚ ਵਿਸ਼ਵਾਸ਼ ਰੱਖਣ ਵਾਲੇ ਸੱਚੇ -ਭਗਤਾਂ ਦੇ ਹੀ ਹਿੱਸੇ ਆਇਆ ਹੈ। ਗੁਰੂ ਤੇਗ਼ ਬਹਾਦਰ ਦਾ ਉਪਕਾਰੀ-ਜੀਵਨ ਵੀ ਨਿਸ਼ਕਾਮ-ਕਰਮਾਂ ਦੀ ਮੂੰਹ-ਬੋਲਦੀ ਤਸਵੀਰ ਹੈ। ਧਰਮ ਅਤੇ ਸਮਾਜ ਲਈ ਕੀਤੀ ਕੁਰਬਾਨੀ ਲਈ ਉਨ੍ਹਾਂ ਨੂੰ ਮਹਾਨ ਕਰਮ-ਯੋਗੀ ਆਖਿਆ ਜਾ ਸਕਦਾ ਹੈ।

ਪਰ ਇਤਨੀ ਵੱਡੀ ਕੁਰਬਾਨੀ ਲਈ ਸ਼ਕਤੀ ਗੁਰੂ ਜੀ ਨੂੰ ਪ੍ਰਭੂ-ਭਗਤੀ ਵਿਚੋਂ ਪ੍ਰਾਪਤ ਹੋਈ ਸੀ। ਭਗਤੀ ਵਿੱਚੋਂ ਹੀ ਉਨ੍ਹਾਂ ਨੂੰ ਤਿਆਗੀ-ਸੁਭਾ ਪ੍ਰਾਪਤ ਹੋਇਆ ਅਤੇ ਭਗਤੀ ਵਿੱਚੋਂ ਹੀ ਉਨ੍ਹਾਂ ਨੂੰ ਸਹਜ-ਗਿਆਨ ਅਤੇ ਸਮ-ਅਵਸਥਾ ਦੀ ਪ੍ਰਾਪਤੀ ਹੋਈ। ਭਗਤੀ ਨੂੰ ਅਸਾਂ ਇਸੇ ਪੁਸਤਕ ਵਿਚ ਇਕ ਥਾਂ ਸ਼ੁਭ-ਕਰਮਾਂ ਦੇ ਫੁੱਲਾਂ ਅਤੇ ਗਿਆਨ ਦੇ ਫਲ ਵਾਲੇ ਬਿਰਖ ਦੀ ਜੜ੍ਹ ਆਖਿਆ ਹੈ। ਜੇਕਰ ਜੜ੍ਹ ਹਰੀ ਨਾ ਹੋਵੇ, ਤਾਂ ਫੁੱਲ ਜਲਦੀ ਕੁਮਲਾ ਜਾਂਦੇ ਹਨ ਅਤੇ ਫਲ ਵੀ ਜ਼ਿਆਦਾ ਦੇਰ ਕਾਇਮ ਨਹੀਂ ਰਹਿੰਦੇ। ਇਸੇ ਲਈ ਗੁਰੂ ਤੇਗ਼ ਬਹਾਦਰ ਮਨੁੱਖੀ ਜੀਵਨ ਦੀ ਸਫ਼ਲਤਾ ਦਾ ਆਧਾਰ ਭਗਤੀ ਨੂੰ ਹੀ ਮੰਨਦੇ ਹਨ। ਜਿਸ ਮਨੁੱਖ ਵਿਚ ਸ਼ੁਭ-ਕਰਮਾਂ ਦਾ ਕੋਈ ਗੁਣ ਨਹੀਂ ਅਤੇ ਜਿਸ ਮਨੁੱਖ ਵਿਚ ਜਪ, ਤਪ, ਆਦਿਕ ਕੋਈ ਵੀ ਜੁਗਤੀ ਨਹੀਂ, ਜੇਕਰ ਉਹ ਪ੍ਰਭੂ ਦੀ ਸ਼ਰਨ ਪ੍ਰਾਪਤ ਕਰ ਲਵੇ, ਉਹ ਨਿਰਵਾਨ ਜਾਂ ਅਭੈ-ਪਦਾ ਦਾ ਅਧਿਕਾਰੀ ਹੋ ਜਾਂਦਾ ਹੈ। ਪਰ ਜੋ ਕਦੇ ਵੀ ਹਰੀ-ਜੱਸ ਗਾਇਨ ਨਾ ਕਰੇ, ਉਸ ਦਾ ਜਨਮ ਅਕਾਰਥ ਚਲਾ ਜਾਂਦਾ ਹੈ :-

(ੳ) *ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ।*
*ਨਾਨਕ ਹਾਰਿ ਪਰਿਓ ਸਰਨਾਗਤਿ ਅਭੈਦਾਨੁ ਪ੍ਰਭ ਦੀਜੈ।*

*(ਜੈਤਸਰੀ ਮਹਲਾ 9)*[49]

(ਅ) *ਗੁਨ ਗੋਬਿੰਦ ਗਾਇਓ ਨਹੀਂ ਜਨਮੁ ਅਕਾਰਥ ਕੀਨੁ।*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ।*

*(ਸਲੋਕ ਨੰ: 1)*[50]

## (4) ਨਿਰਵਾਨ ਜਾਂ ਮੁਕਤੀ

ਬੇਸ਼ਕ ਨਿਰਵਾਨ ਦਾ ਸਿਧਾਂਤ ਬੁੱਧ-ਮੱਤ ਦੁਆਰਾ ਪ੍ਰਚਲਤ ਹੋਇਆ, ਪਰ ਭਾਰਤ ਦੇ ਕਈ ਹੋਰ ਮੱਤਾਂ ਵਾਂਗ ਭਗਤੀ-ਸਾਹਿਤ ਵਿਚ ਵੀ ਨਿਰਵਾਨ ਦੀ ਕਾਫ਼ੀ ਚਰਚਾ ਹੈ। ਵੈਸੇ ਭਗਤੀ-ਸਹਿਤ ਵਿਚ ਇਸਦੇ ਅਰਥ ਕੁਝ ਬਦਲ ਗਏ ਹਨ ਅਤੇ ਇਸਦੀ ਪ੍ਰਾਪਤੀ ਦੀ ਵਿਧੀ ਵੀ ਬੁਧ-ਮਤ ਨਾਲੋਂ ਵੱਖਰੀ ਹੈ। ਨਿਰਵਾਨ ਅਤੇ ਮੁਕਤੀ ਦਾ ਪ੍ਰਚਲਤ ਅਰਥ ਜਨਮ ਮਰਨ ਦੇ ਦੁੱਖਾਂ ਤੋਂ ਛੁਟਕਾਰਾ ਹੈ।

ਦੱਖਣ ਦੇ ਵੈਸ਼ਨਵ ਅਲਵਰ-ਸੰਤਾਂ ਅਤੇ ਮਾਧਵਾਚਾਰੀਆ (ਦਵੈਤਵਾਦੀ) ਨੇ ਵੀ ਚਾਰ ਪ੍ਰਕਾਰ ਦੀ ਮੁਕਤੀ ਨੂੰ ਮੰਨਿਆ ਹੈ :- ਸਾਲੋਕਯ, ਸਾਮੀਧਯ, ਸਾਰੂਪਯ ਅਤੇ ਸਾਯਜਯ। ਅਲਵਰ-ਸੰਤਾਂ ਅਨੁਸਾਰ ਪਹਿਲੀ ਪ੍ਰਕਾਰ ਦੀ ਮੁਕਤ-ਅਵਸਥਾ ਪ੍ਰਭੂ ਵਿਚ ਲੀਨ ਹੋਣ ਦੀ ਹੈ। ਇਸੇ ਤਰ੍ਹਾਂ ਦੂਜੀ ਪ੍ਰਕਾਰ ਦੀ ਮੁਕਤੀ ਮਰਨ ਉਪਰੰਤ ਦੋਬਾਰਾ ਜਨਮ ਲੈਣ ਤੋਂ ਛੁਟਕਾਰਾ ਹੈ। ਅਲਵਰ-ਸੰਤਾਂ ਨੇ ਜੀਵਨ-ਮੁਕਤਿ ਅਵਸਥਾ ਦਾ ਵੀ ਵਰਣਨ ਕੀਤਾ ਹੈ ਅਤੇ ਕਈ ਅਲਵਰ-ਸੰਤਾਂ ਨੇ ਦੇਹ ਤਿਆਗਣ ਪਿੱਛੋਂ ਮੁਕਤੀ ਦੇ ਸੁਖ ਨਾਲੋਂ ਦੇਹ-ਰੂਪ ਵਿਚ ਅਰਥਾਤ ਸੰਸਾਰ ਵਿਚ ਰਹਿੰਦਿਆਂ ਮੁਕਤੀ ਦੇ ਸੁਖ ਨੂੰ ਪ੍ਰਾਪਤ ਕਰਨਾ ਵਧੇਰੇ ਸ਼੍ਰੇਸ਼ਟ ਮੰਨਿਆ ਹੈ। ਅਲਵਰ-ਸੰਤਾਂ ਦੇ ਟਾਕਰੇ ਵਿਚ ਮਾਧਵਾਚਾਰੀਆ ਦੇ ਦਵੈਤਵਾਦੀ ਪਹਿਲੀ ਪ੍ਰਕਾਰ ਦੀ ਮੁਕਤੀ ਮਰਨ ਉਪਰੰਤ ਪ੍ਰਭੂ ਦੇ ਦੇਸ਼ ਪਹੁੰਚ ਕੇ ਆਪਣੀ ਇੱਛਾ ਅਨੁਸਾਰ ਭੋਗ ਭੋਗਣ ਨੂੰ ਆਖਦੇ ਹਨ।

ਇਸੇ ਤਰ੍ਹਾਂ ਦੂਜੀ ਪ੍ਰਕਾਰ ਦੀ ਮੁਕਤੀ ਉਹ ਈਸ਼ਵਰ ਦੀ ਨੇੜਤਾ ਦੁਆਰਾ ਪ੍ਰਾਪਤ ਹੋਏ ਆਨੰਦ ਨੂੰ ਮੰਨਦੇ ਹਨ ਅਤੇ ਤੀਜੀ ਪ੍ਰਕਾਰ ਦੀ ਮੁਕਤੀ ਉਹ ਭਗਵਾਨ ਦੇ ਗੁਣਾਂ ਅਤੇ ਰੂਪਾਂ ਨੂੰ ਧਾਰਨ ਕਰਨ ਵਿਚ ਆਖਦੇ ਹਨ। ਚੌਥੀ ਪ੍ਰਕਾਰ ਦੀ ਮੁਕਤੀ ਈਸ਼ਵਰ ਦੇ ਸਰੀਰ ਵਿਚ ਪ੍ਰਵੇਸ਼ ਕਰਕੇ ਪ੍ਰਭੂ ਦੇ ਸਰੀਰ ਵਿਚ ਪ੍ਰਵੇਸ਼ ਕਰਕੇ ਪ੍ਰਭੂ ਦੇ ਸਰੀਰ ਦੁਆਰਾ ਆਨੰਦ ਦਾ ਭੋਗਣਾ ਹੈ।

ਬੇਸ਼ਕ ਗੁਰੂ ਨਾਨਕ ਦੇਵ, ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦਰ, ਆਦਿਕ ਗੁਰੂ ਸਾਹਿਬਾਨ ਮੁਕਤੀ ਦੀ ਸਿਧਾਂਤਕ ਪ੍ਰਕਾਰ-ਵੰਡ ਅਨੁਸਾਰ ਆਪਣੇ ਅਨੁਭਵ ਨੂੰ ਪੇਸ਼ ਨਹੀਂ ਕਰਦੇ, ਕਿਉਂਕਿ ਨਾ ਉਨ੍ਹਾਂ ਨੂੰ ਦੇਹ-ਰੂਪ ਵਿਚ ਅਤੇ ਨਾ ਹੀ ਦੇਹ-ਤਿਆਗਣ ਉਪਰੰਤ ਆਪਣੀ ਇੱਛਾ ਅਨੁਸਾਰ ਭੋਗ ਭੋਗਣ ਦੀ ਰੀਝ ਹੈ। ਗੁਰੂ ਅਰਜਨ ਦੇਵ ਨੇ ਤਾਂ ਮੁਕਤੀ ਦੀ ਥਾਂ ਪ੍ਰਭੂ-ਚਰਨਾਂ ਵਿਚ ਜੁੜੇ ਰਹਿਣ ਦਾ ਸੰਕਲਪ ਪੇਸ਼ ਕੀਤਾ ਹੈ :-

*ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ।*

*(ਦੇਵਗੰਧਾਰੀ ਮਹਲਾ 5)*[51]

ਗੁਰੂ ਸਾਹਿਬਾਨ ਨੇ ਸਵੈ-ਮੁਕਤੀ ਦਾ ਸੰਕਲਪ ਕਿਤੇ ਵੀ ਪਰਗਟ ਨਹੀਂ ਕੀਤਾ, ਕਿਉਂਕਿ ਉਹ ਗੁਰੂ-ਪਦ ਦੇ ਅਧਿਕਾਰੀ ਤਾਂ ਹੀ ਬਣੇ ਸਨ ਜਦੋਂ ਉਹ ਜੀਵਨ-ਮੁਕਤਿ ਆਤਮਕ ਅਵਸਥਾ ਵਿਚ ਪਹੁੰਚ ਚੁੱਕੇ ਸਨ, ਬੇਸ਼ਕ ਜੀਵਨ-ਮੁਕਤਿ ਦਾ ਅਰਥ ਅਲਵਰ-ਸੰਤਾਂ ਦੀ ਪਰਿਭਾਸ਼ਾ ਨਾਲੋਂ ਗੁਰਮਤਿ ਵਿਚ ਭਿੰਨ ਹੈ। ਗੁਰੂ ਤੇਗ਼ ਬਹਾਦਰ ਦੀ ਬਾਣੀ ਇਨ੍ਹਾਂ ਸਾਰੇ ਸੁਆਲਾਂ ਦਾ ਜੁਆਬ ਦਿੰਦੀ ਹੈ।

ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਮੁਕਟਿ-ਪੰਥ ਜਾਂ ਮੁਕਤੀ ਦੇ ਮਾਰਗ ਦਾ ਸਪਸ਼ਟ ਸ਼ਬਦਾਂ ਵਿਚ ਜ਼ਿਕਰ ਹੈ, ਜਿਵੇਂ :-

*(ੳ) ਮੁਕਤਿ ਪੰਥੁ ਜਾਨਿਓ ਤੈ ਨਾਹਿਨ ਬਨ ਜੋਰਨੁ ਕਉ ਧਾਇਆ।*
*ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ।*

*(ਸੋਰਠਿ ਮਹਲਾ 9)*[52]

*(ਅ) ਚੰਚਲ ਮਨੁ ਦਹਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ।*
*ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ।*

*(ਧਨਾਸਰੀ ਮਹਲਾ 9)*[53]

*(ੲ) ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ।*
*ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ।*

*(ਰਾਗ ਗਉੜੀ ਮਹਲਾ 9)*[54]

ਉਪਰੋਕਤ ਤੁਕਾਂ ਰਾਹੀਂ ਮੁਕਤੀ ਦਾ ਮਾਰਗ ਮੋਹ, ਮਾਇਆ, ਧਨ, ਸੰਪਤੀ, ਆਦਿਕ ਦੀ ਲਾਲਸਾ ਅਤੇ ਅਭਿਮਾਨ, ਆਦਿਕ ਵਿਕਾਰਾਂ ਦਾ ਤਿਆਗ ਕਰਨ ਵਿਚ ਦਰਸਾਇਆ ਗਿਆ ਹੈ। ਪ੍ਰਭੂ-ਭਗਤੀ ਮਾਇਆ ਦੀ ਕੈਦ ਵਿੱਚੋਂ ਨਿਕਲਣ ਦਾ ਉਪਾਉ ਹੈ।

ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਨਿਰਵਾਨ ਅਤੇ ਮੁਕਤੀ ਦੇ ਨਾਲ ਹੀ

ਨਿਰਬਾਨ-ਪਦ ਦਾ ਵੀ ਵਰਣਨ ਹੈ। ਨਿਰਬਾਨ ਸ਼ਬਦ ਦਾ ਨਿਕਾਸ ਨਿਰਵਾਨ ਤੋਂ ਹੈ, ਜਿਸ ਦਾ ਅਰਥ ਹੈ ਮੁਕਤੀ ਜਾਂ ਛੁਟਕਾਰਾ। ਵੈਸੇ ਨਿਰਬਾਨ-ਪਦ ਨੂੰ ਤੁਰੀਆ-ਪਦ ਅਤੇ ਅਵਿਨਾਸ਼ੀ-ਪਦ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ। ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਸਮ-ਅਵਸਥਾ ਵੀ ਇਸੇ ਦਾ ਨਾਮ ਹੈ। ਪਰ ਵਿਆਪਕ ਅਰਥਾਂ ਵਿਚ ਨਿਰਵਾਨ ਜਨਮ ਮਰਨ ਦੇ ਚੱਕਰ ਵਿੱਚੋਂ ਛੁਟਕਾਰਾ ਜਾਂ ਦੁੱਖਾਂ ਦੀ ਨਿਵਿਰਤੀ ਲਈ ਪ੍ਰਯੋਗ ਕੀਤਾ ਜਾਂਦਾ ਹੈ। ਨਾਮਦੇਵ[55] ਅਤੇ ਗੁਰੂ ਅਰਜਨ[56] ਦੇਵ ਨੇ ਵੀ ਇਸੇ ਲਈ ਜਨਮ ਮਰਨ ਦੇ ਦੁੱਖਾਂ ਤੋਂ ਬਚਣ ਲਈ ਹਰਿਨਾਮ ਦਾ ਸਹਾਰਾ ਲੈਣ ਦੀ ਪ੍ਰੇਰਨਾ ਦਿੱਤੀ ਹੈ।

ਜਿਵੇਂ ਗੁਰੂ ਅਰਜਨ ਦੇਵ ਦੀਆਂ ਗਉੜੀ ਸੁਖਮਨੀ ਦੀਆਂ ਹੇਠ ਫੁਟ- ਨੋਟ ਵਿਚ ਲਿਖੀਆਂ ਤੁਕਾਂ ਗ੍ਰਿਹਸਥ ਵਿਚ ਰਹਿੰਦਿਆਂ ਹਨ, ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਦੀ ਨਿਰਵਾਨ-ਪ੍ਰਾਪਤੀ ਲਈ ਸੰਸਾਰ ਵਿਚ ਰਹਿੰਦਿਆਂ ਅਤੇ ਆਪਣੇ ਫ਼ਰਜ਼ਾਂ ਦਾ ਪਾਲਣ ਕਰਦੇ ਹੋਇਆਂ ਲੋਕਾਰਥੀ ਦ੍ਰਿਸ਼ਟੀਕੋਣ ਪੇਸ਼ ਕਰਦੇ ਹਨ। ਹਿਨਯਾਨੀ ਬੋਧੀ-ਭਿਖ਼ਸ਼ੂ ਸਵੈ-ਮੁਕਤੀ ਲਈ ਘਰ ਬਾਰ ਛੱਡ ਕੇ ਵਣਾਂ ਵਿਚ ਪ੍ਰਵੇਸ਼ ਕਰਦੇ ਸਨ। ਬੇਸ਼ਕ ਮਹਾਯਾਨ ਸੰਪ੍ਰਦਾਇ ਵਿਚ ਸਵੈ-ਮੁਕਤੀ ਦੇ ਨਾਲ-ਨਾਲ ਸਮਾਜਕ ਕਲਿਆਣ ਦਾ ਵੀ ਆਦਰਸ਼ ਹੈ, ਪਰ ਮਹਾਯਾਨ ਵਿਚਾਰ-ਧਾਰਾ ਨਾਲ ਸੰਬੰਧਿਤ ਕਈ ਸਾਧਨਾ-ਪਥਤੀਆ ਗ੍ਰਿਹਸਥ ਜੀਵਨ ਨੂੰ ਤਿਲਾਂਜਲੀ ਦੇ ਕੇ ਮੱਠਾਂ ਅਤੇ ਆਸ਼ਰਮਾਂ ਵਿਚ ਸਾਧਨਾ ਕਰਨ ਦੀ ਪ੍ਰੇਰਨਾ ਦਿੰਦੀਆਂ ਰਹੀਆਂ ਹਨ। ਜੈਨ-ਮਤ ਦੇ ਮੁਖੀ ਜਪੀ, ਤਪੀ, ਦਿਗੰਬਰ ਵੀ ਗ੍ਰਿਹਸਥ ਨੂੰ ਤਿਆਗ ਕੇ ਸਵੈ-ਮੁਕਤੀ ਅਤੇ ਜਗਤ ਕਲਿਆਣ ਦੀ ਤਲਾਸ਼ ਕਰਦੇ ਰਹੇ ਹਨ। ਪਰ ਗੁਰੂ ਨਾਨਕ ਦੇਵ ਦੁਆਰਾ ਚਲਾਏ ਗਏ ਸਿੱਖ-ਧਰਮ ਵਿਚ "ਹਿਰਹੀ ਮਾਹਿ ਉਦਾਸ" ਦਾ ਸਿਧਾਂਤ ਹੈ ਅਤੇ ਕੀ ਗੁਰੂ ਸਾਹਿਬਾਨ ਅਤੇ ਕੀ ਉਨ੍ਹਾਂ ਦੇ ਲੱਖਾਂ ਅਨੁਯਾਈ ਗ੍ਰਿਹਸਥ-ਜੀਵਨ ਦੇ ਫ਼ਰਜ਼ਾਂ ਦੀ ਪਾਲਣਾ ਕਰਦੇ ਹੋਇਆਂ ਨਿਰਵਾਨ ਅਤੇ ਮੁਕਤੀ ਦੇ ਅਧਿਕਾਰੀ ਬਣੇ ਹਨ। ਗੁਰੂ ਤੇਗ਼ ਬਹਾਦਰ ਦੀ ਕੁਰਬਾਨੀ ਵੀ ਸਮੁੱਚੀ ਮਨੁੱਖੀ-ਜਾਤੀ ਦੀ ਅਜ਼ਾਦੀ ਦਾ ਪ੍ਰਤੀਕ ਹੈ, ਬੇਸ਼ਕ ਵਿਆਪਕ ਅਰਥਾਂ ਵਿਚ ਇਹ ਹਿੰਦੂ ਧਰਮ ਦੀ ਰੱਖਿਆ ਲਈ ਸੀ। ਗੁਰੂ ਤੇਗ਼ ਬਹਾਦਰ ਨੇ ਦੁਖਾਂ ਦੀ ਨਿਵਿਰਤੀ ਲਈ ਪ੍ਰਭੂ ਦੇ ਨਾਮ ਨੂੰ ਸਭ ਤੋਂ ਸ੍ਰੇਸ਼ਟ ਜੁਗਤੀ ਆਖਿਆ ਹੈ। ਹਰੀ ਦਾ ਨਾਮ ਹੀ ਸੁੱਖਾਂ ਦਾ ਦਾਤਾ ਹੈ। ਪਰ ਇਸਦਾ ਇਹ ਭਾਵ ਨਹੀਂ ਕਿ ਦੁਖਾਂ ਤੋਂ ਬਚਣ ਲਈ ਗੁਰੂ ਜੀ ਆਪਣੇ ਅਨੁਯਾਈਆਂ ਨੂੰ ਏਕਾਂਤ-ਵਾਸੀ ਬਣਨ ਦਾ ਉਪਦੇਸ਼ ਕਰਦੇ ਹਨ। ਗੁਰੂ ਜੀ ਤਾਂ ਸਗੋਂ ਦੁਖਾਂ ਤੋਂ ਬਚਣ ਦੀ ਥਾਂ ਦੁਖਾਂ ਨੂੰ ਇਸ ਤਰ੍ਹਾਂ ਜਰਨ ਦੀ ਪ੍ਰੇਰਨਾ ਕਰਦੇ ਹਨ ਕਿ ਦੁਖਾਂ ਵਿਚ ਆਪਣਾ ਆਪਾ ਗੁਆਚ ਨਾ ਜਾਵੇ। ਦੁਖ ਵਿਚ ਵੀ ਦੁਖ ਨੂੰ ਮੰਨਣ ਅਤੇ ਜ਼ੋਰ ਜ਼ੁਲਮ ਸਾਹਮਣੇ ਨਿਡਰ ਰਹਿਣ ਦੇ ਆਤਮ-ਜਾਤੀ ਲਈ ਸ਼ਹੀਦ ਹੋਣ ਦੀ ਪ੍ਰੇਰਨਾ ਦਿੱਤੀ ਸੀ। ਹਿੰਦੁਸਤਾਨ ਦੇ ਕਰੋੜਾਂ ਮਜ਼ਲੂਮਾਂ ਦੀ ਇਜ਼ਤ ਬਚਾਉਣ ਲਈ ਗੁਰੂ ਜੀ ਨੇ ਆਪਣਾ ਬਲੀਦਾਨ ਦਿੱਤਾ ਅਤੇ ਇਸੇ ਕਰਕੇ ਉਨ੍ਹਾਂ ਨੂੰ "ਹਿੰਦ ਦੀ ਚਾਦਰ" ਆਖ ਕੇ ਸਤਿਕਾਰਿਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਕਵੀ ਸੈਨਾਪਤਿ[57]

(ਕਰਤਾ: ਸ੍ਰੀ ਗੁਰੂ ਸੋਭਾ) ਨੇ ਤਾਂ ਸਗੋਂ ਗੁਰੂ ਤੇਗ਼ ਬਹਾਦਰ ਨੂੰ "ਹਿੰਦ ਦੀ ਚਾਦਰ" ਆਖਣ ਦੀ ਥਾਂ "ਜਗਤ ਦੀ ਚਾਦਰ" ਆਖ ਕੇ ਜਾਣੋਂ ਇਸ ਗੱਲ ਨੂੰ ਪਰਵਾਨ ਕੀਤਾ ਹੈ ਕਿ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਕਿਸੇ ਇਕ ਧਰਮ, ਜਾਤੀ ਜਾਂ ਸੰਪ੍ਰਦਾਇ ਦੀ ਥਾਂ ਸਮੁੱਚੀ ਮਨੁੱਖ-ਜਾਤੀ ਦੀ ਅਜ਼ਾਦੀ ਲਈ ਸੀ। ਸੋ ਨਿਸ਼ਕਾਮ ਕਰਮ ਵੀ ਨਿਰਵਾਨ ਅਤੇ ਮੁਕਤੀ ਦਾ ਕਾਰਨ ਹੈ। ਗੁਰੂ ਜੀ ਦੀ ਸ਼ਹੀਦੀ ਮਹਾਨ ਨਿਸ਼ਕਾਮ ਕਰਮ ਦੀ ਪ੍ਰਤੀਕ ਹੈ। ਪ੍ਰਭੂ ਦੇ ਨਾਮ ਉਤੇ ਪ੍ਰਭੂ ਦੀ ਖ਼ਲਕਤ ਦੇ ਉੱਦਾਰ ਲਈ ਕੀਤੇ ਅਦੁੱਤੀ ਨਿਸ਼ਕਾਮ ਕਰਮ ਕਰਕੇ ਹੀ ਗੁਰੂ ਜੀ ਨੂੰ ਮਹਾਨ ਕਰਮ-ਯੋਗੀ ਆਖਿਆ ਗਿਆ ਹੈ।

ਦੱਖਣ ਦੇ ਅਲਵਰ-ਸੰਤਾਂ ਨੇ ਵੀ ਅਤੇ ਕਈ ਹੋਰ ਮਹਾਂ-ਪੁਰਖਾਂ ਨੇ ਵੀ ਮੁਕਤੀ ਦੇ ਸੰਬੰਧ ਵਿਚ ਦੇਹ ਤਿਆਗਣ ਉਪਰੰਤ ਬੈਕੁੰਠ ਵਿਚ ਪਹੁੰਚਣ ਦੀ ਕਾਮਨਾ ਪਰਗਟ ਕੀਤੀ ਹੈ। ਬੇਸ਼ਕ ਗੁਰੂ ਤੇਗ਼ ਬਹਾਦਰ ਕਿਸੇ ਮਿਥਿਹਾਸਿਕ ਬੈਕੁੰਠ ਵਿਚ ਵਿਸ਼ਵਾਸ ਨਹੀਂ ਰੱਖਦੇ, ਪਰ ਉਹ ਇਹ ਜ਼ਰੂਰ ਮੰਨਦੇ ਹਨ ਕਿ ਪ੍ਰਭੂ-ਭਗਤੀ ਦੁਆਰਾ ਬੈਕੁੰਠ ਵਰਗਾ ਸੁਖ ਇੱਥੇ ਹੀ ਮਿਲ ਜਾਂਦਾ ਹੈ, ਜਿਵੇਂ :-

*ਰੇ ਮਨ ਓਟ ਲੇਹੁ ਹਰਿਨਾਮਾ।*
*ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ।1। ਰਹਾਉ।*
*ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ।*
*ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ।*

*(ਰਾਮਕਲੀ ਮਹਲਾ 9)*[58]

ਉਪਰੋਕਤ ਤੁਕਾਂ ਦੁਆਰਾ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਬੇਸ਼ਕ ਨਿਰਬਾਨ-ਪਦ ਹੋਵੇ ਅਤੇ ਬੇਸ਼ਕ ਬੈਕੁੰਠ-ਧਾਮ ਦਾ ਸੁਖ, ਬਿਨਾਂ ਦੁਰਮਤਿ ਦੇ ਤਿਆਗ ਅਤੇ ਬਿਨਾ ਪਾਪਾਂ ਦੀ ਮੈਲ ਤੋਂ ਮਨ ਨਿਰਮਲ ਕਰਨ ਦੇ, ਕੋਈ ਵੀ ਉਚਤਮ ਆਤਮਕ ਅਵਸਥਾ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਮੁਕਤੀ ਅਤੇ ਨਿਰਵਾਨ ਲਈ ਤਿਆਗ ਬਹੁਤ ਜ਼ਰੂਰੀ ਹੈ, ਪਰ ਇਹ ਤਿਆਗ ਗ੍ਰਿਹਸਥ ਜਾਂ ਘਰ-ਬਾਰ ਦਾ ਤਿਆਗ ਨਹੀਂ, ਸਗੋਂ ਤ੍ਰਿਸ਼ਨਾ, ਲੋਭ, ਮੋਹ ਅਤੇ ਅਭਿਮਾਨ, ਆਦਿਕ ਦਾ ਤਿਆਗ ਹੈ। ਸੋ ਮੁਕਤੀ ਲਈ ਭਗਤੀ ਅਤੇ ਭਗਤੀ ਦੁਆਰਾ ਸਹਿਜ-ਸੁਭਾ ਪ੍ਰਾਪਤ ਹੋਏ ਇੰਦਰੀ-ਸੰਜਮ ਦਾ ਬਹੁਤ ਮਹੱਤਵ ਹੈ। ਜੀਵਨ-ਮੁਕਤਿ ਬਣਨ ਲਈ ਵੀ ਮਾਣ, ਮੋਹ, ਆਦਿਕ ਦਾ ਤਿਆਗ ਕਰਨਾ ਪੈਂਦਾ ਹੈ, ਜਿਵੇਂ:-

*ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ।*
*ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ।*

*(ਬਿਲਾਵਲ ਮਹਲਾ 9)*[59]

## (5) ਮਨੁੱਖੀ ਜੀਵਨ ਦਾ ਮਨੋਰਥ

ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਬਾਰ-ਬਾਰ ਮਨੁੱਖੀ ਜੀਵਨ ਨੂੰ ਅਮੋਲਕ ਅਤੇ ਮਨੁੱਖੀ ਦੇਹ ਨੂੰ ਦੁਰਲੱਭ ਆਖ ਕੇ ਕਿਸੇ ਮਹਾਨ ਆਦਰਸ਼ ਵਿਚ ਸਫ਼ਲਤਾ ਪ੍ਰਾਪਤ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ, ਤਾਂ ਜੋ ਅਮੋਲਕ ਜਨਮ ਅਕਾਰਥ ਨਾ

ਚਲਾ ਜਾਵੇ। ਗੁਰੂ ਜੀ ਦਾ ਇਹ ਵਿਸ਼ਵਾਸ ਹੈ ਕਿ ਮਨੁੱਖੀ ਜੀਵਨ ਪ੍ਰਭੂ-ਪ੍ਰਾਪਤੀ ਲਈ ਅੰਤਮ ਅਉਸਰ ਹੈ ਅਤੇ ਜਿਹੜਾ ਮਨੁੱਖ ਇਸ ਜਨਮ ਵਿਚ ਵੀ ਸੰਸਾਰਕ ਵਿਸ਼ਿਆਂ ਦੇ ਰਸ ਵਿਚ ਮਗਨ ਹੋ ਕੇ ਆਤਮਕ ਜੀਵਨ ਵਲੋਂ ਬੇਸੁਰਤ ਰਹੇਗਾ, ਉਹ ਮੁੜ ਕੇ ਆਵਾਗਵਣ ਦੇ ਚੱਕਰ ਵਿਚ ਪੈ ਜਾਵੇਗਾ।

ਆਪਣੀ ਸਮੁੱਚੀ-ਬਾਣੀ ਵਿਚ ਗੁਰੂ ਜੀ ਨੇ ਕਿਤੇ ਵੀ ਸੰਜਮੀ ਅਤੇ ਨੇਕ ਪੁਰਸ਼ਾਂ ਨੂੰ ਗ੍ਰਿਹਸਥ ਛੱਡ ਕੇ ਏਕਾਂਤਵਾਸੀ ਬਣਨ ਦਾ ਉਪਦੇਸ਼ ਨਹੀਂ ਦਿੱਤਾ। ਉਨ੍ਹਾਂ ਬਾਰ-ਬਾਰ ਇਹੋ ਆਖਿਆ ਸਭ ਸੰਬੰਧੀ ਨਾਸ਼ਵੰਤ ਹਨ। ਇਸ ਲਈ ਇਨ੍ਹਾਂ ਦੇ ਮੋਹ ਵਿਚ ਇਤਨਾ ਖਚਿਤ ਨਾ ਹੋਵੇ ਕਿ ਤੁਸੀਂ ਸੱਚ ਦੇ ਸਾਗਰ ਤੋਂ ਭਟਕ ਜਾਓ। ਉਨ੍ਹਾਂ ਜੇਕਰ ਵੈਰਾਗ ਦੀ ਗੱਲ ਕੀਤੀ ਹੈ, ਤਾਂ ਉਹ ਵੈਰਾਗ ਵਿਸ਼ਿਆਂ ਵਲੋਂ ਹੈ ਅਤੇ ਉਨ੍ਹਾਂ ਜੇਕਰ ਤਿਆਗ ਦੀ ਗੱਲ ਕੀਤੀ ਹੈ, ਤਾਂ ਉਹ ਤਿਆਗ ਲੋਭ, ਮੋਹ, ਅਹੰਕਾਰ ਆਦਿਕ ਵਿਕਾਰਾਂ ਦਾ ਹੈ।

ਪ੍ਰਭੂ ਦੀ ਪ੍ਰਾਪਤੀ ਨੂੰ ਗੁਰੂ ਜੀ ਨੇ ਮਨੁੱਖੀ ਜੀਵਨ ਦਾ ਮੂਲ ਮਨੋਰਥ ਦਰਸਾਇਆ ਹੈ। ਪ੍ਰਭੂ-ਭਗਤੀ ਉਤੇ ਇਸ ਲਈ ਜ਼ਿਆਦਾ ਬਲ ਦਿੱਤਾ ਗਿਆ ਹੈ ਕਿ ਭਗਤੀ ਦੁਆਰਾ ਮਨ ਸੁਤੇ ਸਿੱਧ ਪਾਪਾਂ ਦੀ ਮੈਲ ਤੋਂ ਨਿਰਮਲ ਹੋ ਜਾਂਦਾ ਹੈ। ਨਿਰਮਲ ਮਨ ਹੀ ਸਥਿਰ ਬੁੱਧੀ ਦਾ ਘਰ ਹੈ ਅਤੇ ਜਦੋਂ ਤਕ ਸਥਿਰ ਬੁੱਧੀ ਪ੍ਰਾਪਤ ਨਾ ਹੋਵੇ, ਮਨ ਅਡੋਲ ਨਹੀਂ ਹੁੰਦਾ। ਗੁਰੂ ਜੀ ਨੇ ਜਿਤਨਾ ਬਲ ਪ੍ਰਭੂ-ਭਗਤੀ ਉਤੇ ਦਿੱਤਾ ਹੈ, ਉਤਨਾ ਹੀ ਇੰਦਰੀ-ਸੰਜਮ ਜਾਂ ਮਨੋ-ਵਿਕਾਰਾਂ ਦੇ ਤਿਆਗ ਉਤੇ। ਨੈਤਿਕ-ਜੀਵਨ ਬੇਸ਼ਕ ਪ੍ਰਭੂ-ਭਗਤੀ ਦੁਆਰਾ ਸਹਿਜ-ਸੁਭਾ ਬਣਦਾ ਜਾਂਦਾ ਹੈ, ਫੇਰ ਵੀ ਗੁਰੂ ਜੀ ਦੇ ਮਨੁੱਖ-ਮਾਤਰ ਨੂੰ ਸਾਵਧਾਨ ਕਰਨ ਲਈ ਮਨੁੱਖੀ-ਜੀਵਨ ਦੇ ਦੋ ਪੱਖ ਉਜਾਗਰ ਕੀਤੇ ਹਨ, ਇਕ ਚਾਨਣਾ ਪੱਖ ਅਤੇ ਦੂਜਾ ਹਨੇਰਾ ਪੱਖ। ਚਾਨਣਾ ਪੱਖ ਵਾਲਾ ਜੀਵਨ ਵਿਸ਼ੇ-ਵਿਕਾਰਾਂ ਰਹਿਤ ਨੇਕੀ ਤੇ ਪਰਉਪਕਾਰ ਵਾਲਾ ਦੇਵਤਿਆਂ ਵਰਗਾ ਜੀਵਨ ਹੈ (ਸੋ ਮੂਰਤ ਹੈ ਦੇਵਾਂ) ਅਤੇ ਹਨੇਰੇ-ਪੱਖ ਵਾਲਾ ਜੀਵਨ ਲੋਭ, ਮੋਹ, ਅਹੰਕਾਰ ਵਿਚ ਗ੍ਰਸਿਆ, ਮੋਹ-ਮਾਇਆ ਵਿਚ ਜਕੜਿਆ, ਸੁਆਰਥੀ ਪਸ਼ੂਆਂ ਵਾਲਾ ਜੀਵਨ ਹੈ। ਗੁਰੂ ਜੀ ਨੇ ਹਨੇਰੇ-ਪੱਖ ਵਾਲੇ ਜੀਵਨ ਨੂੰ ਸੂਅਰ ਅਤੇ ਕੁੱਤੇ ਦੀਆਂ ਮੰਦ-ਬਿਰਤੀਆਂ ਵਾਲਾ ਜੀਵਨ ਆਖ ਕੇ ਤਿਆਗਣ-ਯੋਗ ਦਰਸਾਇਆ ਹੈ ਅਤੇ ਉਨ੍ਹਾਂ ਦੀ ਦਰਿਸ਼ਟੀ ਵਿਚ ਮਨੁੱਖੀ ਜੀਵਨ ਦਾ ਆਦਰਸ਼ ਪਸ਼ੂ-ਬਿਰਤੀਆਂ ਤੋਂ ਉਚੇ ਉਠਕੇ ਦੇਵ ਬ੍ਰਿਤੀ ਅਤੇ ਉਪਰੰਤ ਵੀ ਅੱਗੇ ਭਗਵਾਨ ਦੇ ਗੁਣਾਂ ਨੂੰ ਗ੍ਰਹਿਣ ਕਰਨ ਵਿਚ ਹੈ (ਸੋ ਮੂਰਤ ਭਗਵਾਨ)।

ਸਮ-ਅਵਸਥਾ ਦੀ ਪ੍ਰਾਪਤੀ ਨੂੰ ਗੁਰੂ ਜੀ ਨੇ ਮਨੁੱਖੀ ਜੀਵਨ ਦੀ ਸਭ ਤੋਂ ਉੱਚੀ ਪ੍ਰਾਪਤੀ ਦਰਸਾਇਆ ਹੈ। ਇਹੋ ਨਿਰਬਾਨ-ਪਦ ਹੈ ਅਤੇ ਇਹੋ ਨਿਰਭੈ-ਪਦ। ਇਸ ਅਵਸਥਾ ਵਿਚ ਪਹੁੰਚ ਕੇ ਮਨੁੱਖ ਦੁਖ, ਸੁਖ, ਹਰਖ ਸੋਗ, ਮਾਣ ਅਪਮਾਨ, ਉਸਤਤਿ ਨਿੰਦਾ, ਸੋਨਾ ਮਿੱਟੀ, ਆਦਿਕ ਸਭ ਨੂੰ ਇਕ ਸਮਾਨ ਸਮਝਦਾ ਹੋਇਆ ਹਰ ਹਾਲਤ ਵਿਚ ਸਹਿਜ ਅਤੇ ਅਡੋਲਤਾ ਦੇ ਘਰ ਵਿਚ ਰਹਿੰਦਾ ਹੈ।

ਕਿਉਂਕਿ ਗੁਰੂ ਜੀ ਦੀ ਬਾਣੀ ਵਿਚ ਨਿਰਵਾਨ ਅਤੇ ਮੁਕਤੀ ਦਾ ਵੀ ਕਾਫ਼ੀ

ਵਰਣਨ ਹੈ, ਸੋ ਜਨਮ ਮਰਨ ਦੇ ਦੁਖਾਂ ਦੀ ਨਿਵਿਰਤੀ ਲਈ ਸੱਚ ਦੇ ਮਾਰਗ ਨੂੰ ਅਪਣਾਉਣਾ ਵੀ ਮਨੁੱਖੀ ਜੀਵਨ ਦਾ ਮਨੋਰਥ ਹੈ। ਇਸੇ ਤਰ੍ਹਾਂ ਸਮਾਜ ਦੇ ਕਲਿਆਣ ਲਈ ਗੁਰੂ ਜੀ ਨੇ ਅਮਲੀ-ਜੀਵਨ ਦੁਆਰਾ ਜੋ ਪੂਰਨੇ ਪਾਏ ਹਨ, ਉਨ੍ਹਾਂ ਵਲ ਦੋਬਾਰਾ ਸੰਕੇਤ ਕਰਨ ਬਿਨਾਂ ਇਹ ਲੇਖ ਅਧੂਰਾ ਰਹੇਗਾ। ਗੁਰੂ ਜੀ ਨੇ ਦੱਬੀ ਲਤਾੜੀ ਮਨੁੱਖਤਾ ਉਤੇ ਹੋ ਰਹੇ ਜ਼ੁਲਮਾਂ ਦੇ ਵਿਰੁੱਧ ਆਵਾਜ਼ ਹੀ ਨਹੀਂ ਸੀ ਉਠਾਈ, ਸਗੋਂ ਮਨੁੱਖ-ਜਾਤੀ ਦੀ ਅਜ਼ਾਦੀ ਲਈ ਆਪਣਾ ਬਲੀਦਾਨ ਦੇ ਕੇ ਇਹ ਸਿੱਧ ਕੀਤਾ ਕਿ ਮਨੁੱਖੀ ਜੀਵਨ ਦਾ ਮਨੋਰਥ ਸਵੈ-ਮੁਕਤੀ ਜਾਂ ਨਿੱਜੀ-ਸੁੱਖਾਂ ਦੀ ਪ੍ਰਾਪਤੀ ਦੀ ਥਾਂ ਸਮੁੱਚੀ ਮਨੁੱਖ-ਜਾਤੀ ਦੇ ਕਲਿਆਣ ਹਿੱਤ ਆਪਣਾ ਆਪ ਕੁਰਬਾਨ ਕਰ ਦੇਣ ਵਿਚ ਹੈ।

**(6) ਕੁਝ ਸਮ-ਅਵਸਥਾ ਬਾਰੇ**

ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਦੁਖ ਸੁਖ ਨੂੰ ਸਮਾਨ ਸਮਝਣ ਵਾਲੀ ਅਡੋਲ ਆਤਮਿਕ ਅਵਸਥਾ ਦਾ ਬਹੁਤ ਵਰਣਨ ਹੈ। ਬੇਸ਼ਕ ਭਗਵਤ ਗੀਤਾ ਵਿਚ ਵੀ ਸਮਤਵ-ਯੋਗ ਅਤੇ ਸਮ-ਅਵਸਥਾ ਬਾਰੇ ਵਰਣਨ ਮਿਲਦਾ ਹੈ, ਪਰ ਗੁਰੂ ਤੇਗ਼ ਬਹਾਦਰ ਦੀ ਬਾਣੀ ਵਿਚ ਇਸ ਬਾਰੇ ਵਿਸਥਾਰ ਸਹਿਤ ਚਰਚਾ ਕੀਤੀ ਗਈ ਹੈ। ਕੁਝ ਇਕ ਸੰਬੰਧਿਤ ਤੁਕਾਂ ਇਸ ਪ੍ਰਕਾਰ ਹਨ :-

*(ੳ) ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ।*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ।1।*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ।2।*
*(ਰਾਗ ਗਉੜੀ ਮਹਲਾ 9)*[60]

*(ਅ) ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਅਨ ਕੀ ਸੇਵਾ।*
*ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ।1।*
*ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ।*
*ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ।2।*
*ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ।*
*ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ।3।*
*(ਗਉੜੀ ਮਹਲਾ 9)*[61]

*(ੲ) ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ।*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ।1। ਰਹਾਉ।*
*ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ।*
*ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ।1।*
*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ।*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ।2।*
*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ।*

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ।3।*

*(ਸੋਰਠਿ ਮਹਲਾ 9)*[62]

ਉਪਰੋਕਤ ਤੁਕਾਂ ਰਾਹੀਂ ਸਮ-ਅਵਸਥਾ ਵਿਚ ਪਹੁੰਚੇ ਪ੍ਰਭੂ ਦੇ ਅਨਿਨ ਭਗਤ ਨੂੰ ਸੁਖ, ਦੁਖ, ਮਾਣ-ਅਪਮਾਨ, ਹਰਖ ਸੋਗ, ਉਸਤਤਿ ਨਿੰਦਾ, ਸੁਰਗ ਨਰਕ, ਅੰਮ੍ਰਿਤ ਬਿਰਖ, ਕੰਚਨ ਤਾਂਬਾ, ਆਦਿਕ ਬਾਰੇ ਸਮ-ਦ੍ਰਿਸ਼ਟੀ ਵਾਲਾ ਗਿਆਨੀ ਪੁਰਖ ਦਰਸਾਇਆ ਗਿਆ ਹੈ। ਇਹ ਵੀ ਦੱਸਿਆ ਗਿਆ ਹੈ ਕਿ ਸਮ-ਅਵਸਥਾ ਵਿਚ ਪਹੁੰਚਾ ਹੋਇਆ ਭਗਤ ਪ੍ਰਭੂ ਨਾਲ ਇਸ ਤਰ੍ਹਾਂ ਅਭੇਦ ਹੋ ਜਾਂਦਾ ਹੈ ਜਿਸ ਤਰ੍ਹਾਂ ਪਾਣੀ ਵਿਚ ਮਿਲ ਕੇ ਪਾਣੀ ਅਭੇਦ ਹੋ ਜਾਂਦਾ ਹੈ। ਪਰ ਇਨ੍ਹਾਂ ਤੁਕਾਂ ਵਿਚ ਹੀ ਇਹ ਸਪਸ਼ਟ ਕੀਤਾ ਗਿਆ ਹੈ ਕਿ ਸਮ-ਅਵਸਥਾ ਨੂੰ ਪਹੁੰਚਣਾ ਬਹੁਤ ਕਠਿਨ ਖੇਲ੍ਹ ਹੈ, ਕਿਉਂਕਿ ਸਮ-ਅਵਸਥਾ ਦੀ ਪ੍ਰਾਪਤੀ ਲਈ ਲੋਭ, ਮੋਹ, ਮਾਇਆ, ਮਮਤਾ, ਵਿਸ਼ਿਆਂ ਦਾ ਸੇਵਨ, ਆਸਾ, ਮਨਸਾ, ਕਾਮ, ਕ੍ਰੋਧ, ਆਦਿਕ ਸਭ ਦਾ ਤਿਆਗ ਕਰਨਾ ਪੈਂਦਾ ਹੈ। ਦੂਜੇ ਸ਼ਬਦਾਂ ਵਿਚ ਸਮ-ਅਵਸਥਾ ਰੱਬ ਜੇਡੀ ਉੱਚਤਮ ਆਤਮਕ ਅਵਸਥਾ ਹੈ ਅਤੇ ਇਸ ਦੀ ਪ੍ਰਾਪਤੀ ਮਨੁੱਖੀ ਜੀਵਨ ਦਾ ਸਭ ਤੋਂ ਵੱਡਾ ਮਨੋਰਥ ਹੈ।

ਸਮ-ਅਵਸਥਾ ਦਾ ਮਹੱਤਵ ਭਗਤੀ-ਕਾਲ ਵਿਚ ਵੀ ਉਤਨਾ ਸੀ, ਜਿਤਨਾ ਅੱਜ ਦੀਆਂ ਬਦਲੀਆਂ ਹੋਈਆਂ ਸਮਾਜਕ ਅਤੇ ਰਾਜਨੀਤਿਕ ਪ੍ਰਸਥਿਤੀਆਂ ਵਿਚ ਹੈ। ਦੇਸ਼ ਅਤੇ ਵਿਦੇਸ਼ ਵਿਚ ਇਕ ਸਾਧਾਰਨ ਸ਼ਹਿਰੀ ਤੋਂ ਲੈ ਕੇ ਵੱਡੇ ਤੋਂ ਵੱਡੇ ਲੀਡਰ ਤਕ ਅਤੇ ਇਕ ਗਰੀਬ ਤੋਂ ਗਰੀਬ ਬੰਦੇ ਤੋਂ ਲੈ ਕੇ ਅਮੀਰ ਤੋਂ ਅਮੀਰ ਮਨੁੱਖ ਤਕ ਸਭ ਨੂੰ ਆਪਣਾ ਮਾਨਸਿਕ ਸੰਤੁਲਨ ਕਾਇਮ ਰੱਖਣ ਲਈ ਗੁਰੂ ਤੇਗ਼ ਬਹਾਦਰ ਦੀ ਬਾਣੀ ਦੁਆਰਾ ਵਖਿਆਣੀ ਗਈ ਸਮ-ਅਵਸਥਾ ਦੀ ਲੋੜ ਹੈ। ਜਦੋਂ ਤਕ ਸਮ-ਅਵਸਥਾ ਪ੍ਰਾਪਤ ਨਹੀਂ ਹੁੰਦੀ, ਵਧੀਆ ਤੋਂ ਵਧੀਆ ਮਾਇਕ ਪਦਾਰਥ ਅਤੇ ਉੱਚੀ ਤੋਂ ਉੱਚੀ ਸਮਾਜਿਕ ਅਤੇ ਰਾਜਸੀ ਪਦਵੀ ਪ੍ਰਾਪਤ ਕਰਕੇ ਵੀ ਕੋਈ ਮਨੁੱਖ ਸਦੀਵੀ-ਖੁਸ਼ੀ ਨੂੰ ਪ੍ਰਾਪਤ ਨਹੀਂ ਕਰ ਸਕਦਾ। ਅੱਜ ਦੇ ਮਾਨਸਿਕ ਬੇਚੈਨੀ ਵਾਲੇ ਯੁੱਗ ਵਿਚ ਨਿੱਕੀ ਤੋਂ ਨਿੱਕੀ ਗੱਲ ਨਾਲ ਲੋਕਾਂ ਦਾ ਮਾਨਸਿਕ ਸੰਤੁਲਨ ਵਿਗੜ ਜਾਂਦਾ ਹੈ, ਉਹ ਆਪ ਵੀ ਦੁਖੀ ਹੁੰਦੇ ਹਨ ਅਤੇ ਆਪਣੇ ਆਲੇ ਦੁਆਲੇ ਨੂੰ ਵੀ ਪਰੇਸ਼ਾਨ ਕਰਦੇ ਹਨ। ਗੁਰੂ ਤੇਗ਼ ਬਹਾਦਰ ਦੁਆਰਾ ਵਰਣਨ ਕੀਤੀ ਗਈ ਸਮ-ਅਵਸਥਾ ਤਕ ਪਹੁੰਚਣਾ ਬੇਸ਼ਕ ਬਹੁਤ ਔਖਾ ਹੈ, ਪਰ ਅਸੰਭਵ ਨਹੀਂ। ਇਹ ਪਹੁੰਚ ਔਖੀ ਵੀ ਓਦੋਂ ਤਕ ਹੈ ਜਦੋਂ ਤਕ ਮਨੁੱਖ ਸੰਸਾਰ ਦੇ ਕਾਰ ਵਿਹਾਰ ਕਰਦਾ ਹੋਇਆ ਸੰਸਾਰ ਦੇ ਰਚਨਹਾਰ ਨੂੰ ਯਾਦ ਨਹੀਂ ਕਰਦਾ। ਗੁਰੂ ਜੀ ਨੂੰ ਸਭ ਤੋਂ ਜ਼ਿਆਦਾ ਸ਼ਿਕਾਇਤ ਉਨ੍ਹਾਂ ਮਨਮੁਖਾਂ ਨਾਲ ਹੈ, ਜੋ ਵਿਸ਼ਿਆਂ ਦੇ ਰਸ ਵਿਚ ਇਤਨੇ ਮਗਨ ਹਨ ਕਿ ਨਿਮਖ ਭਰ ਸਮਾਂ ਵੀ ਪ੍ਰਭੂ ਦੀ ਯਾਦ ਲਈ ਨਹੀਂ ਕੱਢਦੇ। ਜਦੋਂ ਹਰ ਥਾਂ ਸਰਬ-ਨਿਵਾਸੀ ਪ੍ਰਭੂ ਦੀ ਯਾਦ ਆਈ, ਤਾਂ ਸਦਾ ਅਲੇਪ ਰਹਿਣ ਵਾਲੇ ਪ੍ਰਭੂ ਵਾਂਗ ਪ੍ਰਭੂ ਨੂੰ ਯਾਦ ਰੱਖਣ ਵਾਲਾ ਭਗਤ ਵੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੋ ਜਾਵੇਗਾ। ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੋਣ ਨਾਲ ਸਥਿਰ ਬੁੱਧੀ ਅਤੇ

ਸਹਜ-ਗਿਆਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਹਿਜ-ਗਿਆਨ ਦਾ ਮਿੱਠਾ ਫਲ ਸਮ-ਅਵਸਥਾ ਹੈ। ਨਿਰਵਾਨ ਅਤੇ ਮੁਕਤੀ ਸਮ-ਅਵਸਥਾ ਦੇ ਹਰਨਾਂ ਵਿਚ ਰਹਿੰਦੇ ਹਨ। ਇਸ ਅਵਸਥਾ ਨੂੰ ਪ੍ਰਾਪਤ ਕਰਨ ਵਾਲਾ ਜੀਵਨ-ਮੁਕਤਿ ਹੋ ਜਾਂਦਾ ਹੈ, ਜਿਸ ਨੂੰ ਇਸ ਲੋਕ ਵਿਚ ਹੀ ਬੈਕੁੰਠ ਵਰਗਾ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ। ਸੋ ਗੁਰੂ ਤੇਗ਼ ਬਹਾਦਰ ਦੀ ਵਿਚਾਰ-ਧਾਰਾ ਦਾ ਇਕ ਵਾਕ ਸਾਰ ਗੁਰਮਤਿ ਦੁਆਰਾ ਸਮ-ਅਵਸਥਾ ਦੀ ਪ੍ਰਾਪਤੀ ਦਾ ਸਹਿਜ-ਮਾਰਗ ਦਰਸਾਉਣ ਵਿਚ ਹੈ।

**ਪੈਰ ਟਿੱਪਣੀਆਂ**

1. ਆਦਿ-ਗ੍ਰੰਥ ਦੀ ਬੀੜ ਦੋਬਾਰਾ ਤਿਆਰ ਕਰਨ ਦਾ ਮੁਖ ਕਾਰਨ ਇਹ ਸੀ ਕਿ ਧੀਰ ਮੱਲ, ਆਦਿ ਸੋਢੀਆਂ ਨੇ ਪੁਰਾਤਨ ਬੀੜ ਆਪਣੇ ਕਬਜ਼ੇ ਵਿਚ ਕਰ ਰੱਖੀ ਸੀ ਅਤੇ ਉਹ ਗੁਰੂ ਘਰ ਵਿੱਚ ਸੁੱਕਤਾਂ ਤੋਂ ਲੋਪ ਹੋ ਚੁੱਕੀ ਸੀ।
2. ਆਦਿ-ਗ੍ਰੰਥ ਦੇ ਗੁਰ-ਕਵੀਆਂ ਅਤੇ ਭਗਤ-ਕਵੀਆਂ ਦੀ ਬਾਣੀ ਵਿਚ ਨਿਰਗੁਣ ਅਤੇ ਸਰਗੁਣ (ਸਗੁ ਅਰਥਾਤ ਬ੍ਰਹਮ ਦੇ ਦੋਹਾਂ ਸਰੂਪਾਂ ਦੀ ਮਹਿਮਾ ਗਾਇਨ ਕੀਤੀ ਗਈ ਹੈ। ਗੁਰੂ ਨਾਨਕ ਦੇਵ ਅਤੇ ਗੁਰੂ ਅਮਰਦਾਸ, ਆਦਿਕ ਗੁਰੂ ਸਾਹਿਬਾਨ ਨੇ ਸਪਸ਼ਟ ਸ਼ਬਦਾਂ ਵਿਚ ਆਖਿਆ ਹੈ ਨਿਰਗੁਣ ਸਰਗੁਣ ਆਪੇ ਸੋਈ-ਮਾਝ ਮਹਲਾ ਤੀਜਾ, ਆਦਿਕ ਗ੍ਰੰਥ ਪੰਨਾ 128)। ਪਰ ਸਰਗੁਣ ਜੋ ਸਗੁਣ ਤੋਂ ਗੁਰੂ ਸਾਹਿਬਾਨ ਦਾ ਭਾਵ ਅਵਿਤਾਰਵਾਦ ਦੇ ਉਲਟ ਜੋਤਿ-ਸਰੂਪ ਪ੍ਰਭੂ ਦਾ ਸ੍ਰਿਸ਼ਟੀ ਵਿਚ ਵਿਆਪਕ ਹੋਣ ਤੋਂ ਹੈ। ਗੁਰੂ ਤੇਗ਼ ਬਹਾਦਰ ਨੇ ਵੀ ਪ੍ਰਭੂ ਨੂੰ ਇਕ ਪਾਸੇ ਨਿਰਗੁਣ ਤੇ ਦੂਜੇ ਪਾਸੇ ਉਸ ਨੂੰ ਸਰਬ ਨਿਵਾਸੀ ਸਦਾ ਅਲੇਪਾ ਆਖ ਕੇ ਜਾਣੋ ਨਿਰਗੁਣ ਸਰੂਪ ਦੇ ਨਾਲ ਹੀ ਸਰਗੁਣ (ਸਗੁਣ) ਸਰੂਪ ਨੂੰ ਵੀ ਵਿਸ਼ਾਲ ਅਰਥਾਂ ਵਿਚ ਪਰਵਾਨ ਕੀਤਾ ਹੈ। ਗੁਰੂ ਸਾਹਿਬਾਨ ਦੀ ਬ੍ਰਹਮ ਦੇ ਸਰੂਪ ਬਾਰੇ ਵਿਚਾਰ-ਧਾਰਾ ਸ਼ੰਕਰ ਆਚਾਰੀਆ ਦੀ ਅਦਵੈਦਵਾਦ ਅਤੇ ਰਾਮਾਨੁਜ ਦੇ ਵਿਸ਼ਿਸ਼ਟਾ ਦਵੇਤਾਵਾਦ ਵਿਚਕਾਰ ਇਕ ਤਰ੍ਹਾਂ ਦਾ ਸਮਝੌਤਾ ਹੈ।
3. ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ (ਵਾਰ ਆਸਾ ਮ. 1) ਸ਼ਬਦਾਰਥ (ਪੋਥੀ ਦੂਜੀ), ਪੰਨਾ ਨੰ: 469
4. ਸ਼ਬਦਾਰਥ (ਪੋਥੀ ਦੂਜੀ), ਪੰਨਾ 703
5. ਸ਼ਬਦਾਰਥ (ਪੋਥੀ ਦੂਜੀ), ਪੰਨਾ 537
6. ਸ਼ਬਦਾਰਥ (ਪੁਨਾ . . . . .), ਪੰਨਾ 684
7. ਪੁਨਾ . . . . ., ਪੰਨਾ 632
8. ਪੁਨਾ . . . . . (ਪੋਥੀ ਚੌਥੀ), ਪੰਨਾ 1426
9. ਪੁਨਾ . . . . ., ਪੰਨਾ 1428
10. ਪੁਨਾ . . . . . (ਪੋਥੀ ਪਹਿਲੀ), ਪੰਨਾ 219
11. ਵੇਖੋ : ਵਾਰ ਆਸਾ ਮ. 1 (ਸ਼ਬਦਾਰਥ-ਪੋਥੀ ਦੂਜੀ ਪੰਨਾ 463 ਵਿਚ ਹੇਠ ਲਿਖੀਆਂ ਤੁਕਾਂ :-
    ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ।
    ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।

12. ਵੇਖੋ : ਕਬੀਰ (ਸੋਰਠਿ ਕਬੀਰ ਜੀ-ਸ਼ਬਦਾਰਥ, ਪੋਥੀ ਦੂਜੀ, ਪੰਨਾ 655) ਦੀਆਂ ਇਹ ਤੁਕਾਂ :-
ਬਾਜੀਗਰ ਡੰਕ ਬਜਾਈ। ਸਭ ਖਲਕ ਤਮਾਸੇ ਆਈ।
(ਸੋਰਠਿ ਕਬੀਰ)
13. ਵੇਖੋ : ਮਾਰੂ ਮਹਲਾ ਤੀਜਾ (ਸ਼ਬਦਾਰਥ, ਪੋਥੀ ਤੀਜੀ, ਪੰਨਾ 1061) ਦੀਆਂ ਇਹ ਤੁਕਾਂ :-
ਬਾਜੀਗਰਿ ਨੇ ਇਕ ਬਾਜੀ ਪਾਈ।
14. ਵੇਖੋ : ਸਵਯੇ ਮ. 5 (ਸ਼ਬਦਾਰਥ-ਪੋਥੀ ਤੀਜੀ, ਪੰਨਾ 736) ਦੀਆਂ ਇਹ ਤੁਕਾਂ :-
ਬਾਜੀਗਰਿ ਜੈਸੇ ਬਾਜੀ ਪਾਈ।
ਨਾਨਾ ਰੂਪ ਭੇਖ ਦਿਖਲਾਈ।
15. ਸ਼ਬਦਾਰਥ (ਪੋਥੀ ਦੂਜੀ), ਪੰਨਾ 219
16. ਸ਼ਬਦਾਰਥ (ਪੋਥੀ ਦੂਜੀ), ਪੰਨਾ 718
17. ਪੁਨਾ . . . . . ਪੰਨਾ 685
18. ਸ਼ਬਦਾਰਥ (ਪੋਥੀ ਚੌਥੀ), ਪੰਨਾ 1186
19. ਸ਼ਬਦਾਰਥ (ਪੋਥੀ ਚੌਥੀ), ਪੰਨਾ 1383
20. ਪੁਨਾ . . . . .ਪੰਨਾ 1380
21. ਪੁਨਾ . . . . .ਪੰਨਾ 1428-29
22. ਪੁਨਾ . . . . . ਪੰਨਾ 1427
23. ਸ਼ਬਦਾਰਥ (ਪੋਥੀ ਚੌਥੀ), ਪੰਨਾ 1186
24. ਪੁਨਾ . . . . . (ਪੋਥੀ ਦੂਜੀ), ਪੰਨਾ 726 ਅਤੇ 727
25. ਸ਼ਬਦਾਰਥ (ਪੋਥੀ ਦੂਜੀ), ਪੰਨਾ 727
26. ਸ਼ਬਦਾਰਥ (ਪੋਥੀ ਚੌਥੀ), ਪੰਨਾ 1352
27. ਪੁਨਾ . . . . . ਪੰਨਾ 1186
28. ਪੁਨਾ . . . . . (ਪੋਥੀ ਪਹਿਲੀ), ਪੰਨਾ 219
29. ਪੁਨਾ . . . . . (ਪੋਥੀ ਚੌਥੀ), ਪੰਨਾ 1352
30. ਭਗਵਤ ਗੀਤਾ (ਵੇਖੋ : ਅਧਿਆਇ ਬਾਰ੍ਹਵਾਂ)
31. ਸ਼ਬਦਾਰਥ (ਪੋਥੀ ਦੂਜੀ), ਪੰਨਾ 662
32. ਵੇਖੋ : ਆਸਾ ਦੀ ਵਾਰ ਮ. 1 (ਸ਼ਬਦਾਰਥ-ਪੋਥੀ ਦੂਜੀ, ਪੰਨਾ 470) ਵਿਚ ਹੇਠ ਲਿਖੀਆਂ ਤੁਕਾਂ :-
ਚਾਰੇ ਵੇਦ ਹੋਏ ਸਚਿਆਰ। ਪੜਹਿ ਗੁਣਹਿ ਤਿਨ ਚਾਰ ਵੀਚਾਰ।
ਭਾਉ ਭਗਤਿ ਕਰਿ ਨੀਚੁ ਸਦਾਏ। ਤਉ ਨਾਨਕ ਮੋਖੰ-ਤਰੁ ਪਾਏ।
33. ਵੇਖੋ : ਮੋਹਿਲਾ : ਰਾਗ ਗਉੜੀ ਦੀਪਕੀ ਮਹਲਾ 1 (ਸ਼ਬਦਾਰਥ ਪੋਥੀ ਪਹਿਲੀ, ਪੰਨਾ 12) ਦੀਆਂ ਹੇਠ ਲਿਖੀਆਂ ਤੁਕਾਂ:-
ਛਿਅ ਘਰ ਛਿਅ ਗੁਰ ਛਿਅ ਉਪਦੇਸ। ਗੁਰੁ ਗੁਰੁ ਏਕੋ ਵੇਸ ਅਨੇਕ।
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ। ਸੋ ਘਰੁ ਰਾਖੁ ਵਡਾਈ ਤੋਇ।
34. ਵੇਖੋ : ਭੈਰਉ ਮਹਲਾ ਤੀਜਾ (ਸ਼ਬਦਾਰਥ, ਪੋਥੀ ਚੌਥੀ, ਪੰਨਾ 1129) ਦੀਆਂ ਇਹ ਤੁਕਾਂ :-
ਕਲਜੁਗ ਮਹਿ ਰਾਮਨਾਮੁ ਉਰਧਾਰੁ। ਬਿਨੁ ਨਾਵੇ ਮਾਥੈ ਪਾਵੈ ਛਾਰੁ।

35. ਵੇਖੋ : ਭੈਰਉ ਮਹਲਾ 5 (ਸ਼ਬਦਾਰਥ ਪੋਥੀ ਚੌਥੀ, ਪੰਨਾ 1138) ਦੀਆਂ ਇਹ ਤੁਕਾਂ :-
ਕਲਿਜੁਗ ਮਹਿ ਇਕ ਨਾਮਿ ਉਧਾਰੁ। ਨਾਨਕ ਬੋਲੈ ਬ੍ਰਹਮ ਬੀਚਾਰੁ।
36. ਸ਼ਬਦਾਰਥ (ਪੋਥੀ ਤੀਜੀ), ਪੰਨਾ 902
37. ਪੁਨਾ . . . . . (ਪੋਥੀ ਦੂਜੀ), ਪੰਨਾ 632
38. ਸ਼ਬਦਾਰਥ (ਪੋਥੀ ਪਹਿਲੀ), ਪੰਨਾ 220
39. ਪੁਨਾ . . . . . (ਪੋਥੀ ਦੂਜੀ), ਪੰਨਾ 632
40. ਪੁਨਾ . . . . . (ਪੋਥੀ ਤੀਜੀ), ਪੰਨੇ 830-31
41. ਪੁਨਾ . . . . . (ਪੋਥੀ ਚੌਥੀ), ਪੰਨਾ 1428
42. ਪੁਨਾ . . . . . (ਪੋਥੀ ਤੀਜੀ), ਪੰਨਾ 831
43. ਪੁਨਾ . . . . . (ਪੋਥੀ ਚੌਥੀ), ਪੰਨਾ 1427
44. ਪੁਨਾ . . . . . ਪੰਨਾ 1428
45. ਸ਼ਬਦਾਰਥ (ਪੋਥੀ ਚੌਥੀ), ਪੰਨਾ 1427
46. ਪੁਨਾ . . . . . ਪੰਨਾ 1428
47. ਪੁਨਾ . . . . . (ਪੋਥੀ ਦੂਜੀ), ਪੰਨਾ 632
48. ਸ਼ਬਦਾਰਥ (ਪੋਥੀ ਦੂਜੀ), ਪੰਨਾ 685
49. ਪੁਨਾ . . . . . ਪੰਨਾ 703
50. ਸ਼ਬਦਾਰਥ (ਪੋਥੀ ਚੌਥੀ), ਪੰਨਾ 1426
51. ਪੁਨਾ . . . . . (ਪੋਥੀ ਦੂਜੀ), ਪੰਨਾ 534
52. ਸ਼ਬਦਾਰਥ (ਪੋਥੀ ਦੂਜੀ), ਪੰਨੇ 631-32
53. ਪੁਨਾ . . . . . ਪੰਨਾ 685
54. ਪੁਨਾ . . . . . (ਪੋਥੀ ਪਹਿਲੀ), ਪੰਨਾ 219
55. ਵੇਖੋ : ਭੈਰਉ ਰਾਗ ਵਿਚ ਭਗਤ ਨਾਮਦੇਵ ਦੀ ਬਾਣੀ (ਸ਼ਬਦਾਰਥ-ਪੋਥੀ ਚੌਥੀ, ਪੰਨਾ 1163) ਦੀਆਂ ਹੇਠ ਲਿਖੀਆਂ ਤੁਕਾਂ :-
ਨਿਰਾਬਾਣ ਪਦ ਇਕੁ ਹਰਿ ਕੋ ਨਾਮੁ।
56. ਵੇਖੋ : ਗਉੜੀ ਸੁਖਮਨੀ (ਸ਼ਬਦਾਰਥ-ਪੋਥੀ ਪਹਿਲੀ, ਪੰਨਾ 281) ਦੀਆਂ ਹੇਠ ਲਿਖੀਆਂ ਤੁਕਾਂ :-
ਅਨਦਿਨੁ ਕੀਰਤਨ ਕੇਵਲ ਬਖ੍ਯਾਨੁ।
ਗ੍ਰਿਹਸਤ ਮਹਿ ਸੋਈ ਨਿਰਬਾਨੁ।
ਏਕ ਉਪਰਿ ਜਿਸੁ ਜਨ ਕੀ ਆਸਾ।
ਤਿਸ ਕੀ ਕਟੀਐ ਜਮ ਕੀ ਫਾਸਾ।
57. ਵੇਖੋ : ਸ੍ਰੀ ਗੁਰੂ ਸੋਭਾ (ਅਧਿਆਇ ਦੂਸਰਾ-ਕਾਵਿ-ਬੰਦ ਨੰ: 5) ਦੀਆਂ ਹੇਠ ਲਿਖੀਆਂ ਤੁਕਾਂ :-
ਨਾਵੀ ਪਾਤਸ਼ਾਹੀ ਤੇ ਕਲਿ ਹੀ ਮੈ ਕਲਾ ਰਾਖੀ।
ਤੇਗ਼ ਹੀ ਬਹਾਦਰ ਜਗ ਚਾਦਰ ਸਭ ਤੁਹੀ ਹੈ।
58. ਸ਼ਬਦਾਰਥ (ਤੀਜੀ ਪੋਥੀ), ਪੰਨਾ 901 ਅਤੇ 902
59. ਸ਼ਬਦਾਰਥ (ਪੋਥੀ ਤੀਜੀ), ਪੰਨਾ 831
60. ਸ਼ਬਦਾਰਥ (ਪੋਥੀ ਪਹਿਲੀ), ਪੰਨਾ 219
61. ਪੁਨਾ . . . . . ਪੰਨਾ 220
62. ਪੁਨਾ . . . . . (ਪੋਥੀ ਦੂਜੀ), ਪੰਨਾ 633 ਅਤੇ 634

ਨੌਵਾਂ ਅਧਿਆਇ

# ਗੁਰੂ ਤੇਗ਼ ਬਹਾਦਰ ਦੇ ਨੀਸਾਣ ਅਤੇ ਹੁਕਮ-ਨਾਮੇ

ਪਿੱਛੇ ਵਰਣਨ ਕੀਤੀ ਬਾਣੀ ਤੋਂ ਇਲਾਵਾ ਗੁਰੂ ਜੀ ਦੇ ਲਿਖੇ ਸੱਤ ਨੀਸਾਣ[1] ਅਤੇ ਢਾਈ ਦਰਜਨ ਹੁਕਮ-ਨਾਮੇ[2] ਵੀ ਮਿਲਦੇ ਹਨ। ਇਨ੍ਹਾਂ ਨੀਸਾਣਾਂ ਦਾ ਵਿਸ਼ੇਸ਼ ਮਹੱਤਵ ਕੁਝ ਪੁਰਾਣੀਆਂ ਬੀੜਾਂ ਉਤੇ ਇਕ ਤਰ੍ਹਾਂ ਗੁਰੂ ਜੀ ਦੀ ਮੁਹਰਛਾਪ ਦਾ ਲਗਣਾ ਹੈ ਅਤੇ ਇਨ੍ਹਾਂ ਦੁਆਰਾ ਪੰਜਾਬੀ ਜਾਂ ਗੁਰਮੁਖੀ ਲਿੱਪੀ ਦੇ ਵਿਕਾਸ ਦਾ ਪਤਾ ਲੱਗਦਾ ਹੈ। ਹੁਕਮ-ਨਾਮਿਆਂ ਦਾ ਮਹੱਤਵ ਕਈ ਪੱਖਾਂ ਤੋਂ ਹੈ। ਇਤਿਹਾਸਿਕ ਪੱਖ ਤੋਂ ਗੁਰੂ ਜੀ ਦੇ ਜੀਵਨ, ਸ਼ਖ਼ਸੀਅਤ ਅਤੇ ਦੇਸ਼-ਰਟਨ ਆਦਿਕ ਨਾਲ ਸੰਬੰਧਿਤ ਕਈ ਘਟਨਾਵਾਂ ਦਾ ਇਨ੍ਹਾਂ ਦੁਆਰਾ ਪਤਾ ਲਗਦਾ ਹੈ। ਧਾਰਮਿਕ ਅਤੇ ਸਭਿਆਚਾਰਿਕ ਪੱਖ ਤੋਂ ਇਨ੍ਹਾਂ ਦੁਆਰਾ ਸਿੱਖ-ਧਰਮ ਦੀ ਰਹੁ-ਰੀਤ ਅਤੇ ਮਰਿਆਦਾ ਤੋਂ ਛੁਟ ਅਨੇਕਾਂ ਗੁਰੂ-ਵਰੋਸਾਏ ਸਿੱਖਾਂ ਬਾਰੇ ਵੀ ਸਾਂਭਣ-ਯੋਗ ਜਾਣਕਾਰੀ ਮਿਲਦੀ ਹੈ। ਸਾਹਿਤਕ ਪੱਖ ਤੋਂ ਇਕ ਪਾਸੇ ਪੰਜਾਬੀ ਜਾਂ ਗੁਰਮੁਖੀ ਲਿੱਪੀ ਦਾ ਵਿਕਾਸ ਪਤਾ ਲਗਦਾ ਹੈ ਅਤੇ ਦੂਜੇ ਪਾਸੇ ਗੁਰੂ ਜੀ ਦੇ ਸਮੇਂ ਅਰਥਾਤ ਸਤਾਰ੍ਹਵੀ ਸਦੀ ਦੀ ਪੰਜਾਬੀ ਵਾਰਤਕ ਦਾ ਮੁਹਾਂਦਰਾ ਸਾਡੇ ਸਾਹਮਣੇ ਆਉਂਦਾ ਹੈ। ਇਸ ਲਈ ਗੁਰੂ ਜੀ ਦੇ ਨੀਸਾਂਣਾਂ ਅਤੇ ਹੁਕਮ-ਨਾਮਿਆਂ ਬਾਰੇ ਵਿਸਥਾਰ ਸਹਿਤ ਵਿਚਾਰ ਕਰਨ ਦੀ ਲੋੜ ਹੈ :-

**(ੳ) ਨੀਸਾਣ**

ਕਿਉਂਕਿ ਗੁਰੂ ਅਰਜਨ ਦੇਵ, ਗੁਰੂ ਹਰਿ ਗੋਬਿੰਦ, ਗੁਰੂ ਹਰਿ ਰਾਏ ਅਤੇ ਗੁਰੂ ਹਰਿ ਕ੍ਰਿਸ਼ਨ ਆਦਿਕ ਸਭ ਗੁਰੂ ਸਾਹਿਬਾਨ ਦੇ ਨੀਸਾਣ ਆਮ ਕਰਕੇ ਆਦਿ-ਗ੍ਰੰਥ ਦੀਆਂ ਦੁਰਲੱਭ ਅਤੇ ਪੁਰਾਤਨ ਬੀੜਾਂ ਵਿਚ ਹੀ ਮਿਲਦੇ ਹਨ, ਇਸ ਲਈ ਗੁਰੂ ਤੇਗ਼ ਬਹਾਦਰ ਦੇ ਸੱਤ ਨੀਸਾਣ[3] ਵੀ ਵੱਖ-ਵੱਖ ਅਸਥਾਨਾਂ ਉਤੇ ਸੰਭਾਲੀਆਂ ਆਦਿ-ਬੀੜਾਂ ਵਿਚ ਹੀ ਮਿਲਦੇ ਹਨ। ਵੇਰਵੇ ਦੇ ਪੱਖ ਤੋਂ ਨੀਸਾਣ ਗੁਰਦੁਆਰਾ ਮੈਣੀਸੰਗਤ (ਪਟਨਾ) ਦੀਆਂ ਦੋ ਪੁਰਾਤਨ ਬੀੜਾਂ, ਇਕ ਨੀਸਾਣ ਗੁਰਦੁਆਰਾ ਦੀ ਆਦਿ-ਬੀੜ, ਇਕ ਨੀਸਾਣ ਸਿੱਖ ਰੈਫ਼ਰੈਂਸ ਲਾਇਬ੍ਰੇਰੀ (ਅੰਮ੍ਰਿਤਸਰ) ਦੀ 1728 ਬਿ: ਦੀ ਆਦਿ-ਬੀੜ ਅਤੇ ਇਕ ਨੀਸਾਣ ਛੋਟਾ ਮਿਰਜ਼ਾਪੁਰ (ਉੱਤਰ ਪ੍ਰਦੇਸ਼) ਦੀ ਬੀੜ ਵਿਚ ਅਜੇ ਤਕ ਸੁਰੱਖਿਅਤ ਹੈ।

ਇਨ੍ਹਾਂ ਨੀਸਾਣਾਂ ਵਿੱਚੋਂ ਸਿਵਾਏ ਪਟਨਾ ਸਾਹਿਬ[4] ਵਾਲੀ ਇਕ ਆਦਿ-ਬੀੜ ਵਿਚਲੇ ਨੀਸਾਣ ਦੇ ਬਾਕੀ ਸਭਨਾ ਨੀਸਾਣਾਂ ਦਾ ਆਧਾਰ ਜਪੁਜੀ ਸਾਹਿਬ ਦੇ ਮੁਢਲਾ ਮੂਲ ਮੰਤਰ ਹੈ, ਜਿਸ ਨੂੰ ਗੁਰੂ ਤੇਗ਼ ਬਹਾਦਰ ਨੇ ਬਹੁਤ ਸੁੰਦਰ ਅੱਖਰਾਂ ਰਾਹੀਂ

ਲਿਖਿਆ ਸਿੱਧ ਹੁੰਦਾ ਹੈ। ਗੁਰੂ ਜੀ ਦੀ ਲਿਖਾਈ ਦੀ ਵਿਸ਼ੇਸ਼ਤਾ ਇਹ ਹੈ ਕਿ ਅੱਖਰ ਇਕ ਦੂਜੇ ਨਾਲ ਜੁੜੇ ਹੋਏ ਹਨ, ਪਰ ਹਰ ਅੱਖਰ ਦੂਰੋਂ ਪਛਾਣਿਆ ਜਾ ਸਕਦਾ ਹੈ ਅਤੇ ਲਿਖਤ ਨੂੰ ਪੜ੍ਹਨ ਵਿਚ ਕੋਈ ਕਠਨਾਈ ਪੇਸ਼ ਨਹੀਂ ਆਉਂਦੀ। ਗੁਰੂ ਤੇਗ਼ ਬਹਾਦਰ ਦੇ ਨੀਸਾਣਾਂ ਦੇ ਟਾਕਰੇ ਵਿਚ ਗੁਰੂ ਅਰਜਨ ਦੇਵ[5], ਗੁਰੂ ਹਰਿ ਗੋਬਿੰਦ[6] ਅਤੇ ਗੁਰੂ ਹਰਿ ਰਾਏ[7] ਦੇ ਨੀਸਾਣਾਂ ਦੇ ਅੱਖਰ ਜੁੜੇ ਹੋਏ ਹੋਣ ਦੀ ਥਾਂ ਵਿਰਲੇ ਵਿਰਲੇ ਹਨ। ਕਈ ਅੱਖਰਾਂ (ਜਿਵੇਂ : ਸ, ਮ, ਪ, ਘ ਆਦਿਕ) ਦਾ ਇਕ ਸਿਰਾ ਗੁਰੂ ਗੋਬਿੰਦ ਸਿੰਘ ਦੇ ਸਮੇਂ ਨਾਲ ਸੰਬੰਧਿਤ ਸ਼ਿਕਸਤਾ[8] ਢੰਗ ਦੀ ਲਿਖਾਈ ਵਾਲੇ ਅੱਖਰਾਂ ਵਾਂਗ ਲਮਕਾਇਆ ਗਿਆ ਹੈ। ਇਹ ਸਭ ਗੱਲਾਂ ਗੁਰਮੁਖੀ ਲਿੱਪੀ ਦੇ ਵਿਕਾਸ ਦਾ ਪਤਾ ਦਿੰਦੀਆਂ ਹਨ। ਗੁਰੂ ਤੇਗ਼ ਬਹਾਦਰ ਦੇ ਸਮੇਂ ਤੋਂ ਪਿੱਛੋਂ ਗੁਰੂ ਗੋਬਿੰਦ ਸਿੰਘ[9] ਦੇ ਸਮੇਂ ਗੁਰਮੁਖੀ ਲਿੱਪੀ ਦਾ ਰੂਪ ਆਧੁਨਿਕ ਲਿੱਪੀ ਵਾਂਗ ਹੋਰ ਵੀ ਜ਼ਿਆਦਾ ਸੁੰਦਰ ਹੋ ਗਿਆ ਸੀ। ਦੂਜੇ ਸ਼ਬਦਾਂ ਵਿਚ ਗੁਰੂ ਤੇਗ਼ ਬਹਾਦਰ ਦੇ ਨੀਸਾਣਾਂ ਦੀ ਲਿਖਾਈ ਆਪਣੇ ਅੱਖਰਾਂ ਦੀ ਬਣਾਵਟ ਵਜੋਂ ਗੁਰੂ ਅਰਜਨ ਦੇਵ ਅਤੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਦੇ ਵਿਚਕਾਰਲੀ ਅਵਸਥਾ ਦੀ ਸਾਖੀ ਭਰਦੀ ਹੈ। ਗੁਰੂ ਜੀ ਦੇ ਨੀਸਾਣਾਂ ਦੀ ਲਿੱਪੀ ਦੁਆਰਾ ਹੇਠ ਲਿਖੇ ਕੁਝ ਹੋਰ ਨੁਕਤੇ ਵੀ ਸਾਡੇ ਸਾਹਮਣੇ ਆਉਂਦੇ ਹਨ :-

(ੳ) ਕੰਨਾ (ਾ) ਦੀ ਥਾਂ ਬਿੰਦੀ (ਂ) ਪਾਈ ਮਿਲਦੀ ਹੈ, ਜੋ ਉਸ ਸਮੇਂ ਦੀਆਂ ਲਗਭਗ ਸਾਰੀਆਂ ਪੁਰਾਤਨ ਪੰਜਾਬੀ ਲਿਖਤਾਂ ਵਿਚ ਪ੍ਰਚਲਤ ਸੀ। ਦੂਜੇ ਸ਼ਬਦਾਂ ਵਿਚ ਇਹ ਗੱਲ ਦਸਦੀ ਹੈ ਕਿ ਗੁਰੂ ਤੇਗ ਬਹਾਦਰ ਦੇ ਸਮੇਂ ਕੁਝ ਅਤੇ ਲਗਾਂ-ਮਾਤਰਾ ਪੂਰੀ ਤਰ੍ਹਾਂ ਵਿਕਸਿਤ ਨਹੀਂ ਸਨ ਹੋਈਆਂ।

(ਅ) ਦੁਲੈਂਕੜ (ੂ) ਅਤੇ ਦੁਲਾਵਾਂ (ੈ)[10] ਦਾ ਪ੍ਰਯੋਗ ਇਕਸਾਰਤਾ ਨਾਲ ਨਹੀਂ ਮਿਲਦਾ। ਵੈਸੇ ਕਈ ਵਾਰ ਔਂਕੜ (ੁ) ਵੱਖਰਾ ਚਿੰਨ੍ਹ ਪਾਉਣ ਦੀ ਥਾਂ "ਪ" ਆਦਿਕ ਅੱਖਰ ਦੀ ਸੱਜੀ ਲੱਤ ਨੂੰ ਲੰਮਿਆਂ ਕਰਕੇ ਉਸ ਨੂੰ ਹੇਠੋਂ ਗੋਲਾਈ ਵਿਚ ਮਰੋੜੀ ਦੇ ਕੇ ਔਂਕੜ ਦਾ ਕੰਮ ਸਾਰ ਲਿਆ ਜਾਂਦਾ ਸੀ ਅਤੇ ਦੁਲੈਂਕੜ ਲਈ ਇਹੋ ਜਿਹੀ ਸਥਿਤੀ ਵਿਚ ਕੇਵਲ ਔਂਕੜ ਦਾ ਕੰਮ ਸਾਰ ਲਿਆ ਜਾਂਦਾ ਸੀ ਅਤੇ ਦੁਲੈਂਕੜ ਲਈ ਇਹੋ ਜਿਹੀ ਸਥਿਤੀ ਵਿਚ ਕੇਵਲ ਔਂਕੜ ਦਾ ਚਿੰਨ੍ਹ ਹੀ ਕਾਫੀ ਸਮਝਿਆ ਜਾਂਦਾ ਸੀ।

(ੲ) ਅ, ਲ, ਣ, ਹ ਆਦਿਕ ਅੱਖਰਾਂ ਦੀ ਬਣਾਵਟ ਨਾਲੋਂ ਘੱਟ ਵਿਕਸਿਤ ਰੂਪ ਵਾਲੀ ਵਿਖਾਈ ਦਿੰਦੀ ਹੈ।

**(ਅ) ਹੁਕਮ-ਨਾਮੇ**

ਗੁਰੂ ਜੀ ਦੇ ਢਾਈ ਦਰਜਨ ਦੇ ਕਰੀਬ ਹੁਕਮ-ਨਾਮੇ ਫੋਟੋ-ਬਲਾਕਾਂ[11] ਸਹਿਤ ਛਪ ਚੁੱਕੇ ਹਨ। ਇਨ੍ਹਾਂ ਵਿਚੋਂ ਤਿੰਨ ਹੁਕਮ-ਨਾਮੇ ਪਿੰਡ ਜਗਦੇਉ ਦੀ ਸੰਗਤਿ ਦੇ ਨਾਮ ਹਨ, ਇਕ ਹੁਕਮ-ਨਾਮਾ ਭਾਈ ਮਾਲਾ, ਬਾਘਾ, ਆਦਿ (ਬਕਾਲੇ ਦੇ ਆਸ

ਪਾਸ ਦੇ ਇਲਾਕੇ ਨਾਲ ਸੰਬੰਧਿਤ), ਛੇ ਹੁਕਮ-ਨਾਮੇ ਪੱਟਣ ਸ਼ੇਖ਼ ਫ਼ਰੀਦ ਦੀ ਸੰਗਤਿ ਦੇ ਨਾਮ, ਅੱਠ ਹੁਕਮ-ਨਾਮੇ ਸਰਬੱਤ ਸੰਗਤਿ ਪਟਨਾ ਸਾਹਿਬ ਦੇ ਨਾਮ, ਗਿਆਰ੍ਹਾਂ ਬਨਾਰਸ (ਸਥਾਨਕ, ਸੂਬੇ ਦੀ ਅਤੇ ਬਨਾਰਸ ਦੇ ਗਿਰਦ ਨਿਵਾਹ) ਦੀ ਸੰਗਤਿ ਦੇ ਨਾਮ ਅਤੇ ਇਕ ਹੁਕਮ-ਨਾਮਾ ਮਿਰਜ਼ਾਪੁਰ (ਉੱਤਰ-ਪ੍ਰਦੇਸ਼) ਦੀ ਸੰਗਤਿ ਦੇ ਨਾਮ ਹੈ।

ਇਨ੍ਹਾਂ ਹੁਕਮ-ਨਾਮਿਆਂ ਵਿਚ ਬੇਸ਼ਕ ਕੁਝ ਇਕ ਗੁਰੂ-ਵਰੋਸਾਏ ਮੁਖੀ ਸਿੱਖਾਂ ਜਾਂ ਮਸੰਦਾਂ ਵਲੋਂ ਭੇਜੀ ਗਈ ਕਾਰ-ਭੇਟ (ਕਾਰ-ਬਾਰ)[12] ਦੀ ਪਹੁੰਚ ਜਾਂ ਰਸੀਦ ਨਾਲ ਸੰਬੰਧਿਤ ਹੋਣ ਕਰਕੇ ਵਿਹਾਰਕ ਪ੍ਰਕਾਰ ਦੇ ਪੱਤਰ ਆਖੇ ਜਾ ਸਕਦੇ ਹਨ, ਪਰ ਕਾਫੀ ਹੁਕਮ-ਨਾਮੇ ਅਜਿਹੇ ਵੀ ਹਨ, ਜਿਨ੍ਹਾਂ ਦਾ ਇਤਿਹਾਸਿਕ, ਸਭਿਆਚਾਰਿਕ ਅਤੇ ਸਾਹਿਤਕ ਮਹੱਤਵ ਬਹੁਤ ਜ਼ਿਆਦਾ ਹੈ। ਉਦਾਹਰਨ ਵਜੋਂ ਗੁਰੂ ਜੀ ਦੇ ਜੀਵਨ, ਸ਼ਖ਼ਸੀਅਤ, ਦੇਸ਼-ਰਟਨ, ਆਦਿਕ ਬਾਰੇ ਹੇਠ ਲਿਖੀਆਂ ਗੱਲਾਂ ਦਾ ਪਤਾ ਇਨ੍ਹਾਂ ਹੁਕਮ-ਨਾਮਿਆਂ ਦੁਆਰਾ ਮਿਲਣ ਕਰਕੇ ਸੰਬੰਧਿਤ ਇਤਿਹਾਸਿਕ-ਤੱਥਾਂ ਦੀ ਸਚਾਈ ਬਾਰੇ ਕੋਈ ਸ਼ੰਕਾ ਨਹੀਂ ਰਹਿੰਦਾ :-

(1) ਇਕ ਹੁਕਮ-ਨਾਮੇ[13] ਵਿਚ ਗੁਰੂ ਜੀ ਦੇ ਸਤਿਸੰਗੀ ਕਾਫ਼ਲੇ ਦੇ ਦੋ ਲੱਦੂ-ਬਲਦ (ਸ਼ਾਇਦ ਰੇੜ੍ਹਿਆਂ ਅੱਗੇ ਜੋਤਣ ਵਾਲੇ) ਅਤੇ ਇਕ ਖੱਚਰ ਬਕਾਲੇ ਦੇ ਆਸ ਪਾਸ ਦੇ ਇਕ ਪਿੰਡ (ਧਰਦੇਵ) ਵਿਚ ਚੋਰੀ ਹੋ ਜਾਣ ਦਾ ਵਰਣਨ ਹੈ। ਗੁਰੂ ਜੀ ਨੇ ਭਾਈ ਮਾਲਾ ਭਾਈ ਬਾਘਾ, ਆਦਿਕ ਮੁਖੀ ਸਿੱਖਾਂ ਨੂੰ ਬਲਦ ਅਤੇ ਖੱਚਰ ਦੀ ਖੋਜ ਕਰਨ ਲਈ ਹੁਕਮ ਕੀਤਾ ਹੈ।

ਇਹੋ ਜਿਹੀਆਂ ਦੋ ਚੋਰੀਆਂ ਦਾ ਜ਼ਿਕਰ ਗੁਰੂ ਜੀ ਦੇ ਮਾਲਵਾ ਦੇਸ਼ ਰਟਨ ਦੀ ਸਾਖੀ ਵਿਚ ਵੀ ਆਉਂਦਾ ਹੈ, ਜਿੱਥੇ ਗੁਰੂ ਜੀ ਦੇ ਘੋੜੇ ਚੁਰਾਏ ਗਏ ਸਨ। ਇਹ ਚੋਰੀਆਂ ਦੱਸਦੀਆਂ ਹਨ ਕਿ ਗੁਰੂ ਜੀ ਦੇ ਸਮੇਂ ਪੰਜਾਬ ਵਿਚ ਚੋਰੀ-ਚਕਾਰੀ ਬਹੁਤ ਸੀ ਅਤੇ ਇਕ ਥਾਂ ਤੋਂ ਦੂਜੀ ਥਾਂ ਜਾਣ ਲਈ ਕਈ ਖ਼ਤਰਿਆਂ ਵਿੱਚੋਂ ਲੰਘਣਾ ਪੈਂਦਾ ਸੀ। ਗੁਰੂ ਜੀ ਦਾ ਪੰਜਾਬ ਦੇ ਵੱਖ-ਵੱਖ ਇਲਾਕਿਆਂ ਤੋਂ ਇਲਾਵਾ ਉੱਤਰੀ ਅਤੇ ਪੂਰਬੀ ਭਾਰਤ ਦੇ ਦੂਰ-ਦੂਰ ਦੇ ਇਲਾਕਿਆਂ ਵਿਚ ਦੇਸ਼-ਰਟਨ ਕਰਨਾ ਦਸਦਾ ਹੈ ਕਿ ਗੁਰੂ ਜੀ ਨੇ ਸਿੱਖ-ਸੇਵਕਾਂ ਦੇ ਨਾਲ ਹੋਣ ਦੇ ਬਾਵਜੂਦ ਕਈ ਮੁਸ਼ਕਿਲਾਂ ਸਹਾਰੀਆਂ ਹੋਣਗੀਆਂ।

(2) ਪਟਨਾ ਸਾਹਿਬ ਅਤੇ ਬਨਾਰਸ ਦੀ ਸੰਗਤ ਨੂੰ ਲਿਖੇ ਕਈ ਹੁਕਮਨਾਮਿਆਂ ਰਾਹੀਂ ਇਹ ਜਾਣਕਾਰੀ ਮਿਲਦੀ ਹੈ ਕਿ ਗੁਰੂ ਜੀ ਪੂਰਬੀ ਭਾਰਤ ਦੀ ਯਾਤਰਾ ਸਮੇਂ ਮੁੰਗੇਰ ਆਦਿਕ ਕਈ ਨਗਰਾਂ ਵਿਚ ਕਈ ਕਈ ਦਿਨ ਡੇਰਾ ਲਗਾ ਕੇ ਰਹੇ ਸਨ। ਇਨ੍ਹਾਂ ਨਗਰਾਂ ਵਿਚ ਪੜਾ ਕਰਨ ਦਾ ਮਨੋਰਥ ਜਿੱਥੇ ਆਸ ਪਾਸ ਦੀਆਂ ਸੰਗਤਾਂ ਨੂੰ ਧਰਮ-ਪ੍ਰਚਾਰ ਦੁਆਰਾ ਗੁਰਮਤਿ ਦੇ ਸਿੱਧੇ ਮਾਰਗ ਉਤੇ ਪਾਉਣਾ ਸੀ, ਉਥੇ ਅਗਲੇ ਸਫ਼ਰ ਲਈ ਰੁਪਏ-ਪੈਸੇ ਤੋਂ ਇਲਾਵਾ ਤੰਬੂਆਂ ਤੇ ਹੋਰ ਸਾਮਾਨ ਆਦਿਕ ਦਾ ਵੀ ਪ੍ਰਬੰਧ ਕਰਨਾ ਸੀ। ਉਦਾਹਰਨ ਵਜੋਂ ਮੁੰਗੇਰ[14] ਤੋਂ ਪਟਨੇ ਦੀ ਸੰਗਤਿ ਨੂੰ ਲਿਖੇ ਇਕ ਹੁਕਮ-ਨਾਮੇ ਰਾਹੀਂ ਗੁਰੂ ਜੀ ਨੇ ਭਾਈ

ਦਿਆਲ ਨੂੰ ਸਾਰੇ ਸੂਬੇ ਦੇ ਮਸੰਦ ਨਾਲ ਲੈ ਕੇ ਮੁੰਗੇਰ ਆਉਣ ਦਾ ਹੁਕਮ ਕੀਤਾ ਅਤੇ ਨਾਲ ਹੀ ਅਗਲੇ ਸਫ਼ਰ ਲਈ ਕੁਝ ਖੈਮੇ (ਤੰਬੂ, ਆਦਿ) ਅਤੇ ਢਾਕੇ ਆਦਿਕ ਦੇ ਮੁਖੀ ਸਿੱਖਾਂ ਨੂੰ ਸਿਰੋਪਾਉ ਦੇਣ ਲਈ 40 ਪੱਗਾਂ (ਦੋ ਕੌੜੀਆਂ) ਲਿਆਉਣ ਲਈ ਵੀ ਆਖਿਆ ਸੀ।

(3) ਪਟਨੇ ਦੀ ਸੰਗਤ ਨੂੰ ਲਿਖੇ ਇਕ ਹੁਕਮ-ਨਾਮੇ[15] ਰਾਹੀਂ ਗੁਰੂ ਜੀ ਨੇ ਆਪਣਾ ਪਰਵਾਰ (ਕਬੀਲਾ) ਪਟਨੇ ਵਿਚ ਹੀ ਛੱਡ ਕੇ ਅਗਲਾ ਸਫ਼ਰ ਆਰੰਭ ਕੀਤਾ ਸੀ, ਉਸ ਬਾਰੇ ਵਰਣਨ ਕੀਤਾ ਹੈ। ਨਾਲ ਹੀ ਉਨ੍ਹਾਂ ਪਟਨੇ ਦੀ ਸੰਗਤਿ ਨੂੰ ਆਪਣੇ ਪਰਵਾਰ ਦੇ ਆਰਾਮ ਲਈ ਇਕ ਵੱਡੀ ਹਵੇਲੀ ਤਿਆਰ ਕਰਨ ਬਾਰੇ ਇਸ਼ਾਰਾ ਕੀਤਾ ਹੈ। ਮੰਨਿਆ ਜਾਂਦਾ ਹੈ ਕਿ ਸੰਬੰਧਿਤ ਹਵੇਲੀ ਰਾਜਾ ਫ਼ਤਹ ਚੰਦ ਸੈਣੀ[16] ਦੇ ਜਤਨਾਂ ਨਾਲ 1668 ਈਸਵੀ (ਅੱਸੂ ਵਦੀ 10 ਸੰਮਤ 1725 ਬਿਕ੍ਰਮੀ) ਨੂੰ ਤਿਆਰ ਹੋਈ ਅਤੇ ਰਾਜਾ ਫ਼ਤਹ ਚੰਦ ਨੇ ਉਹ ਹਵੇਲੀ ਗੁਰੂ ਜੀ ਦੇ ਪਰਵਾਰ ਨੂੰ ਸ਼ਰਧਾ ਸਹਿਤ ਭੇਟਾ ਕੀਤੀ। ਡਾ. ਤ੍ਰਿਲੋਚਨ ਸਿੰਘ ਅਨੁਸਾਰ ਗੁਰੂ ਜੀ ਦਾ ਉਪਰੋਕਤ ਹੁਕਮ-ਨਾਮਾ ਗੁਰੂ ਗੋਬਿੰਦ ਸਿੰਘ ਦੇ ਜਨਮ ਉਪਰੰਤ ਢਾਕੇ ਵਿੱਚੋਂ ਭੇਜਿਆ ਗਿਆ ਸੀ।

(4) ਦੋ ਤਿੰਨ ਹੁਕਮ-ਨਾਮਿਆਂ ਵਿਚ ਪਟਨੇ ਦੀ ਸੰਗਤ ਨੂੰ ਅਸ਼ੀਰਵਾਦ ਦਿੱਤੀ ਗਈ ਹੈ ਕਿ ਉਹ ਸਾਹਿਬਜ਼ਾਦਾ ਗੋਬਿੰਦ ਰਾਏ ਦੀ ਦੇਖ-ਭਾਲ ਅਤੇ ਸੇਵਾ-ਸੰਭਾਲ ਉਤੇ ਬਹੁਤ ਖ਼ਰਚ ਕਰ ਰਹੀ ਹੈ। ਇਕ ਹੁਕਮ-ਨਾਮੇ ਤੋਂ ਇਹ ਵੀ ਗੁਆਹੀ ਮਿਲਦੀ ਹੈ ਕਿ ਗੁਰੂ ਤੇਗ਼ ਬਹਾਦਰ ਨੂੰ (ਵੀਹ ਵਿਸਵੇ ਢਾਕੇ ਵਿਚ) ਸਾਹਿਬਜ਼ਾਦਾ ਗੋਬਿੰਦ ਰਾਏ ਦੇ ਜਨਮ ਦੀ ਖ਼ਬਰ ਪਟਨਿਉਂ ਉਚੇਚੇ ਪੱਤਰ ਰਾਹੀਂ ਭੇਜੀ ਗਈ ਸੀ।

(5) ਗੁਰੂ ਜੀ ਦੇ ਕੁਝ ਹੁਕਮ-ਨਾਮਿਆਂ ਵਿਚ ਬੰਗਾਲ ਆਦਿ ਦੀ ਯਾਤਰਾ ਸਮੇਂ ਇਕ ਰਾਜੇ ਦੇ ਵੀ ਨਾਲ ਜਾਣ ਦਾ ਜ਼ਿਕਰ ਹੈ। ਪਟਨੇ ਦੀ ਸੰਗਤ ਨੂੰ ਲਿਖੇ ਇਕ ਹੁਕਮ-ਨਾਮੇ[17] ਵਿਚ ਭਾਈ ਦਿਆਲਦਾਸ, ਭਾਈ ਰਾਮ ਰਾਇ ਆਦਿ ਨੂੰ ਲਿਖਿਆ ਗਿਆ ਹੈ ਕਿ ਸਾਨੂੰ ਕੂਚ ਕੀਤਿਆਂ ਚਾਰ ਦਿਨ ਹੋਏ ਹਨ ਅਤੇ ਰਾਜਾ ਜੀ ਨੂੰ ਕੂਚ ਕੀਤਿਆਂ ਸੱਤ ਰੋਜ਼ ਹੋ ਚੁੱਕੇ ਹਨ। ਗੁਰੂ ਜੀ ਨੇ ਭਾਈ ਦਿਆਲਦਾਸ, ਆਦਿਕ ਮੁਖੀ ਸਿੱਖਾਂ ਨੂੰ ਇਹ ਵੀ ਲਿਖਿਆ ਹੈ ਕਿ ਅਸਾਂ ਤੁਹਾਡੀ ਖ਼ਾਤਰ ਏਥੇ ਮੁਕਾਮ ਕੀਤਾ ਹੈ, ਸੋ ਤੁਸੀਂ ਤੇਜ਼ ਦੌੜਨ ਵਾਲਾ ਕੋਸਾ (ਇਕ ਪ੍ਰਕਾਰ ਦੀ ਛੋਟੀ ਜਿਹੀ ਕਿਸ਼ਤੀ) ਕਰਕੇ ਮਿਤਾਬੀ ਸਾਨੂੰ ਆਣ ਮਿਲੋ। ਜੀ.ਬੀ. ਸਿੰਘ[18] ਦਾ ਵਿਚਾਰ ਹੈ ਕਿ ਸੰਬੰਧਿਤ ਰਾਜਾ ਸੁਬੇਗ ਸਿੰਘ ਸੁਮੋਧਰੇ ਵਾਲਾ ਸੀ, ਪਰ ਡਾ. ਤ੍ਰਿਲੋਚਨ ਸਿੰਘ[19], ਆਦਿ ਵਿਦਵਾਨਾਂ ਅਨੁਸਾਰ ਗੁਰੂ ਜੀ ਦੇ ਹੁਕਮ-ਨਾਮਿਆਂ ਵਿਚ ਜਿਸ ਰਾਜੇ ਦਾ ਜ਼ਿਕਰ ਹੈ, ਉਹ ਜੈਂਤੀਆਂ ਪਹਾੜੀਆਂ ਦੀ ਕਿਸੇ ਰਿਆਸਤ ਦਾ ਰਾਜਾ ਰਾਮ ਰਾਇ ਸੀ, ਜਿਸ ਨੇ ਗੁਰੂ ਜੀ ਨੂੰ ਆਪਣੀ ਰਿਆਸਤ ਵਿਚ ਸ਼ਰਧਾ ਸਹਿਤ ਬੁਲਾਇਆ ਸੀ ਅਤੇ ਜਿਸ ਦੇ ਘਰ ਗੁਰੂ ਜੀ ਦੀ ਅਸ਼ੀਰਵਾਦ ਦੁਆਰਾ ਇਕ ਲੜਕੇ ਦਾ ਜਨਮ ਹੋਇਆ

ਸੀ, ਜੋ ਵੱਡਾ ਹੋ ਕੇ ਰਾਜਾ ਰਤਨ ਨਾਥ ਦੇ ਨਾਮ ਨਾਲ ਪ੍ਰਸਿੱਧ ਹੋਇਆ।

(6) ਬਨਾਰਸ ਦੀ ਸੰਗਤ ਨੂੰ ਲਿਖੇ ਇਕ ਹੁਕਮਨਾਮੇ[20] ਦੁਆਰਾ ਗੁਰੂ ਜੀ ਨੇ ਆਪਣੇ ਘੋੜੇ (ਸਿਰੀਧਰ) ਦੀ ਬਿਮਾਰੀ ਸਮੇਂ ਉਸਦਾ ਚੰਗੀ ਤਰ੍ਹਾਂ ਇਲਾਜ ਕਰਨ ਲਈ ਆਖਿਆ ਹੈ। ਇਹ ਗੱਲ ਦੱਸਦੀ ਹੈ ਕਿ ਗੁਰੂ ਜੀ ਦੇ ਦਿਲ ਵਿਚ ਮਨੁੱਖ-ਮਾਤਰ ਤਾਂ ਕੀ, ਸਗੋਂ ਜਾਨਵਰਾਂ ਲਈ ਵੀ ਅਥਾਹ ਪਿਆਰ ਅਤੇ ਹਮਦਰਦੀ ਸੀ।

(7) ਭਾਈ ਬਠਾ, ਆਦਿਕ ਪੱਟਣ ਸ਼ੇਖ ਫ਼ਰੀਦ ਦੀ ਸੰਗਤ ਦੇ ਨਾਮ ਇਕ ਹੁਕਮਨਾਮੇ[21] ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਜੀ ਦੀ ਸੰਗਤ ਦੋ ਪ੍ਰਕਾਰ ਦੀ ਸੀ (ੳ) ਖ਼ਾਲਸਾ ਅਤੇ (ਅ) ਸਹਿਲੰਗ। ਪੱਟਣ ਦੀ ਸੰਗਤ ਨੂੰ ਗੁਰੂ ਜੀ ਨੇ "ਗੁਰੂ ਜੀਉ ਕਾ ਖ਼ਾਲਸਾ" ਆਖ ਕੇ ਸਤਿਕਾਰਿਆ ਹੈ। ਇਸ ਦੇ ਉਲਟ ਕਈ ਇਲਾਕਿਆਂ ਵਿਚ ਮਸੰਦਾਂ ਦੁਆਰਾ ਸੰਗਤ ਨਾਲ ਸੰਪਰਕ ਕੀਤਾ ਜਾਂਦਾ ਸੀ, ਅਜਿਹੇ ਇਲਾਕੇ ਦੀ ਸੰਗਤ ਨੂੰ ਸਹਿਲੰਗ ਆਖਿਆ ਜਾਂਦਾ ਹੈ। ਉਪਰੋਕਤ ਹੁਕਮ-ਨਾਮਿਆਂ ਵਿਚ ਗੁਰੂ ਜੀ ਨੇ ਕਈ ਮੁਖੀ ਸਿੱਖਾਂ ਅਤੇ ਮਸੰਦਾਂ ਨੂੰ ਪਿਆਰ ਨਾਲ ਆਪਣੇ ਪੁੱਤਰ ਦਾ ਦਰਜਾ ਦਿੱਤਾ ਹੈ। ਪੱਟਣ ਸ਼ੇਖ ਫ਼ਰੀਦ ਦੀ ਸੰਗਤ ਦੇ ਮੁਖੀ ਭਾਈ ਬਠਾ ਬਾਰੇ ਗੁਰੂ ਜੀ ਨੇ ਲਿਖਿਆ (ਭਾਈ ਬਠਾ ਗੁਰੂ ਜੀਉ ਕਾ ਪੁਤੁ ਹੈ, ਆਖੈ ਸੋ ਸਰਬੱਤ ਸੰਗਤ ਮੰਨਣਾ)[22] ਇਸੇ ਤਰ੍ਹਾਂ ਭਾਈ ਦਿਆਲਦਾਸ ਨੂੰ ਪਿਆਰ ਨਾਲ ਇਕ ਹੁਕਮਨਾਮੇ[23] ਵਿਚ ਭਈਆਂ (ਭੱਯਾ) ਜੀ ਆਖਿਆ ਹੈ। ਹੋਰ ਵੀ ਸੰਗਤ ਬਾਰੇ ਗੁਰੂ ਜੀ ਦਾ ਦਿਲੀ ਪਿਆਰ ਇਨ੍ਹਾਂ ਹੁਕਮ-ਨਾਮਿਆਂ ਦੁਆਰਾ ਪਰਗਟ ਹੁੰਦਾ ਹੈ। ਪਟਨੇ ਨੂੰ ਗੁਰੂ ਜੀ ਨੇ ਪਿਆਰ ਨਾਲ "ਗੁਰੂ ਕਾ ਘਰ"[24] ਆਖਿਆ ਹੈ। ਜਿਸ ਨਗਰ ਦੀ ਸੰਗਤ ਪਾਸੋਂ ਵੀ ਕਾਰ-ਭੇਟ ਪਹੁੰਚਦੀ ਸੀ, ਗੁਰੂ ਜੀ ਉਸ ਦੀ ਪਹੁੰਚ ਭੇਜਦੇ ਸਨ। ਇਸੇ ਤਰ੍ਹਾਂ ਜੇਕਰ ਕੋਈ ਮਸੰਦ ਜਾਂ ਹੋਰ ਮੁਖੀ ਸਿੱਖ ਕਾਰ-ਭੇਟ ਲੈ ਕੇ ਗੁਰੂ ਜੀ ਕੋਲ ਜਾਂਦਾ ਸੀ, ਤਾਂ ਸਫ਼ਰ-ਖ਼ਰਚ ਆਦਿਕ ਦੇਣ ਤੋਂ ਗੁਰੂ ਜੀ ਕਦੇ ਸੰਕੋਚ ਨਹੀਂ ਸਨ ਕਰਦੇ। ਉਦਾਹਰਣ ਵਜੋਂ ਸੂਬਾ ਬਨਾਰਸ ਦੀ ਸੰਗਤ ਨੂੰ ਲਿਖੇ ਇਕ ਹੁਕਮ-ਨਾਮੇ[25] ਰਾਹੀਂ ਗੁਰੂ ਜੀ ਨੇ ਸੰਗਤ ਦੀ ਕਾਰ-ਭੇਟ ਪਹੁੰਚਾਉਣ ਵਾਲੇ ਭਾਈ ਕਲਿਆਣ ਦਾਸ ਬਾਰੇ ਸਿਫ਼ਾਰਿਸ਼ ਕੀਤੀ ਹੈ ਕਿ ਸੰਗਤ ਕਲਿਆਣ ਦਾਸ ਦਾ ਹਰ ਭਾਂਤਿ ਖ਼ਸਨਾਮਾ ਕਰ ਦਏ। ਇਹ ਸਭ ਗੱਲਾਂ ਦਸਦੀਆਂ ਹਨ ਕਿ ਗੁਰੂ ਜੀ ਦੇ ਮਨ ਵਿਚ ਕਿਸੇ ਪਰਕਾਰ ਦਾ ਵੀ ਅਭਿਮਾਨ ਨਹੀਂ ਸੀ ਅਤੇ ਉਹ ਆਪਣੇ ਸਿੱਖਾਂ ਸੇਵਕਾਂ ਨਾਲ ਬਹੁਤ ਹਮਦਰਦੀ ਅਤੇ ਪਿਆਰ ਵਾਲਾ ਸਲੂਕ ਕਰਦੇ ਸਨ। ਇਨ੍ਹਾਂ ਹੁਕਮ-ਨਾਮਿਆਂ ਵਿਚ ਕਈ ਦਰਜਨ ਮੁਖੀ ਸਿੱਖਾਂ ਦੇ ਨਾਵਾਂ ਦਾ ਵਰਣਨ ਹੈ, ਜਿਨ੍ਹਾਂ ਗੁਰੂ ਤੇਗ਼ ਬਹਾਦਰ ਅਤੇ ਉਨ੍ਹਾਂ ਤੋਂ ਉਪਰੰਤ ਗੁਰੂ ਗੋਬਿੰਦ ਸਿੰਘ ਦੇ ਸਮੇਂ ਗੁਰੂ-ਘਰ, ਸਿੱਖ ਸੰਗਤ ਅਤੇ ਭਾਰਤੀ ਸਮਾਜ ਦੀ ਬਹੁਤ ਸੇਵਾ ਕੀਤੀ। ਸੋ ਇਤਿਹਾਸਿਕ ਪੱਖ ਤੋਂ ਇਨ੍ਹਾਂ ਹੁਕਮ-ਨਾਮਿਆਂ ਦਾ ਮਹੱਤਵ ਬਹੁਤ ਹੀ ਜ਼ਿਆਦਾ ਹੈ।

## (ੲ) ਸਾਹਿਤਕ ਮਹੱਤਵ

ਗੁਰੂ ਜੀ ਦੇ ਹੁਕਮ-ਨਾਮਿਆਂ ਦਾ ਸਾਹਿਤਕ ਮਹੱਤਵ ਤਿੰਨ ਵਿਸ਼ੇਸ਼ ਪੱਖਾਂ ਤੋਂ ਹੈ। ਸਭ ਤੋਂ ਪਹਿਲੇ ਇਨ੍ਹਾਂ ਹੁਕਮ-ਨਾਮਿਆਂ ਦੀ ਬੋਲੀ, ਜੋ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਨਾਲ ਸੰਬੰਧਿਤ ਹੈ ਪੰਜਾਬੀ ਬੋਲੀ ਦੇ ਵਿਕਾਸ ਨੂੰ ਦਰਸਾਉਣ ਲਈ ਇਕ ਬਹੁਤ ਵੱਡਾ ਲਿਖਤੀ ਸਬੂਤ ਹੈ। ਇਸੇ ਤਰ੍ਹਾਂ ਇਹ ਹੁਕਮ-ਨਾਮੇ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਦੀ ਪੰਜਾਬੀ ਵਾਰਤਕ ਦੀ ਵੀ ਪ੍ਰਤੀਨਿਧ ਵੰਨਗੀ ਹਨ। ਪੰਜਾਬੀ ਵਾਰਤਕ ਦੇ ਵਿਕਾਸ ਨੂੰ ਦਰਸਾਉਣ ਲਈ ਇਨ੍ਹਾਂ ਦੀ ਗਵਾਹੀ ਬਹੁਤ ਭਰੋਸੇ-ਯੋਗ ਹੈ। ਬੋਲੀ ਅਤੇ ਵਾਰਤਕ ਦੇ ਮਹੱਤਵ ਬਾਰੇ ਇਸੇ ਪੁਸਤਕ ਵਿਚ ਇਕ ਵੱਖਰਾ ਲੇਖ[26] ਲਿਖਿਆ ਗਿਆ ਹੈ।

ਇਨ੍ਹਾਂ ਹੁਕਮ-ਨਾਮਿਆਂ ਦੀ ਤੀਜੀ ਸਾਹਿਤਕ ਵਿਸ਼ੇਸ਼ਤਾ ਇਨ੍ਹਾਂ ਦੀ ਲਿਪੀ ਜਾਂ ਅੱਖਰਾਂ ਅਤੇ ਲਗਾਂ-ਮਾਤਰਾ ਦੀ ਵੰਨਗੀ ਕਰਕੇ ਹੈ। ਜਿਵੇਂ ਗੁਰੂ ਤੇਗ਼ ਬਹਾਦਰ ਦੇ ਨੀਸਾਣਾਂ ਦੁਆਰਾ ਸਤਾਰ੍ਹਵੀਂ ਸਦੀ ਦੀ ਗੁਰਮੁਖੀ ਲਿੱਪੀ ਦੇ ਵਿਕਾਸ ਦਾ ਪਤਾ ਲਗਦਾ ਹੈ। ਜਿਵੇਂ ਗੁਰੂ ਜੀ ਦੇ ਨੀਸਾਣਾਂ ਬਾਰੇ ਵਿਚਾਰ ਕਰਦਿਆਂ ਸੰਕੇਤ ਕੀਤਾ ਗਿਆ ਹੈ, ਗੁਰੂ ਜੀ ਦੇ ਹੁਕਮ-ਨਾਮਿਆਂ ਵਿਚ ਵੀ ਗੁਰਮੁਖੀ ਵਰਣ-ਮਾਲਾ ਦੇ 30 ਦੇ ਕਰੀਬ ਅੱਖਰ ਆਧੁਨਿਕ ਪੰਜਾਬੀ ਲਿੱਪੀ ਵਾਂਗ ਵਿਕਸਿਤ ਰੂਪ ਵਿਚ ਹੀ ਵਿਖਾਈ ਦਿੰਦੇ ਹਨ, ਵੈਸੇ ਹ, ਣ, ਲ ਆਦਿਕ ਅੱਜ ਦੇ ਟਾਕਰੇ ਵਿਚ ਜ਼ਰਾ ਘੱਟ ਵਿਕਸਿਤ ਰੂਪ ਵਿਚ ਨਜ਼ਰ ਆਉਂਦੇ ਹਨ। ਸ਼, ਖ਼, ਜ਼ ਆਦਿਕ ਫ਼ਾਰਸੀ ਆਵਾਜ਼ਾਂ ਨੂੰ ਪ੍ਰਗਟਾਉਣ ਵਾਲੇ ਚਿੰਨ੍ਹ ਅਜੇ ਪ੍ਰਚਲਤ ਨਹੀਂ ਸਨ ਹੋਏ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਾਂਗ ਅਤੇ ਹੋਰ ਪੁਰਾਤਨ ਪੰਜਾਬੀ ਲਿਖਤਾਂ ਵਾਂਗ ਸ਼ ਆਦਿਕ ਫ਼ਾਰਸੀ ਦੀਆਂ ਆਵਾਜ਼ਾਂ ਲਈ ਕੇਵਲ "ਸ" ਨਾਲ ਹੀ ਕੰਮ ਸਾਰ ਲਿਆ ਜਾਂਦਾ ਸੀ, ਜਿਵੇ: ਖੁਸ਼ੀ ਲਈ "ਖੁਸੀ"[27] ਅਤੇ ਫੁਰਮਾਇਸ਼ ਲਈ "ਫੁਰਮਾਇਸ"[28] ਦੀ ਵਰਤੋਂ ਕੀਤੀ ਗਈ ਹੈ। ਦੁੱਤ ਅੱਖਰਾਂ ਦੀ ਵਰਤੋਂ ਘੱਟ ਗਈ ਸੀ ਅਤੇ ਆਮ ਕਰਕੇ "ਸਰਬਤ ਸੰਗਤ"[29] ਹੀ ਲਿਖਿਆ ਜਾਂਦਾ ਸੀ, ਬੇਸ਼ਕ ਕਦੇ ਕਦਾਈ "ਸ੍ਰਬਤਿ ਸੰਗਤਿ" ਵੀ ਲਿਖਿਆ ਜਾਂਦਾ ਸੀ।

ਲਗਾਂ-ਮਾਤਰਾਂ ਵਿੱਚੋਂ ਕੰਨਾ (ਾ) ਦੀ ਥਾਂ ਪਹਿਲਾਂ ਵਾਂਗ ਹੀ ਬਿੰਦੀ (ਂ) ਪਾਉਣ ਦਾ ਰਿਵਾਜ ਸੀ। ਔਂਕੜ ਆਮ ਕਰਕੇ ਅੱਖਰ ਦੇ ਨਾਲ ਹੀ ਸੰਯੁਕਤ ਕਰ ਦਿੱਤੀ ਜਾਂਦੀ ਸੀ ਅਤੇ ਦੁਲੈਂਕੜ ਇਸੇ ਕਰਕੇ ਦੋ ਲਕੀਰਾਂ ਦੀ ਥਾਂ ਇਕ ਵਿਸ਼ੇਸ਼ ਲਕੀਰ ਖਿੱਚ ਕੇ ਪੂਰੀ ਕਰ ਦਿੱਤੀ ਜਾਂਦੀ ਸੀ ਕਿਉਂਕਿ ਇਕ ਲਕੀਰ ਸੰਬੰਧਿਤ ਅੱਖਰ ਨਾਲ ਹੀ ਸੰਯੁਕਤ ਹੁੰਦੀ ਸੀ। ਜਿੱਥੇ ਕਿਤੇ ਦੁਲੈਂਕੜ ਦੀ ਇਕ ਔਂਕੜ ਅੱਖਰ ਨਾਲ ਸੰਯੁਕਤ ਨਾ ਕੀਤੀ ਜਾਵੇ, (ਜਿਵੇਂ ਗੁਰੂ ਸ਼ਬਦ ਵਿਚ "ਰੂ" ਨਾਲ ਲੱਗੀ ਦੁਲੈਂਕੜ), ਤਾਂ ਉਹ ਆਧੁਨਿਕ ਲਿੱਪੀ ਦੇ ਟਾਕਰੇ ਵਿਚ ਡਿੰਗੀਆਂ ਲਕੀਰਾਂ ਦੀ ਧਾਰਨੀ ਸੀ। ਦੁਲਾਵਾਂ (ੈ) ਅੱਗੇ ਨਾਲੋਂ ਵਧੇਰੇ ਵਿਕਸਿਤ[30] ਰੂਪ ਵਿਚ ਵਿਖਾਈ ਦਿੰਦੀ ਹੈ, ਅਤੇ ਟਿੱਪੀ(ੰ) ਦੀ ਵਰਤੋਂ ਵੀ ਸੁਚੱਜੇ-ਢੰਗ ਨਾਲ ਕੀਤੀ ਗਈ ਸਿੱਧ ਹੁੰਦੀ ਹੈ। ਜਿੱਥੇ ਹੋੜਾ (ੋ) ਕਾਫ਼ ਵਿਕਸਿਤ ਰੂਪ ਵਿਚ ਨਜ਼ਰ ਆਉਂਦਾ ਹੈ, ਉਥੇ

ਕਨੌੜੇ ਦਾ ਚਿੰਨ੍ਹ ਵਿਖਾਈ ਨਹੀਂ ਦਿੰਦਾ। ਉਨ੍ਹਾਂ ਦਿਨਾਂ ਵਿਚ ਕਨੌੜੇ ਦਾ ਕੰਮ "ੳ" ਤੋਂ ਲਿਆ ਜਾਂਦਾ ਸੀ ਅਤੇ ਗੁਰੂ ਜੀ ਦੇ ਹੁਕਮ-ਨਾਮਿਆਂ ਵਿਚ ਵੀ ਇਸ ਅਵਾਜ਼ ਨੂੰ ਦਰਸਾਉਣ ਲਈ "ੳ" ਦੀ ਵਰਤੋਂ ਕੀਤੀ ਗਈ ਹੈ, ਜਿਵੇਂ "ਸੌਰੇ" ਦੀ ਥਾਂ "ਸਉਰੇ" (ਕੰਮ ਸੌਰ ਜਾਣਾ) ਆਦਿਕ।

ਜਿਵੇਂ ਗੁਰੂ ਗੋਬਿੰਦ ਸਿੰਘ ਦੇ ਹੁਕਮ-ਨਾਮਿਆਂ ਵਿਚ ਕਈ ਥਾਈਂ ਸ਼ਿਕਸਤਾ ਲਿੱਪੀ ਦੀ ਵਰਤੋਂ ਕੀਤੀ ਗਈ ਹੈ, ਗੁਰੂ ਤੇਗ਼ ਬਹਾਦਰ ਨੇ ਵੀ ਕਈ ਹੁਕਮ-ਨਾਮਿਆਂ[31] ਵਿਚ ਇਸ ਅਨੋਖੀ ਉਰਦੂ-ਨੁਮਾ ਲਿੱਪੀ ਦੀ ਵਰਤੋਂ ਕੀਤੀ ਹੈ।

ਉਪਰੋਕਤ ਸਾਰੇ ਨੁਕਤਿਆਂ ਨੂੰ ਸਾਹਮਣੇ ਰੱਖ ਕੇ ਆਖਿਆ ਜਾ ਸਕਦਾ ਹੈ ਕਿ ਗੁਰੂ ਤੇਗ਼ ਬਹਾਦਰ ਦੇ ਹੁਕਮ-ਨਾਮਿਆਂ ਦਾ ਸਾਹਿਤਕ ਅਤੇ ਭਾਸ਼ਾ ਵਿਗਿਆਨਿਕ ਮਹੱਤਵ ਵੀ ਉਤਨਾ ਹੀ ਮਹਾਨ ਹੈ ਜਿਤਨਾ ਉਨ੍ਹਾਂ ਦਾ ਇਤਿਹਾਸਿਕ ਮਹੱਤਵ।

**ਪੈਰ ਟਿੱਪਣੀਆਂ**

1. ਜੀ.ਬੀ.ਸਿੰਘ (ਕਰਤਾ : ਗੁਰਮੁਖੀ ਲਿੱਪੀ ਦਾ ਜਨਮ ਤੋਂ ਵਿਕਾਸ (ਪਹਿਲੀ ਐਡੀਸ਼ਨ), 1950, (ਪੰਨਾ 109) ਦੇ ਕਥਨ ਅਨੁਸਾਰ "ਨੀਸਾਣ" ਉਸ ਸ਼ਾਹੀ ਫ਼ਰਮਾਨ ਜਾਂ ਸਨਦ ਨੂੰ ਕਹਿੰਦੇ ਸਨ, ਜੋ ਮੁਗ਼ਲ ਪਾਤਸ਼ਾਹ ਅਤੇ ਸ਼ਹਿਜ਼ਾਦੇ (ਜਦ ਕਿਸੇ ਸੂਬੇ ਦੇ ਹਾਕਮ ਹੋਣ) ਜਾਰੀ ਕਰਿਆ ਕਰਦੇ ਸਨ . . . . . ਪਰ ਸਿੱਖਾਂ ਦੇ ਧਾਰਮਿਕ ਪੁਸਤਕਾਂ, ਗੁਰੂ ਗ੍ਰੰਥ ਸਾਹਿਬ ਆਦਿਕ ਵਿਚ, ਇਹ ਲਫ਼ਜ਼ ਉਨ੍ਹਾਂ ਹਸਤ-ਲਿਖਤਾਂ ਬਾਬਤ ਵਰਤਿਆ ਹੈ, ਜੋ ਗੁਰੂ ਸਾਹਿਬ, ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰਨ ਵਾਲੇ ਲਿਖਾਰੀਆਂ ਨੂੰ ਕਿਸੇ ਉਤਾਰੇ ਦਾ ਆਰੰਭ ਕਰਨ ਲਈ ਮੰਗਲਾਚਰਣ ਵਜੋਂ ਕਿਸੇ ਕਾਗ਼ਜ਼ ਉਤੇ "ਮੂਲ ਮੰਤਰ" ਜਾਂ ਕੁਝ ਹੋਰ ਸਲੋਕ ਆਦਿਕ ਦੇ ਰੂਪ ਵਿਚ, ਲਿਖ ਦਿਆ ਕਰਦੇ ਸਨ।
2. ਹੁਕਮ-ਨਾਮੇ ਚਿੱਠੀਆਂ ਨੂੰ ਆਖਦੇ ਹਨ (ਜੀ.ਬੀ. ਸਿੰਘ . . . . . ਪੁਨਾ . . . . . ਪੰਨਾ 109)
3. ਇਨ੍ਹਾਂ ਨੀਸਾਣਾਂ ਦੇ ਫੋਟੋ-ਬਲਾਕਾਂ ਲਈ ਤੁਰੰਤ ਹਵਾਲੇ ਵਜੋਂ ਵੇਖੋ : ਨੀਸਾਣ ਤੇ ਹੁਕਮਨਾਮੇ (ਸੰਪਾਦਕ: ਸ਼ਮਸ਼ੇਰ ਸਿੰਘ ਅਸ਼ੋਕ) ਪ੍ਰਕਾਸ਼ਕ ਸਿੱਖ ਇਤਿਹਾਸ ਰੀਸਰਚ ਬੋਰਡ, ਅੰਮ੍ਰਿਤਸਰ, ਪਹਿਲੀ ਐਡੀਸ਼ਨ, 1967 (ਫੋਟੋ ਬਲਾਕ ਨੰ: 16 ਤੋਂ 20 (ਅ)
4. ਸੰਬੰਧਿਤ ਨੀਸਾਣ ਵਿਚ ਮੂਲ ਮੰਤਰ ਦੀ ਥਾਂ ਗੁਰੂ ਅਰਜਨ ਦੇਵ ਦਾ ਇਹ ਸਲੋਕ ਹੈ :-
   ਡੰਡਉਤਿ ਬੰਦਨਾ ਅਨਕ ਬਾਰ ਸਰਬ ਕਲਾ ਸਮਰਥ।
   ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥੁ।
5. ਵੇਖੋ : ਫੋਟੋ-ਬਲਾਕ ਨੰ: 1 (ਨੀਸਾਣ ਤੇ ਹੁਕਮਨਾਮੇ-ਪ੍ਰਕਾਸ਼ਕ ਸਿੱਖ ਇਤਿਹਾਸ ਰੀਸਰਚ ਬੋਰਡ)
6. " " " ਨੰ: 4 " " " " "
7. " " " ਨੰ: 13 " " " " "
8. " " " ਨੰ: 61 " " " " "

9. " " " ਨੰ: 78 (ਇਹ ਹੁਕਮਨਾਮਾ 1756 ਬਿ. ਜਾਂ 1699 ਈ. ਦਾ ਹੈ)
10. " " " ਨੰ: 19 " " " " "
11. " " " ਨੰ: 20 (ੲ) ਤੋਂ ਨੰ: 48 " " "
12. ਹੁਕਮ-ਨਾਮਾ (ਫੋਟੋ ਬਲਾਕ ਨੰ: 41-ਨੀਸਾਣ ਤੇ ਹੁਕਮ-ਨਾਮੇ-ਪ੍ਰਕਾਸ਼ਕ ਸਿੱਖ ਇਤਿਹਾਸ ਬੋਰਡ (ਅੰਮ੍ਰਿਤਸਰ) ਅਨੁਸਾਰ ਗੁਰੂ ਜੀ ਨੇ ਭਾਈ ਦਿਆਲ ਦਾਸ ਦੁਆਰਾ ਬਨਾਰਸ ਦੀ ਸੰਗਤ ਵਲੋਂ ਆਏ ਇਕ ਸੋ ਛਿਆਸਠ ਰੁਪਿਆਂ ਦੀ ਪਹੁੰਚ ਭੇਜੀ ਹੈ। ਇਸੇ ਤਰ੍ਹਾਂ ਵੇਖੋ ਕਈ ਹੋਰ ਹੁਕਮਨਾਮੇ (ਫੋਟੋ ਬਲਾਕ ਨੰ: 42, 43, 45 ਆਦਿਕ ਉਪਰ ਕਥਿਤ ਪੁਸਤਕ ਵਿਚ)।
13. ਵੇਖੋ : ਭਾਈ ਬਾਘਾ, ਭਾਈ ਮਾਲਾ ਆਦਿਕ ਬਕਾਲੇ ਦੇ ਆਸ ਪਾਸ ਦੀ ਸਰਬੱਤ ਸੰਗਤ ਨੂੰ ਲਿਖਿਆ ਹੁਕਮ-ਨਾਮਾ (ਫੋਟੋ ਬਲਾਕ ਨੰ: 22 ਉਪਰ ਕਥਿਤ ਪੁਸਤਕ ਵਿਚ)
14. ਵੇਖੋ : ਮੁੰਗੇਰ ਤੋਂ ਪਟਨੇ ਦੀ ਸੰਗਤ ਨੂੰ ਲਿਖਿਆ ਹੁਕਮ-ਨਾਮਾ (ਫੋਟੋ ਬਲਾਕ ਨੰ: 31 ਉਪਰੋਕਤ ਪੁਸਤਕ ਵਿਚ ਹੀ)।
15. ਵੇਖੋ : ਫੋਟੋ ਬਲਾਕ ਨੰ: 32, 34, 35 (ਪੁਸਤਕ : ਨੀਸਾਣ ਤੇ ਹੁਕਮਨਾਮੇ)।
16. ਡਾ. ਤ੍ਰਿਲੋਚਨ ਸਿੰਘ (ਵੇਖੋ : ਗੁਰੂ ਤੇਗ਼ ਬਹਾਦਰ (ਅੰਗ੍ਰੇਜ਼ੀ), ਪੰਨਾ 229)।
17. ਵੇਖੋ : ਫੋਟੋ ਬਲਾਕ ਨੰ: 36 (ਪੁਸਤਕ ਨੀਸਾਣ ਤੇ ਹੁਕਮਨਾਮੇ)
18. ਜੀ.ਬੀ. ਸਿੰਘ (ਵੇਖੋ : ਗੁਰਮੁਖੀ ਲਿਪੀ ਦਾ ਜਨਮ ਤੇ ਵਿਕਾਸ), ਪੰਨਾ 143
19. ਡਾ. ਤ੍ਰਿਲੋਚਨ ਸਿੰਘ (ਵੇਖੋ : ਗੁਰੂ ਤੇਗ਼ ਬਹਾਦਰ (ਅੰਗ੍ਰੇਜ਼ੀ), ਪੰਨਾ 228 ਅਤੇ ਫੁੱਟ-ਨੋਟ 18 (ਪੰਨਾ 238)
20. ਵੇਖੋ : ਬਲਾਕ ਨੰ: 38 (ਪੁਸਤਕ ਨੀਸਾਣ ਤੇ ਹੁਕਮਨਾਮੇ)।
21. ਵੇਖੋ : ਪੱਟਣ ਸ਼ੇਖ ਫ਼ਰੀਦ ਦੀ ਸੰਗਤ ਦੇ ਨਾਮ ਹੁਕਮ-ਨਾਮਾ (ਫੋਟੋ ਬਲਾਕ ਨੰ: 23 ਨੀਸਾਣ ਤੇ ਹੁਕਮ-ਨਾਮੇ, ਪ੍ਰਕਾਸ਼ਕ : ਸਿੱਖ ਇਤਿਹਾਸ ਰੀਸਰਚ ਬੋਰਡ (ਅੰਮ੍ਰਿਤਸਰ)।
22. ਪੁਨਾ . . . . . (ਫੋਟੋ ਬਲਾਕ ਨੰ: 24)
23. ਪੁਨਾ . . . . . ਸਰਬੱਤ ਸੰਗਤ ਪਟਨਾ ਦੇ ਨਾਮ ਹੁਕਮ-ਨਾਮਾ (ਫੋਟੋ ਬਲਾਕ ਨੰ: 33)
24. ਪੁਨਾ . . . . . (ਫੋਟੋ ਬਲਾਕ ਨੰ: 34)
25. ਪੁਨਾ . . . . . (ਫੋਟੋ ਬਲਾਕ ਨੰ: 37)
26. ਵੇਖੋ : ਇਸ ਤੋਂ ਅਗਲਾ ਲੇਖ "ਗੁਰੂ ਤੇਗ਼ ਬਹਾਦਰ ਦੀ ਵਾਰਤਕ-ਰਚਨਾ"
27. ਵੇਖੋ : ਨੀਸਾਣ ਤੇ ਹੁਕਮ-ਨਾਮੇ (ਫੋਟੋ ਬਲਾਕ ਨੰ: 21)
28. ਪੁਨਾ . . . . . (ਫੋਟੋ ਬਲਾਕ ਨੰ: 20 (ਸ)
29. ਪੁਨਾ . . . . . ਪੰਨਾ . . . . . 20 (ਸ)
30. ਪੁਨਾ . . . . . ਪੰਨਾ . . . . . 20 (ੲ)
31. ਪੁਨਾ . . . . . ਫੋਟੋ ਬਲਾਕ ਨੰ: 45

ਦਸਵਾਂ ਅਧਿਆਇ

# ਗੁਰੂ ਤੇਗ਼ ਬਹਾਦਰ ਦੀ ਵਾਰਤਕ-ਰਚਨਾ

ਗੁਰੂ ਤੇਗ਼ ਬਹਾਦਰ ਦੇ ਹੁਕਮ-ਨਾਮਿਆਂ ਦੀ ਵਾਰਤਕ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਦੀ ਪ੍ਰਤੀਨਿਧ ਵਾਰਤਕ ਹੈ। ਬੇਸ਼ਕ ਇਸਦਾ ਵਿਸ਼ਾ-ਵਸਤੂ ਅਤੇ ਲਿਖਣ-ਢੰਗ ਪੁਰਾਤਨ ਜਨਮ-ਸਾਖੀਆਂ ਅਤੇ ਮਿਹਰਬਾਨ ਸਕੂਨ ਨਾਲ ਸੰਬੰਧਿਤ ਗੁਰਬਾਣੀ ਦੀਆਂ ਗੋਸ਼ਟਾਂ ਅਤੇ ਵਿਆਖਿਆ ਨਾਲੋਂ ਵੱਖਰਾ ਹੈ, ਫੇਰ ਵੀ ਇਹ ਆਪਣੇ ਆਪ ਵਿਚ ਨਿਵੇਕਲੀ ਸ਼ੈਲੀ ਦੀ ਪ੍ਰਤੀਕ ਹੈ।

ਰੂਪਕ ਪੱਖ ਤੋਂ ਇਹ ਵਾਰਤਕ ਹੁਕਮ-ਨਾਮੇ ਹੋਣ ਕਰਕੇ ਪੱਤਰ-ਕਲਾ ਦੀ ਵੰਨਗੀ ਪੇਸ਼ ਕਰਦੀ ਹੈ। ਹੁਕਮ-ਨਾਮਿਆਂ ਦੁਆਰਾ ਪੱਤਰ-ਕਲਾ ਦਾ ਮੁੱਢ ਬੇਸ਼ਕ ਗੁਰੂ ਹਰਿ ਗੋਬਿੰਦ ਅਤੇ ਸ਼ਾਇਦ ਉਸ ਤੋਂ ਵੀ ਪਹਿਲੇ ਬੱਝ ਚੁੱਕਾ ਸੀ, ਪਰ ਇਹ ਮਾਧਿਅਮ ਗੁਰੂ ਤੇਗ਼ ਬਹਾਦਰ ਦੇ ਹੱਥਾਂ ਵਿੱਚ ਵਿਕਾਸ ਕਰਕੇ ਇਕ ਵਿਸ਼ੇਸ਼ ਕਲਾ ਦਾ ਰੂਪ ਧਾਰ ਗਿਆ। ਗੁਰੂ ਤੇਗ਼ ਬਹਾਦਰ ਤੋਂ ਪਹਿਲਾਂ ਦੇ ਸਮੇਂ ਨਾਲ ਸੰਬੰਧਿਤ ਕੇਵਲ ਚਾਰ ਪੰਜ ਹੁਕਮ-ਨਾਮੇ ਹੁਣ ਤਕ ਪ੍ਰਾਪਤ ਹੋਏ ਹਨ, ਪਰ ਗੁਰੂ ਤੇਗ਼ ਬਹਾਦਰ ਕੇਵਲ ਇਕ ਗੁਰੂ-ਵਿਅਕਤੀ ਦੇ ਲਿਖੇ ਢਾਈ ਦਰਜਨ ਦੇ ਕਰੀਬ ਹੁਕਮ-ਨਾਮੇ ਪ੍ਰਾਪਤ ਹੋ ਚੁੱਕੇ ਹਨ। ਇਨ੍ਹਾਂ ਹੁਕਮ-ਨਾਮਿਆਂ ਦੇ ਸਰਕਕੱਤੇ ਆਕਾਰ ਅਤੇ ਲਿਖਣ-ਸ਼ੈਲੀ ਆਦਿਕ ਨੂੰ ਵੇਖ ਕੇ ਪ੍ਰਤੀਤ ਹੁੰਦਾ ਹੈ ਕਿ ਗੁਰੂ ਤੇਗ਼ ਬਹਾਦਰ ਨੇ ਹੋਰ ਵੀ ਕਈ ਹੁਕਮ-ਨਾਮੇ ਜ਼ਰੂਰ ਲਿਖੇ ਹੋਣਗੇ, ਜੋ ਦੇਸ਼ ਦੀ ਭਿਆਨਕ ਰਾਜਸੀ ਸਥਿਤੀ ਅਤੇ ਕੁਝ ਵਿਦਵਾਨਾਂ ਦੀ ਅਣਗਹਿਲੀ ਕਾਰਨ ਸੰਭਾਲੇ ਨਾ ਜਾ ਸਕੇ।

ਗੁਰੂ ਜੀ ਦੀ ਵਾਰਤਕ-ਕਲਾ ਦਾ ਮੁੱਲ-ਅੰਕਣ ਕਰਨ ਸਮੇਂ ਉਨ੍ਹਾਂ ਤੋਂ ਪਹਿਲਾਂ ਰਚੀ ਜਾ ਚੁੱਕੀ ਪੰਜਾਬੀ ਵਾਰਤਕ ਦੀ ਪ੍ਰਾਪਤੀ ਵੀ ਸਾਹਮਣੇ ਆ ਜਾਂਦੀ ਹੈ। ਗੁਰੂ ਜੀ ਤੋਂ ਪਹਿਲਾਂ ਵਿਸ਼ੇਸ਼ ਕਰਕੇ ਜਨਮ ਸਾਖੀਆਂ, ਟੀਕੇ (ਪਰਮਾਰਥ), ਗੋਸ਼ਟੀਆਂ, ਆਦਿਕ ਲਿਖਣ ਦੀ ਪਿਰਤ ਸੀ। ਇਨ੍ਹਾਂ ਨੂੰ ਰੂਪਕ ਪੱਖ ਤੋਂ ਬਿਰਤਾਂਤਕ, ਵਿਆਖਿਆਮਈ ਅਤੇ ਸਿਧਾਂਤਕ ਵਾਰਤਕ ਦੀ ਵੰਨਗੀਆਂ ਆਖਿਆ ਜਾ ਸਕਦਾ ਹੈ। ਸਭ ਦਾ ਵਿਸ਼ਾ-ਵਸਤੂ ਵਿਸ਼ੇਸ਼ ਕਰਕੇ ਸਿੱਖ ਧਰਮ ਜਾਂ ਗੁਰਮਤਿ ਨਾਲ ਸੰਬੰਧਿਤ ਸੀ। ਇੰਜ ਹੋਣਾ ਵੀ ਕੁਦਰਤੀ ਸੀ, ਕਿਉਂਕਿ ਪੰਜਾਬੀ ਵਾਰਤਕ ਦਾ ਮੁੱਢ ਗੁਰੂ ਨਾਨਕ ਦੇਵ ਦੁਆਰਾ ਆਏ ਅਧਿਆਤਮਿਕ ਚਿੰਤਨ ਅਤੇ ਬਿਬੇਕ ਵਿੱਚੋਂ ਹੋਇਆ ਅਤੇ ਇਸ ਦਾ ਵਿਕਾਸ ਵੀ ਸ਼ੁਰੂ ਵਿਚ ਗੁਰੂ ਨਾਨਕ ਦੇਵ ਦੇ ਜੀਵਨ ਬਿਰਤਾਂਤ ਅਤੇ ਬਾਣੀ ਦੀ ਵਿਆਖਿਆ, ਆਦਿ ਦੁਆਰਾ ਹੋਇਆ, ਜਨਮ ਸਾਖੀਆਂ ਦੀ

ਵਾਰਤਕ ਬੇਸ਼ਕ ਬਿਰਤਾਂਤਕ ਵਾਰਤਕ ਦੀ ਅਮਰ ਵੰਨਗੀ ਹੈ, ਪਰ ਸ਼ਰਧਾ ਅਤੇ ਕਲਪਨਾ ਦੇ ਕਰਾਮਾਤੀ ਰੰਗ ਵਿਚ ਰੰਗੀ ਹੋਣ ਕਰਕੇ ਸੰਬੰਧਿਤ ਵਾਰਤਕ ਦੀ ਸ਼ੈਲੀ ਵਿਚ ਦਲੀਲ ਦੀ ਥਾਂ ਜਜ਼ਬਾ ਪ੍ਰਧਾਨ ਹੈ ਇਸੇ ਕਰਕੇ ਕਈ ਥਾਈਂ ਉਹ ਕਵਿਤਾ ਦੇ ਜ਼ਿਆਦਾ ਨੇੜੇ ਹੈ।

ਉਪਰੋਕਤ ਜਨਮ ਸਾਖੀਆਂ ਦੀ ਵਾਰਤਕ ਵਾਂਗ ਬੇਸ਼ਕ ਗੁਰੂ ਤੇਗ਼ ਬਹਾਦਰ ਦੇ ਹੁਕਮ-ਨਾਮਿਆਂ ਵਿਚ ਵੀ ਗੁਰਮਤਿ ਅਤੇ ਗੁਰ-ਇਤਿਹਾਸ ਦੇ ਹੀ ਸੰਕੇਤ ਮਿਲਦੇ ਹਨ, ਪਰ ਲਿਖਣ-ਸ਼ੈਲੀ ਦੇ ਪੱਖ ਤੋਂ ਇਹ ਵਾਰਤਕ ਵਧੇਰੇ ਧਰਤੀ ਦੀ ਛੋਹ ਵਾਲੀ ਅਤੇ ਗੁਰ-ਇਤਿਹਾਸ (ਗੁਰੂ ਤੇਗ਼ ਬਹਾਦਰ ਦੇ ਜੀਵਨ ਨਾਲ ਸੰਬੰਧਿਤ ਘਟਨਾਵਾਂ) ਨੂੰ ਕਰਾਮਾਤਾਂ ਦੀ ਥਾਂ ਖਰ੍ਹਵੀਆਂ ਅਸਲੀਅਤਾਂ ਵਾਲੇ ਅਤੇ ਮਨੁੱਖੀ-ਪੱਧਰ ਵਾਲੇ ਯਥਾਰਥਵਾਦੀ ਰੰਗ ਵਿਚ ਪੇਸ਼ ਕਰਦੀ ਹੈ।

ਗੁਰੂ ਤੇਗ਼ ਬਹਾਦਰ ਦੇ ਹੁਕਮ-ਨਾਮਿਆਂ ਦੀ ਵਾਰਤਕ ਉਤੇ ਗੁਰੂ ਜੀ ਦੀ ਛਲ-ਰਹਿਤ ਸਪਸ਼ਟਵਾਦੀ ਅਤੇ ਨਿੱਘੇ-ਪਿਆਰ ਵਾਲੀ ਸ਼ਖ਼ਸੀਅਤ ਦੀ ਮੁਹਰਛਾਪ ਹੈ। ਬੇਸ਼ਕ ਕਈ ਹੁਕਮ-ਨਾਮਿਆਂ ਵਿਚ ਸੰਬੰਧਿਤ ਇਲਾਕਿਆਂ ਦੇ ਮੁਖੀ ਸਿੱਖਾਂ ਦੇ ਨਾਵਾਂ ਦੀ ਲੰਮੀ ਲਿਸਟ ਵੀ ਦਿੱਤੀ ਗਈ ਹੈ, ਪਰ ਆਮ ਕਰਕੇ ਗੁਰੂ ਜੀ ਬਿਨਾਂ ਕਿਸੇ ਭੂਮਿਕਾ ਦੇ ਸਿੱਧੀ ਮਤਲਬ ਦੀ ਗੱਲ ਨਾਲ ਆਪਣਾ ਪੱਤਰ ਆਰੰਭ ਕਰਦੇ ਹਨ। ਹੇਠਾਂ ਜਗਦੇਉ ਰਾਮਦਾਸ ਦੀ ਸੰਗਤ ਉਗਰਸੈਣ, ਰਾਮਦਾਸ ਆਦਿ ਦੇ ਨਾਮ ਦੋ ਹੁਕਮ-ਨਾਮਿਆਂ[1] ਦੀਆਂ ਮੁੱਢਲੀਆਂ ਕੁਝ ਸਤਰਾਂ ਇਸ ਗੁਆਹੀ ਲਈ ਪੇਸ਼ ਕੀਤੀਆਂ ਜਾਂਦੀਆਂ ਹਨ :-

(ੳ) "ਸ੍ਰੀ ਗੁਰੂ ਤੇਗ਼ ਬਹਾਦਰ ਜੀਉ ਦੀ ਆਗਿਆ ਹੈ ਭਾਈ ਉਗਰ ਸੈਣੁ ਸ੍ਰਬਤਿ ਸੰਗਤਿ ਗੁਰੂ ਪੂਰੇ ਕਰੇਗਾ ਰਮਦਾਸ ਜਗਦੇਉ ਦਾ ਘਰੁ ਹੈ ਸੋ ਗੁਰੂ ਦਾ ਹੈ ਤੁ ਗੁਰੂ ਦਾ ਪੁਤੁ ਹੈ ਸਭਨਾ ਮਸੰਦਾ ਕਾ ਮੁਹਰੀ ਹੈ ਏਸੁ ਬਾਉ ਦੀ ਸਭ ਮਦਾਰ ਤੁਸਾਂ ਉਪਰਿ ਹੈ ਰਮਦਾਸ ਗੁਰਦਿਤੈ ਭਾਈ ਗੁਰੀਏ ਭਾਈ ਕਲਿਆਣ ਦਾਸ ਨੋ ਆਦਮੀ ਸਦਨਿ ਭੇਜੇ ਹਨਿ ਜਿਤੁਣੇ ਲਾਇਕ ਹੋਨਿਗੇ ਸਭੁ ਹਕੀਕਤਿ ਲਿਖਿ ਭੇਜਹਗੇ . . ."

(ਅ) ਰਾਮ ਦਾਸ ਉਗਰ ਸੈਣ ਭਾਈ ਲਾਲ ਚੰਦ ਸਰਬਤ ਸੰਗਤ ਗੁਰੂ ਰਖੇਗਾ ਕਾਰ ਬਾਰ ਲੈ ਕੇ ਜੋੜਾ ਜੁਡਾਵਲ ਕਾ ਛਿਅ ਬਲਦ ਗੁਰਮਾਇਸ ਕੇ ਸਰਬਤਿ ਸੰਗਤਿ ਲੈ ਕੇ ਦੀਵਾਲੀ ਨੋ ਮਾਤਾ ਜੀ ਪਾਸ ਆਵਣਾ ਮਾਤਾ ਜੀ ਹੁਕਮ ਕਰੇਗੇ ਗੁਰੂ ਕਾ ਹੁਕਮ ਕਰਿ ਮੰਨਣਾ ਸੰਗਤਿ ਕੀ ਬਾਹੁੜੀ ਹੋਗ (ਸਿਖਾਂ ਪੁਤਾਂ) ਕੀ ਸੇਵਾ ਕੀ ਵੇਲਾ ਹੈ . . . . ."

ਉਪਰੋਕਤ ਦੋਹਾਂ ਹੁਕਮ-ਨਾਮਿਆਂ ਵਿਚ ਗੁਰੂ ਜੀ ਨੇ ਸਪਸ਼ਟ ਸ਼ਬਦਾਂ ਰਾਹੀਂ ਜਿੱਥੇ ਭਾਈ ਉਗਰ ਸੈਣ ਨੂੰ ਸੰਬੰਧਿਤ ਇਲਾਕੇ ਦੇ ਮਸੰਦਾਂ ਦਾ ਮੋਹਰੀ ਆਖਿਆ ਹੈ, ਉਥੇ ਭਾਈ ਗੁਰੀਏ, ਭਾਈ ਕਲਿਆਣ ਦਾਸ, ਆਦਿਕ ਬਾਰੇ ਵੀ ਆਪਣੇ ਦਿਲ ਦੀ ਗੱਲ ਲਿਖ ਦਿੱਤੀ ਹੈ। ਇਸੇ ਤਰ੍ਹਾਂ ਦੂਜੇ ਹੁਕਮ-ਨਾਮੇ ਵਿਚ ਕਾਰ-ਬਾਰ (ਕਾਰ-ਭੇਟ) ਅਤੇ ਛੇ ਬਲਦ ਆਦਿਕ ਸਮੇਤ ਸੰਗਤ ਨੂੰ ਦੀਵਾਲੀ ਨੂੰ ਹਾਜ਼ਰ ਹੋਣ

ਲਈ ਆਖਿਆ ਹੈ। ਪਰ ਦੋਹਾਂ ਪੱਤਰਾਂ ਦੀ ਲਿਖਣ-ਸ਼ੈਲੀ ਦੀ ਖ਼ੂਬੀ ਇਹ ਹੈ ਕਿ ਗੁਰੂ ਜੀ ਦਾ ਹੁਕਮ-ਨਾਮਾ ਹੁਕਮ ਕਰਨ ਦੀ ਥਾਂ ਪਿਆਰ ਨਾਲ ਸਿੱਖ-ਸਮਾਜ ਦੀ ਸੇਵਾ ਲਈ ਸੰਗਤ ਨੂੰ ਪ੍ਰੇਰਨਾ ਕਰਦਾ ਹੈ। ਗੁਰੂ ਜੀ ਦੇ ਪੱਤਰ ਵਿਚ ਇਸ ਗੱਲ ਵਲ ਧਿਆਨ ਦੁਆਇਆ ਗਿਆ ਹੈ ਕਿ "ਸੇਵਾ ਦੀ ਵੇਲਾ" ਹੈ।

ਇਸੇ ਤਰ੍ਹਾਂ ਸਰਬੱਤ ਸੰਗਤ ਪਟਨਾ ਦੇ ਨਾਮ ਲਿਖੇ ਹੁਕਮ-ਨਾਮੇ[2] ਰਾਹੀਂ ਗੁਰੂ ਜੀ ਨੇ ਭਾਈ ਦਿਆਲ ਦਾਸ, ਆਦਿਕ ਨੂੰ ਜਿਤਨੇ ਸਪਸ਼ਟ, ਪੁਰ-ਖ਼ਲੂਸ ਅਤੇ ਤਾਕੀਦੀ ਲਹਿਜੇ ਵਿਚ ਪੱਤਰ ਲਿਖਿਆ ਹੈ, ਉਸ ਦੀ ਮਿਸਾਲ ਆਧੁਨਿਕ ਯੁੱਗ ਵਿਚ ਦੋ ਜਿਗਰੀ ਦੋਸਤਾਂ ਦੇ ਪਿਆਰ-ਭਰੇ ਪੱਤਰਾਂ ਵਿਚ ਵੀ ਘੱਟ ਵੱਧ ਹੀ ਮਿਲਦੀ ਹੈ। "ਢੀਲ ਪਾਉ ਘੜੀ ਕੀ ਨਾਹੀ ਕਰਣੀ ਹਮ ਤੁਮਾਰਾ ਬੈਠੇ ਰਾਹੁ ਦੇਖਦੇ ਹੈ ਬਹੁਤ ਸਿਤਾਬ ਆਵਣਾ" ਗੁਰੂ ਜੀ ਦੇ ਇਹੋ ਜਿਹੇ ਪਿਆਰ-ਭਿੱਜੇ ਵਾਕ ਉਨ੍ਹਾਂ ਦੀ ਆਪਣੇ ਗੁਰਸਿੱਖਾਂ ਪ੍ਰਤੀ ਮੁਹੱਬਤ ਨੂੰ ਪਰਗਟ ਕਰਦੇ ਹਨ। ਸਾਰਾ ਪੱਤਰ ਇਸ ਪਰਕਾਰ ਹੈ :-

> "ਭਾਈ ਦਿਆਲ ਦਾਸ ਭਾਈ ਰਾਮ ਰਾਇ ਭਾਈ ਦਰਬਾਰੀ ਭਾਈ ਡੇਡ ਮਲ/ਸਰਬੱਤ ਸੰਗਤ ਗੁਰੂ ਰੀਏ ਹਮ ਕੋ ਚਾਰ ਦਿਨ ਹੋਏ ਹਰਿ ਰਾਜੇ ਜੀ ਕੇ ਕੂਚ ਕੀਏ ਸਤ ਰੋਜ ਹੋਏ ਹੈ/ਤੁਮਾਰੇ ਵਾਸਤੇ ਹਮੋ ਨੇ ਮੁਕਾਮ ਕੀਏ ਹੈ ਰਾਤ ਰਾਤ ਕਹਿ ਕੇ ਬਹੁਤ ਸਿਤਾਬੀ ਸਾਥ ਹਮਾਰੇ ਪਾਸ/ਆਇ ਪੁਰਚਣਾ ਦਉੜਨ ਵਾਲਾ ਕੋਸਾ ਕਰਿ ਕੇ ਆਠ ਪਹਰ ਮੋ ਆਇ ਪਹੁਚਣਾ ਢੀਲ ਪਾਉ ਘੜੀ ਕੀ ਨਾਹੀ ਕਰਣੀ/ਹਮ ਤੁਮਾਰਾ ਬੈਠੇ ਰਾਹੁ ਦੇਖਦੇ ਹੈ ਬਹੁਤ ਸਿਤਾਬ ਆਵਣਾ ਗੁਰੂ ਸੰਗਤਿ ਕੀ ਬਾਹੁੜੀ ਕਰੇਗਾ।"

ਉਪਰੋਕਤ ਤਿੰਨਾਂ ਪੱਤਰਾਂ ਨੂੰ ਸਾਹਿਤਕ ਦ੍ਰਿਸ਼ਟੀ ਤੋਂ ਵਾਚਣ ਉਪਰੰਤ ਹੇਠ ਲਿਖੇ ਨੁਕਤੇ ਗੁਰੂ ਜੀ ਦੀ ਵਾਰਤਕ ਬਾਰੇ ਸਾਡੇ ਸਾਹਮਣੇ ਉਜਾਗਰ ਹੁੰਦੇ ਹਨ :-

(ੳ) ਗੁਰੂ ਜੀ ਦੇ ਪੱਤਰਾਂ ਜਾਂ ਹੁਕਮ-ਨਾਮਿਆਂ[3] ਦਾ ਆਕਾਰ ਛੋਟਾ ਹੈ, ਪਰ ਇਸ ਛੋਟੇ ਆਕਾਰ ਵਾਲੇ ਪੱਤਰਾਂ ਵਿਚ ਵੀ ਗੁਰੂ ਜੀ ਮਤਲਬ ਦੀ ਗੱਲ ਪੂਰੀ ਕਰ ਸਕਣ ਦੀ ਸਮਰੱਥਾ ਰੱਖਦੇ ਹਨ।

(ਅ) ਬੇਸ਼ਕ ਪੱਤਰਾਂ ਦੇ ਆਰੰਭ ਵਿਚ ਸੰਬੰਧਿਤ ਇਲਾਕੇ ਦੇ ਮੁਖੀ ਸਿੱਖਾਂ ਜਾਂ ਮਸੰਦਾਂ ਦਾ ਵੀ ਜ਼ਿਕਰ ਹੈ, ਪਰ ਆਮ ਕਰਕੇ ਸਾਰੇ ਪੱਤਰ ਸੰਬੰਧਿਤ ਇਲਾਕੇ ਦੀ ਸਰਬੱਤ ਸੰਗਤ ਨੂੰ ਸੰਬੋਧਿਤ ਹੁੰਦੇ ਹਨ। ਪਰ ਮੁਖੀ ਸਿੱਖਾਂ ਨੂੰ ਸੰਬੋਧਨ ਕਰਨ ਜਾਂ ਸਰਬੱਤ ਸੰਗਤ ਨੂੰ ਆਸ਼ੀਰਵਾਦ (ਗੁਰੂ ਰਖੈਗਾ, ਗੁਰੂ ਮਨੋਰਥ ਪੂਰੇ ਕਰੇਗਾ, ਆਦਿਕ) ਦੇਣ ਉਪਰੰਤ ਗੁਰੂ ਜੀ ਬਿਨ੍ਹਾਂ ਕਿਸੇ ਭੂਮਿਕਾ ਦੇ ਮਤਲਬ ਦੀ ਗੱਲ ਛੇੜ ਕੇ ਕੁਝ ਇਕ ਵਾਕਾਂ ਵਿਚ ਹੀ ਆਪਣੇ ਭਾਵਾਂ ਨੂੰ ਅਤਿ ਦਰਜੇ ਦੇ ਸੰਜਮ ਨਾਲ ਪਰਗਟ ਕਰ ਸਕਣ ਦੀ ਸਮਰੱਥਾ ਰੱਖਦੇ ਹਨ।

(ੲ) ਗੁਰੂ ਜੀ ਦੇ ਪੱਤਰਾਂ ਵਿਚ ਵਰਤੀ ਗਈ ਵਾਰਤਕ ਨਿੱਕੇ ਨਿੱਕੇ ਵਾਕਾਂ ਦੀਆਂ ਨਿੱਕੀਆਂ ਨਿੱਕੀਆਂ ਲਹਿਰਾਂ ਵਾਂਗ ਗਤੀ-ਸ਼ੀਲ ਹੈ। ਇਸ ਵਾਰਤਕ

ਵਿਚ ਰਵਾਨੀ ਦੇ ਪੱਖ ਤੋਂ ਕਿਤੇ ਵੀ ਅਟਕਾ ਨਹੀਂ।

(ਸ) ਆਧੁਨਿਕ ਪੱਤਰਾਂ ਜਾਂ ਹੋਰ ਕਈ ਪ੍ਰਕਾਰ ਦੀ ਵਾਰਤਕ ਦੇ ਉਲਟ ਉਸ ਸਮੇਂ ਵੱਖ-ਵੱਖ ਪੈਰ੍ਹੇ ਬਣਾ ਕੇ ਲਿਖਣ ਦੀ ਪਿਰਤ ਨਹੀਂ ਸੀ ਪਈ। ਸਗੋਂ ਪਦ-ਛੇਦ ਕਰਕੇ ਵੱਖੋ-ਵੱਖਰੇ ਸ਼ਬਦ ਲਿਖਣ ਦੀ ਥਾਂ ਵੀ ਜਿਵੇਂ ਗੁਰੂ ਜੀ ਦੇ ਪੱਤਰਾਂ ਜਾਂ ਹੁਕਮ-ਨਾਮਿਆਂ ਤੋਂ ਸਿੱਧ ਹੁੰਦਾ ਹੈ, ਸ਼ਬਦ ਇਕ ਦੂਜੇ ਨਾਲ ਜੋੜ ਕੇ ਲਿਖਣ ਦਾ ਰਿਵਾਜ ਸੀ।

(ਹ) ਕਾਗ਼ਜ਼ ਨੂੰ ਅਜਾਈਂ ਨਹੀਂ ਸੀ ਜਾਣ ਦਿੱਤਾ ਜਾਂਦਾ। ਜਦੋਂ ਸਿੱਧੇ ਪਾਸਿਉਂ ਲਿਖਤ ਨਾਲ ਕਾਗਜ਼ ਭਰ ਜਾਵੇ, ਤਾਂ ਸੱਜੇ, ਖੱਬੇ, ਜਾਂ ਉਪਰ ਚੋਟੀ ਵਲ ਜਿੱਥੇ ਕਿੱਥੇ ਵੀ ਕੋਈ ਖਾਲ੍ਹੀ ਥਾਂ ਬਚੀ ਹੋਵੇ, ਉਥੇ ਬਾਕੀ ਦਾ ਪੱਤਰ ਲਿਖ ਕੇ ਸੰਪੂਰਨ ਕੀਤਾ ਜਾਂਦਾ ਸੀ।

(ਕ) ਬੇਸ਼ਕ ਗੁਰੂ ਜੀ ਦੀ ਕਵਿਤਾ ਵਿਚ ਵਰਤੀ ਗਈ ਬੋਲੀ ਉਤੇ ਪਰੰਪਰਾਵਾਦੀ ਭਗਤੀ-ਕਾਵਿ ਦੀ ਭਾਸ਼ਾ (ਜਿਸ ਨੂੰ ਸੰਤ-ਭਾਖਾ ਵੀ ਆਖਿਆ ਜਾਂਦਾ ਹੈ) ਦਾ ਸੰਘਣਾ ਪ੍ਰਭਾਵ ਹੈ, ਉਨ੍ਹਾਂ ਦੀ ਵਾਰਤਕ[4] ਸੰਤ-ਭਾਖਾ ਦੀ ਥਾਂ ਸਤਾਰ੍ਹਵੀਂ ਸਦੀ ਦੇ ਠੋਸ ਪੰਜਾਬ ਬੋਲੀ ਦੀ ਪ੍ਰਤੀਨਿਧ ਹੈ।

(ਖ) ਸੰਸਕ੍ਰਿਤ ਦੀ ਥਾਂ ਗੁਰੂ ਜੀ ਦੇ ਪੱਤਰਾਂ ਜਾਂ ਹੁਕਮ-ਨਾਮਿਆਂ ਦੀ ਬੋਲੀ ਉਤੇ ਫ਼ਾਰਸੀ ਭਾਸ਼ਾ ਦਾ ਪ੍ਰਭਾਵ ਵਧੇਰੇ ਹੈ। ਉਪਰੋਕਤ ਤਿੰਨਾਂ ਹੁਕਮ-ਨਾਮਿਆਂ ਵਿਚ ਹੇਠ ਲਿਖੇ ਸ਼ਬਦ ਤਤਸਮ ਜਾਂ ਤਦਭਵ ਰੂਪ ਵਿਚ ਫ਼ਾਰਸੀ ਭਾਸ਼ਾ ਤੋਂ ਆਏ ਹਨ :-

ਮਦਾਰ, ਲਾਇਕ, ਹਕੀਕਤ, ਖ਼ੁਸ਼ੀ, ਕਾਰ-ਬਾਰ (ਕਾਰੋ-ਬਾਰ), ਫ਼ਰਮਾਇਸ (ਫ਼ੁਰਮਾਇਸ਼), ਹੁਕਮ, ਕੂਚ, ਰੋਜ (ਰੋਜ਼), ਮੁਕਾਮ, ਸਿਤਾਬੀ (ਫਾ. ਸ਼ਿਤਾਬ), ਸਾਥ, ਹਮਾਰੇ, ਤੁਮਾਰਾ . . . . . . . . ਆਦਿਕ।

(ਗ) ਬੇਸ਼ਕ ਜਨਮ-ਸਾਖੀਆਂ ਦੀ ਬੋਲੀ ਦੇ ਟਾਕਰੇ ਵਿਚ ਗੁਰੂ ਤੇਗ਼ ਬਹਾਦਰ ਦੇ ਪੱਤਰਾਂ ਜਾਂ ਹੁਕਮ-ਨਾਮਿਆਂ ਦੇ ਬੋਲ ਸੰਜੋਗਾਤਮਕ ਦੀ ਥਾਂ ਵਿਜੋਗਾਤਮਕ ਰੂਪ ਦੇ ਜ਼ਿਆਦਾ ਨੇੜੇ ਹੈ, ਪਰ ਇਸ ਵਿਚ ਵੀ ਸੰਬੰਧਕਾਂ ਅਤੇ ਯੋਜਕਾਂ ਦੀ ਵਰਤੋਂ ਇਤਨੀ ਥੋੜ੍ਹੀ ਹੈ ਕਿ ਇਸ ਨੂੰ ਪੂਰੀ ਤਰ੍ਹਾਂ ਵਿਜੋਗਾਤਮਕ ਨਹੀਂ ਆਖਿਆ ਜਾ ਸਕਦਾ। ਇਸ ਲਈ ਆਧੁਨਿਕ ਪੰਜਾਬੀ ਨਾਲੋਂ ਇਸਦਾ ਰੂਪ ਕਾਫ਼ੀ ਭਿੰਨ ਹੈ। ਉਪਰੋਕਤ ਇਕ ਪੱਤਰ ਵਿੱਚ ਭਵਿੱਖਤ ਕਾਲ ਦੀ ਕ੍ਰਿਆ ਲਈ "ਹੋਗੁ" ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ, ਜਿਸ ਦਾ ਅਰਥ ਹੈ "ਹੋਵੇਗੀ"

(ਬਾਗੁੜੀ ਰੋਗੁ) ਇਸੇ ਤਰ੍ਹਾਂ ਸੰਬੰਧਕਾਂ ਅਤੇ ਕਈ ਹੋਰ ਕਾਰਕਾਂ ਲਈ ਵਾਧੂ ਲਗਾਂ-ਮਾਤਰਾ ਦੁਆਰਾ ਕੰਮ ਸਾਰਿਆ ਗਿਆ ਹੈ। ਉਦਾਹਰਨ ਵਜੋਂ ਇਕ ਹੁਕਮ-ਨਾਮੇ[5] ਵਿਚ "ਦਰਸ਼ਨ ਲਈ ਆਵਣਾ" ਲਿਖ ਕੇ ਦਰਸ਼ਨ ਸ਼ਬਦ ਵਿਚ "ਨਿ" ਦੁਆਰਾ ਸੰਪ੍ਰਦਾਨ ਕਾਰਕ ਦਾ ਕੰਮ ਲਿਆ ਗਿਆ ਹੈ। ਗੁਰਬਾਣੀ ਵਿਚ ਸ਼ਬਦਾਂਤਿਕ ਲਗਾਂ ਮਾਤਰਾ ਇਨ੍ਹਾਂ ਕਾਰਕ-ਚਿੰਨ੍ਹਾਂ ਲਈ

ਵਰਤੀਆਂ ਗਈਆਂ ਹਨ, ਜਾਂ ਫਿਰ ਲਿੰਗ, ਵਚਨ, ਆਦਿਕ ਦੀ ਨਿਸ਼ਾਨੀ ਵਜੋਂ। ਉਪਰੋਕਤ ਤਿੰਨਾਂ ਹੁਕਮ-ਨਾਮਿਆਂ ਵਿਚ ਵੀ ਬੇਸ਼ਕ ਸੰਗੀਤ, ਸਦਣਿ, ਹਕੀਕਤਿ, ਆਦਿਕ ਸ਼ਬਦਾਂ ਨਾਲ ਜੁੜੀਆਂ ਸ਼ਬਦਾਤਿਕ ਲਗਾਂ-ਮਾਤਰਾਂ ਨਿਰਾਰਥਕ ਨਹੀਂ ਪਰ ਗੁਰੂ ਜੀ ਦੇ ਅਨੇਕਾਂ ਹੋਰ ਹੁਕਮ-ਨਾਮਿਆਂ ਵਿਚ ਸ਼ਬਦਾਂਤਿਕ ਲਗਾਂ-ਮਾਤਰਾਂ ਕਈ ਥਾਈਂ ਕਾਰਕਾਂ ਅਤੇ ਕਈ ਥਾਈਂ ਲਿੰਗ ਆਦਿਕ ਦੇ ਚਿੰਨ੍ਹਾਂ ਵਜੋਂ ਵਰਤਿਆਂ ਗਈਆਂ ਸਿੱਧ ਹੁੰਦੀਆਂ ਹਨ। ਇਹ ਸਭ ਵਿਸ਼ੇਸਤਾਵਾਂ ਗੁਰੂ ਜੀ ਦੇ ਪੱਤਰਾਂ ਜਾਂ ਹੁਕਮ-ਨਾਮਿਆਂ ਦੀ ਬੋਲੀ ਨੂੰ ਸੰਜੋਗਾਤਮਕ ਰੂਪ ਪ੍ਰਧਾਨ ਕਰਦੀਆਂ ਹਨ, ਵੈਸੇ ਸੰਬੰਧਕਾਂ, ਯੋਜਕਾਂ ਦੀ ਵਰਤੋਂ ਵੀ ਕਈ ਥਾਈਂ ਮਿਲਦੀ ਹੈ, ਜੋ ਦਸਦੀ ਹੈ ਕਿ ਗੁਰੂ ਜੀ ਦੇ ਸਮੇਂ ਵਾਰਤਕ ਦੀ ਬੋਲੀ ਵਿਜੋਗਾਤਮਕ ਰੂਪ ਧਾਰਨ ਕਰਨ ਲਗ ਪਈ ਸੀ।

(ਘ) ਗੁਰੂ ਜੀ ਦੇ ਉਪਰੋਕਤ ਪੱਤਰਾਂ ਅਤੇ ਅਨੇਕਾਂ ਹੋਰ ਪੱਤਰਾਂ ਦੁਆਰਾ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਉਹ ਬਿਸਰਾਮ-ਚਿੰਨ੍ਹਾਂ ਦੀ ਵਰਤੋਂ ਨਹੀਂ ਸਨ ਕਰਦੇ। ਉਪਰੋਕਤ ਪੱਤਰਾਂ ਵਿਚ ਕਿਤੇ ਵੀ ਡੰਡੀ, ਕੌਮਾ, ਪ੍ਰਸ਼ਨਿਕ ਚਿੰਨ੍ਹ, ਆਦਿਕ ਦੀ ਵਰਤੋਂ ਨਹੀਂ ਕੀਤੀ ਗਈ।

ਗੁਰੂ ਜੀ ਦੀ ਵਾਰਤਕ ਦੀਆਂ ਉਪਰੋਕਤ ਵਿਸ਼ੇਸ਼ਤਾਵਾਂ ਬਾਕੀ ਦੇ ਹੁਕਮ-ਨਾਮਿਆਂ ਵਿਚ ਵੀ ਇਸੇ ਤਰ੍ਹਾਂ ਵੇਖੀਆਂ ਜਾ ਸਕਦੀਆਂ ਹਨ। ਬੇਸ਼ਕ ਕਿਤੇ ਕਿਤੇ ਫ਼ਾਰਸੀ ਦਾ ਕੋਈ ਕੋਈ ਸ਼ਬਦ ਜਿਵੇਂ : ਜ਼ਾਹਰ, ਰੁਜ਼ਗਾਰ, ਬਰਕਤਿ, ਆਦਿਕ) ਆਪਣੀ ਸਿਰੀ ਉਚੀ ਕਰਦਾ ਵਿਖਾਈ ਦਿੰਦਾ ਹੈ, ਪਰ ਇਨ੍ਹਾਂ ਸ਼ਬਦਾਂ ਦਾ ਪ੍ਰਯੋਗ ਗੁਰੂ ਜੀ ਤੋਂ ਪਹਿਲਾਂ ਗੁਰਬਾਣੀ ਅਤੇ ਹੋਰ ਗੁਰਮਤਿ ਸਾਹਿਤ ਵਿਚ ਅਨੇਕਾਂ ਥਾਈਂ ਹੋਣ ਕਰਕੇ ਇਹੋ ਜਿਹੇ ਸ਼ਬਦ ਪੰਜਾਬੀ ਭਾਸ਼ਾ ਆਪਣਾ ਚੁੱਕੀ ਸੀ ਅਤੇ ਪੰਜਾਬੀਆਂ ਦੀ ਬੋਲ-ਚਾਲ ਵਿਚ ਵੀ ਇਹ ਸ਼ਬਦ ਆਮ ਪ੍ਰਚਲਤ ਹੋ ਚੁੱਕੇ ਸਨ। ਇਸ ਲਈ ਗੁਰੂ ਜੀ ਦੇ ਹੁਕਮ-ਨਾਮਿਆਂ ਦੀ ਵਾਰਤਕ ਦੀ ਬੋਲੀ ਪੰਜਾਬ ਦੇ ਜਨ-ਸਧਾਰਨ ਦੀ ਬੋਲੀ ਦੇ ਬਹੁਤ ਕਰੀਬ ਹੈ। ਕਈ ਪੱਤਰਾਂ ਵਿਚ ਕਾਰ-ਬਾਰ (ਕਾਰੋਬਾਰ, ਕਾਰ-ਭੇਟ) ਦੇ ਹਿਸਾਬ ਕਿਤਾਬ ਨਾਲ ਸੰਬੰਧਿਤ "ਮੁਜਰਾ" ਸ਼ਬਦ ਦਾ ਪ੍ਰਯੋਗ ਇਤਨੇ ਭਾਸ਼ਾ ਤੋਂ ਵੀ ਭਲੀ ਪ੍ਰਕਾਰ ਜਾਣੂੰ ਵਿਖਾਈ ਦਿੰਦੇ ਹਨ। ਇਨ੍ਹਾਂ ਸਭ ਨੁਕਤਿਆਂ ਨੂੰ ਸਾਹਮਣੇ ਰਖਦੇ ਹੋਇਆਂ ਗੁਰੂ ਜੀ ਦੀ ਵਾਰਤਕ ਦੀ ਬੋਲੀ ਨੂੰ ਸਤਾਰ੍ਹਵੀਂ ਅਤੇ ਬੋਲੀ ਦੇ ਮੁਹਾਵਰੇ ਵਜੋਂ ਇਹਦਾ ਸਰੀਰ ਅਤੇ ਆਤਮਾ ਦੋਵੇਂ ਪੰਜਾਬੀ ਬੋਲੀ ਨਾਲ ਇਕ-ਜਾਨ ਹਨ। ਕੁਝ ਇਕ ਥਾਂਈ ਦਾ, ਦੇ, ਦੀ, ਦੀ, ਥਾਂ, ਕਾ, ਕੇ, ਕੀ, ਆਦਿਕ ਸੰਬੰਧਕੀ-ਚਿੰਨ੍ਹਾਂ ਨੂੰ ਵੇਖ ਕੇ ਭੋਲੇ-ਭਾਲੇ ਵਿਦਿਆਰਥੀ ਇਹ ਤਰਕ ਉਠਾ ਸਕਦੇ ਹਨ ਕਿ ਗੁਰੂ ਜੀ ਦੀ ਭਾਸ਼ਾ ਉਤੇ ਹਿੰਦੀ-ਉਰਦੂ ਦਾ ਪ੍ਰਭਾਵ ਹੈ, ਪਰ ਭਾਸ਼ਾ-ਵਿਗਿਆਨੀ[6] ਜਾਣਦੇ ਹਨ ਕਿ ਦਾ, ਦੇ, ਦੀ, ਵਾਂਗ ਕਾ, ਕੇ, ਕੀ ਵੀ ਪੱਛਮੀ-ਪੰਜਾਬੀ ਵਿਸ਼ੇਸ਼ ਕਰਕੇ ਲਹਿੰਦੀ ਜਾਂ ਮੁਲਤਾਨੀ ਉਪ-ਭਾਖਾ ਦਾ ਵਿਰਸਾ ਹਨ। ਬਾਬੇ ਫ਼ਰੀਦ (12ਵੀਂ. 13ਵੀਂ ਸਦੀ ਈਸਵੀ) ਦੀ ਮੁਲਤਾਨੀ ਵਿਚ "ਬੰਘਨ" ਕੀ ਬੇਲਾ" ਆਦਿਕ ਦਾ ਪ੍ਰਯੋਗ ਹਿੰਦੀ-ਉਰਦੂ ਦੇ ਵਿਕਸਿਤ ਰੂਪ

ਨਾਲੋਂ ਬਹੁਤ ਪੁਰਾਣਾ ਹੈ। ਗੁਰੂ ਤੇਗ਼ ਬਹਾਦਰ ਦਾ ਜਨਮ ਅੰਮ੍ਰਿਤਸਰ ਵਿਚ ਹੋਇਆ ਸੀ ਅਤੇ ਬਚਪਨ ਅੰਮ੍ਰਿਤਸਰ ਵਿਚ ਗੁਜ਼ਾਰਨ ਉਪਰੰਤ ਬੇਸ਼ਕ ਉਹ ਕੁਝ ਸਾਲ ਕੀਰਤਪੁਰ ਵੀ ਰਹੇ, ਪਰ ਪਿੱਛੋਂ ਅਰਥਾਤ ਗੁਰਗੱਦੀ ਮਿਲਣ ਤੋਂ ਪਹਿਲਾਂ ਪੂਰੇ ਵੀਹ ਸਾਲ ਬਕਾਲੇ ਵਿਚ ਰਹੇ। ਅੰਮ੍ਰਿਤਸਰ ਅਤੇ ਬਕਾਲੇ ਦਾ ਇਲਾਕਾ ਪੰਜਾਬੀ ਬੋਲੀ ਦਾ ਕੇਂਦਰੀ ਇਲਾਕਾ ਹੈ ਅਤੇ ਕੇਂਦਰੀ ਇਲਾਕੇ ਦੀ ਬੋਲੀ ਉਤੇ ਪੱਛਮੀ ਅਤੇ ਪੂਰਬੀ ਉਪ-ਭਾਖਾਵਾਂ (ਜੋ ਉਸਦੀਆਂ ਗੁਆਂਢੀ ਉਪ-ਭਾਖਾਵਾਂ ਹਨ) ਦਾ ਸੁਖਾਵਾਂ ਪ੍ਰਭਾਵ ਪੈ ਜਾਣਾ ਅਤੇ ਇਨ੍ਹਾਂ ਉਪ-ਭਾਖਾਵਾਂ ਦੇ ਕੁਝ ਸ਼ਬਦਾਂ ਜਾਂ ਧੁਨੀਆਂ ਦਾ ਕੇਂਦਰੀ ਬੋਲਾਂ ਵਿਚ ਰਚ-ਮਿਚ ਜਾਣਾ ਸੁਭਾਵਕ ਸੀ। ਪੱਛਮੀ ਪੰਜਾਬੀ ਦੇ ਪ੍ਰਭਾਵ ਕਰਕੇ ਹੀ ਗੁਰੂ ਜੀ ਦੀ ਬੋਲੀ ਉਤੇ "ਉ" ਦੀ ਥਾਂ "ਵ" ਦੀ ਧੁਨੀ ਦਾ ਜ਼ਿਆਦਾ ਪ੍ਰਭਾਵ ਹੈ, ਜਿਵੇਂ "ਆਉਣਾ" ਦੀ ਥਾਂ "ਆਵਣਾ" ਅਤੇ "ਆਉਣਗੇ" ਦੀ ਥਾਂ "ਆਵਗੁ" ਦਾ ਪ੍ਰਯੋਗ ਕੀਤਾ ਗਿਆ ਹੈ।

ਅਖੀਰ ਤੇ ਗੁਰੂ ਜੀ ਦੇ ਹੁਕਮ-ਨਾਮਿਆਂ ਵਿੱਚੋਂ ਕੁਝ ਇਕ ਅਜਿਹੀਆਂ ਸਤਰਾਂ ਲਿਖਣੀਆਂ ਦਿਲਚਸਪੀ ਦਾ ਮੂਜਬ ਸਮਝੀਆਂ ਜਾਣਗੀਆਂ, ਜਿਨ੍ਹਾਂ ਦੀ ਬੋਲੀ ਅਤੇ ਮੁਹਾਵਰਾ ਸਤਾਰ੍ਹਵੀਂ ਸਦੀ ਦੀ ਪੰਜਾਬੀ ਵਾਰਤਕ ਦੀ ਪ੍ਰਤੀਨਿਧਤਾ ਕਰਦੇ ਹਨ :-

*(ੳ) [7]ਬਲਦ ਜੋੜੇ ਤੁਸਾ ਮਾਤਾ ਜੀ ਪਾਸ ਮੁਜਰਾ
ਕੀਤਾ ਸਭ ਹਜ਼ੂਰ ਪਹੁਚਿਆ . . . . .।*

*(ਅ) [8]ਤੁਸਾ ਨੇ ਅਗੋ ਭੀ ਜ਼ਾਹਰ ਹਏ ਸੋ ਖਚਰ
ਬਕਾਲੇ ਵਿਚਿ ਧਰਦੇ ਆਲੇ ਹੈ ਅਰੁ ਬੈਲ
ਚੋਰਟਿਆ ਤੇ ਅਗੇ ਕੋਹੇ ਹੈਨਿ ਤੁਸਾਡਾ
ਮੁਜਰਾ ਹੈ ਖਖ਼ਰ ਭੇਜਾਵਣੀ ਜਾਣ ਪਾਵੈ
ਨਾਹੀ . . . . .।*

*(ੲ) [9]ਜੁ ਸਿਖ ਭਾਈ ਬਠੇ ਨਾਲਿ ਦਰਸਨਿ
ਆਵਗੁ ਸੋ ਨਿਹਾਲੁ ਹੋਗੁ ਓਸ ਦੇ ਸਭ
ਕੰਮ ਰਾਸਿ ਕਰੈਗਾ . . . . .।*

*(ਸ) [10]ਗੁਰੂ ਸੰਗਤਿ ਨੋ ਸਰਬ ਸੁਖ ਦੇਗੁ ਪਟਣ
ਦੀ ਸੰਗਤਿ ਸਭ ਨਿਹਾਲੁ ਹੋਈ . . . . .।*

*(ਹ) [11]ਸਿਖਾ ਪੁਤਾ ਦਾ ਸੇਵਾ ਦਾ ਵੇਲਾ ਹੈ ਜੇਹਾ
ਲੋਚਹੁਗੇ ਤੇਹਾ ਸੰਗਤ ਦਾ ਰਿਜਕੁ ਵਧੈਗਾ . . . .।*

*(ਕ) [12]ਗੁਰੂ ਗੁਰੂ ਜਪਣਾ ਜਨਮ ਸਉਰੇ ਸੰਗਤਿ
ਕਾ ਭਲਾ ਹੋਵੈ ਕਾਰੁ ਭੇਟ ਕਪੜੇ ਭਾਈ
ਮਿਹਰ ਚੰਦੁ ਭਾਈ ਕਲਿਆਣ ਰਾਇ ਹਥਿ
ਭੇਜੀ ਸੀ ਸੋ ਹਜ਼ੂਰਿ ਪਹੁਚੀ ਸੰਗਤਿ ਕੇ
ਰੁਜ਼ਗਾਰ ਵਿਚਿ ਗੁਰੂ ਬਰਕਤਿ ਕਰੈਗਾ।*

(ਖ) [13]*ਭਾਈ ਜੀ ਅਸਾ ਮੁੰਗੇਰ ਛਾਵਣੀ ਕੀਤੀ ਹੈ . . . . .।*

(ਗ) [14]*ਹੁਕਮ ਦੇਖਦੇ ਹੀ ਵਸਤੂ ਭੇਜਣੀ ਸਿਤਾਬੀ ਸਾਥ ਡੇਰਾ ਤੈਯਾਰ ਕਰਣਾ ਹੈ . . . . .।*

(ਘ) [15]*ਜੇ ਪਰੇ ਭਾਈਂ ਰਾਜਾ ਦੇ ਪਾਸ ਤੇ ਡੇਰਾ ਆਯਾ ਹੋਵੇ ਤਾ ਭੇਜਣਾ . . . . .।*

(ਙ) [16]*ਭਾਈ ਕਲਿਆਨ ਦਾਸ ਦਾ ਹਰਿ ਭਾਂਤਿ ਖ਼ਸਮਾਨਾ ਕਰ ਦੇਣਾ ਨਿਹਾਲ ਹੋਏ . . . . .।*

(ਚ) *ਜਿਸ ਸਿਖ ਪਾਸ ਗੁਰੂ ਕੇ ਨਵਿਤ (ਆਧੁਨਿਕ– "ਨਮਿਤ") ਕੀ ਕਉੜੀ ਹੋਵੇ ਕਾਰ ਭੇਟ ਸਭ ਭਾਈ ਦਿਆਲ ਦਾਸ ਪਾਸ ਪਹਚਾਵਣੀ . . . . .।*

ਉਪਰੋਕਤ ਸਤਰਾਂ ਵਿੱਚੋਂ (ਅ) ਭਾਗ ਵਿਚ "ਅਰੁ" ਸ਼ਬਦ (ੲ) ਭਾਗ ਵਿਚ "ਜੁ" (ਜੋ) ਅਤੇ "ਸੋ" ਅਤੇ (ਘ) ਭਾਗ ਵਿਚ "ਜੇ" ਅਤੇ "ਤਾਂ", ਆਦਿਕ ਯੋਜਕਾਂ ਅਤੇ ਸੰਬੰਧਕਾਂ ਦੀ ਵਰਤੋਂ ਦਸਦੀ ਹੈ ਕਿ ਗੁਰੂ ਜੀ ਦੇ ਸਮੇਂ ਪੰਜਾਬੀ ਵਾਰਤਕ ਦਿਨੋ ਦਿਨ ਵਿਜੋਗਾਤਮਕ ਹੁੰਦੀ ਜਾ ਰਹੀ ਸੀ।

ਜੇਕਰ ਗੁਰੂ ਤੇਗ਼ ਬਹਾਦਰ ਤੋਂ ਪਿੱਛੋਂ ਗੁਰੂ ਗੋਬਿੰਦ ਸਿੰਘ ਦੇ ਲਿਖੇ ਹੁਕਮ-ਨਾਮਿਆਂ ਦੀ ਵਾਰਤਕ ਨੂੰ ਵਾਚੀਏ, ਤਾਂ ਉਸ ਦੀ ਬੋਲੀ, ਵਾਕ-ਬਣਤਰ, ਆਦਿਕ ਵਿਚ ਬਹੁਤਾ ਫ਼ਰਕ ਨਹੀਂ ਪਿਆ ਜਾਪਦਾ। ਇਹ ਗੱਲ ਗੁਰੂ ਤੇਗ਼ ਬਹਾਦਰ ਦੇ ਉਪਰ ਕਥਿਤ ਕਈ ਹੁਕਮ-ਨਾਮਿਆਂ ਦੀ ਬੋਲੀ ਨਾਲ ਗੁਰੂ ਗੋਬਿੰਦ ਸਿੰਘ ਦੇ 1758 ਬਿਕ੍ਰਮੀ (1701 ਈਸਵੀ) ਦੇ ਇਕ ਹੁਕਮਨਾਮੇ ਦੀ ਬੋਲੀ, ਆਦਿਕ ਦਾ ਟਾਕਰਾ ਕਰਕੇ ਸਿੱਧ ਕੀਤੀ ਜਾ ਸਕਦੀ ਹੈ। ਇਸੇ ਤਰ੍ਹਾਂ ਭਾਈ ਮਨੀ ਸਿੰਘ[17] ਅਤੇ ਸਾਂਈ ਅੱਡਣ ਸ਼ਾਹ[18], ਆਦਿਕ ਪਿਛਲੇਰੇ ਮੁਗਲ-ਕਾਲ ਦੇ ਵਾਰਤਕ ਲਿਖਾਰੀਆਂ ਦੀ ਵਾਰਤਕ ਵੀ ਗੁਰੂ ਤੇਗ਼ ਬਹਾਦਰ ਦੇ ਹੁਕਮ-ਨਾਮਿਆਂ ਦੀ ਵਾਰਤਕ ਨਾਲੋਂ ਬੋਲੀ ਦੇ ਪੱਖ ਤੋਂ ਬਹੁਤ ਜ਼ਿਆਦਾ ਵਿਕਸਿਤ ਨਹੀਂ, ਬੇਸ਼ਕ ਸਿਧਾਂਤਕ ਅਤੇ ਕਈ ਥਾਈਂ ਅਲੰਕ੍ਰਿਤ ਹੋਣ ਕਰਕੇ ਸਾਹਿਤਕ ਦ੍ਰਿਸ਼ਟੀ ਤੋਂ ਉਸ ਦਾ ਮਹੱਤਵ ਆਪਣਾ ਹੈ। ਕੁਝ ਵੀ ਹੈ, ਗੁਰੂ ਤੇਗ਼ ਬਹਾਦਰ ਦੀ ਵਾਰਤਕ ਦਾ ਬੋਲੀ ਅਤੇ ਕਈ ਹੋਰ ਸਾਹਿਤਕ ਅਤੇ ਇਤਿਹਾਸਿਕ ਪੱਖਾਂ ਤੋਂ ਜੋ ਮਹੱਤਵ ਹੈ, ਉਸ ਬਾਰੇ ਪੰਜਾਬੀ ਵਿਦਵਾਨਾਂ ਨੇ ਅਜੇ ਤਕ ਪੂਰਾ ਧਿਆਨ ਨਹੀਂ ਦਿੱਤਾ।

## ਪੈਰ ਟਿੱਪਣੀਆਂ

1. ਵੇਖੋ : ਪੁਸਤਕ "ਨੀਸਾਣ ਤੇ ਹੁਕਮ-ਨਾਮੇ" (ਫੋਟੋ ਬਲਾਕ ਨੰ: 20 (ੲ) ਅਤੇ 20 (ਸ)
2. ਪੁਨਾ . . . . . " " (ਫੋਟੋ ਬਲਾਕ ਨੰ: 36)
3. ਵੇਖੋ : ਪੁਸਤਕ "ਨੀਸਾਣ ਤੇ ਹੁਕਮ-ਨਾਮੇ" (ਫੋਟੋ ਬਲਾਕ ਨੰ: 36)
4. ਠੋਸ ਪੰਜਾਬੀ ਮੁਹਾਵਰੇ ਦੀਆਂ ਕੁਝ ਇਕ ਉਦਾਹਰਣਾਂ ਹੇਠਾਂ ਦਿੱਤੀਆਂ ਜਾਂਦੀਆਂ ਹਨ :-
   (ੳ) ਗੁਰੂ ਤੇਗ਼ ਬਹਾਦਰ ਜੀਉ ਦੀ ਆਗਿਆ ਹੈ . . . . . ਗੁਰੂ ਤੁਸਾਡੀ ਰਖੈਗਾ ਸੰਗਤਿ ਦੇ ਮਨੋਰਥ ਗੁਰੂ ਪੂਰੇ ਕਰੈਗਾ . . . . . ਰਮਦਾਸ ਜਗਦੇਉ ਦਾ ਘਰ ਹੈ ਸੋ ਗੁਰੂ ਦਾ ਹੈ ਤੂ ਗੁਰੂ ਦਾ ਪੁਤ ਹੈ ਸਭਨਾ ਮਸੰਦਾ . . . . . ਮੁਹਰੀ ਹੈ . . . . . ਏਸ ਥਾਉ ਦੀ ਸਭ ਮਦਾਰ ਤੁਸਾ ਉਪਰਿ ਹੈ . . . . .
   (ਅ) ਦੀਵਾਲੀ ਨੋ ਮਾਤਾ ਜੀ ਪਾਸ ਆਵਣਾ . . . . . ਗੁਰੂ ਦਾ ਹੁਕਮ ਕਰ ਮੰਨਣਾ . . . .
   (ੲ) ਰਾਤ ਰਾਤ ਕਹਿ ਕੇ ਬਹੁਤ ਸਿਤਾਬੀ ਸਾਥ ਹਮਾਰੇ ਪਾਸ ਆਇ ਪਹੁਚਣਾ . . . . . ਦਉੜਨ ਵਾਲਾ ਕੋਸਾ ਕਰਿ ਕੇ ਆਠ ਪਹਰ ਸੋ ਆਇ ਪਹੁਚਣਾ . . . . .
5. ਵੇਖੋ : ਪੁਸਤਕ "ਨੀਸਾਣ ਤੇ ਹੁਕਮ-ਨਾਮੇ" (ਫੋਟੋ ਬਲਾਕ ਨੰ: 28)
6. ਪ੍ਰੋ. ਪ੍ਰੇਮ ਪ੍ਰਕਾਸ਼ ਸਿੰਘ (ਵੇਖੋ : ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ (ਪਹਿਲੀ ਐਡੀਸ਼ਨ, 1955), ਪੰਨਾ 375 ਅਨੁਸਾਰ ਆਧੁਨਿਕ ਹਿੰਦੀ-ਉਰਦੂ ਵਿਚ ਪ੍ਰਚਲਤ ਕਾ, ਕੇ, ਕੀ ਆਦਿਕ ਦਾ ਨਿਕਾਸ ਲਹਿੰਦੀ (ਪੰਜਾਬੀ ਦੀ ਉਪ-ਭਾਖਾ) ਦੇ 'ਕੁ' ਤੋਂ ਹੋਇਆ ਜਾਪਦਾ ਹੈ।
7. ਵੇਖੋ : ਪੁਸਤਕ "ਨੀਸਾਣ ਤੇ ਹੁਕਮ-ਨਾਮੇ" (ਫੋਟੋ ਬਲਾਕ ਨੰ: 21)
8. ਪੁਨਾ " " " ਨੰ: 22
9. ਪੁਨਾ " " " ਨੰ: 24
10. ਪੁਨਾ " " " ਨੰ: 27
11. ਪੁਨਾ " " " ਨੰ: 28
12. ਪੁਨਾ " " " ਨੰ: 30
13. ਪੁਨਾ " " " ਨੰ: 31
14. ਪੁਨਾ " " " ਨੰ: 33
15. ਪੁਨਾ " " " ਨੰ: 34
16. ਪੁਨਾ " " " ਨੰ: 37
17. ਵੇਖੋ : ਗਿਆਨ ਰਤਨਾਵਲੀ ਅਤੇ ਭਗਤ ਰਤਨਾਵਲੀ।
18. ਵੇਖੋ : ਸਾਖੀਆਂ ਅੱਡਣ ਸ਼ਾਹ, ਪਾਰਸ-ਭਾਗ, ਆਦਿਕ।